# ਆਨੰਦ ਸਾਹਿਬ

ਸਿੱਖ ਜਗਤ ਵਿੱਚ ਚਾਹੇ ਖੁਸ਼ੀ ਦਾ ਸਮਾਗਮ ਹੋਵੇ, ਚਾਹੇ ਗਮੀ ਦਾ ਸਮਾਗਮ ਹੋਵੇ, ਅਤੇ ਚਾਹੇ ਸ਼ੁਕਰਾਨੇ ਦਾ ਸਮਾਗਮ ਹੋਵੇ, ਹਰ ਸਮਾਗਮ ਦੀ ਸਮਾਪਤੀ ਆਨੰਦ ਸਾਹਿਬ ਦਾ ਗਾਇਨ ਕਰਕੇ ਕੀਤੀ ਜਾਂਦੀ ਹੈ। ਇਹ ਬਾਣੀ ਰਾਗ ਰਾਮਕਲੀ ਦੇ ਵਿੱਚ ਸ੍ਰੀ ਗੁਰੂ ਗਰੰਥ ਸਾਹਿਬ ਦੇ ਪੰਨਾ ੯੧੭ ਤੇ ਦਰਜ ਕੀਤੀ ਹੋਈ ਹੈ। ਗੁਰਸਿਖ ਮਰਿਯਾਦਾ ਮੁਤਾਬਿਕ ਹਰ ਸਮਾਗਮ ਇਸ ਦੇ ਪਹਿਲੇ ਪੰਜ ਅੰਕ ਤੇ ਫਿਰ ਆਖਰੀ ਅੰਕ ਪੜ੍ਹ ਕੇ ਸਮਾਪਤ ਕੀਤਾ ਜਾਂਦਾ ਹੈ। ਜਿਸ ਤਰ੍ਹਾਂ ਜਪੁ ਬਾਣੀ ਦੇ ਕੁਲ ੩੮ ਅੰਕ ਹਨ, ਇਸੇ ਤਰਾਂ ਆਨੰਦ ਬਾਣੀ ਦੇ ਕੁਲ ੪● ਅੰਕ ਹਨ, ਅਤੇ ਇਹ ਤੀਸਰੇ ਮਹਿਲ ਦੇ ਮੁਖਾਰਬਿੰਦ ਤੋਂ ਸਾਡੇ ਤੱਕ ਪਹੁੰਚੀ ਹੈ। ਇਸ ਤੋਂ ਪਹਿਲਾਂ ਕਿ ਅਸੀਂ ਇਨ੍ਹਾਂ ਤੁਕਾਂ ਦੇ ਭਾਵਾਂ ਦੇ ਦੇਸ਼ ਵਿੱਚ ਦਾਖਲ ਹੋਈਏ, ਇਸ ਦੀ ਬਣਤਰ ਬਾਰੇ ਥੋੜੀ ਜਿਹੀ ਵਿਚਾਰ ਕਰਨ ਦੀ ਲੋੜ ਹੈ, ਕਿਉਂਕਿ ਇਸ ਦੇ ਕਾਵੀਏ ਦਾ ਢੰਗ ਬਾਕੀ ਬਾਣੀਆਂ ਨਾਲੋਂ ਥੋੜ੍ਹਾ ਵਿਲੱਖਣ ਵਾਲਾ ਹੈ। ਇਸ ਬਾਣੀ ਦਾ ਜਿਹੜਾ ਸਿਰਲੇਖ ਆਨੰਦ ਰੱਖਿਆ ਗਇਆ ਹੈ, ਉਹ ਬਹੁਤ ਰਹੱਸਮਈ ਹੈ, ਮਿਸਟੀਕਲ (Mystical) ਹੈ, ਸਪਿਰਚੁਅਲ (Spiritual) ਹੈ। ਗੁਰਬਾਣੀ ਗੁਰਸਿੱਖ ਨੂੰ ਇਹ ਯਾਦ ਦਿਲਾਉਣਾ ਚਾਹੁੰਦੀ ਹੈ ਕਿ ਜਿਹੜੇ ਆਨੰਦ ਤੇ ਸੁੱਖਾਂ ਨੂੰ ਮਨੁਖ ਸੁੱਖ ਮੰਨ ਕੇ ਬੈਠ ਗਇਆ ਹੈ, ਉਹ ਦਰਅਸਲ ਸੁੱਖ ਨਹੀਂ ਹਨ। ਤੁਸੀਂ ਇਹ ਕਹਿ ਸਕਦੇ ਹੋ ਕਿ ਮੈਂ ਤਾਂ ਵਸਾਖੀ ਹੁਣੇ ਮਨਾਈ ਹੈ, ਇਤਨੀ ਮਿਠਾਈ ਖਾਧੀ ਹੈ, ਇਤਨੇ ਗੀਤ ਗਾਏ ਹਨ, ਦੀਵੇ ਜਗਾਏ ਹਨ, ਫੁਲ ਝੜੀਆਂ ਚਲਾਈਆਂ ਹਨ, ਇਤਨਾ ਮਜਾ ਆਇਆ ਹੈ, ਜੇ ਇਹ ਆਨੰਦ ਨਹੀਂ, ਤਾਂ ਹੋਰ ਕੀ ਹੈ? ਪਰ ਗੁਰਬਾਣੀ ਨੇ ਕਹਿਆ ਹੈ, ਕਿ ਇਹ ਜਿਹੜਾ ਕਰਮ ਇੰਦਰੀਆਂ ਦਾ ਆਨੰਦ ਹੈ ਇਸ ਦੇ ਪਿੱਛੇ ਇੱਕ ਮੁਸ਼ਕਿਲ ਬੈਠੀ ਹੋਈ ਹੈ, ਅਤੇ ਉਹ ਇਹ ਹੈ ਕਿ ਜਿਸ ਵੇਲੇ ਕਰਮ ਇੰਦਰੀ ਸਵਾਦ ਲੈ ਲਵੇ ਤਾਂ ਉਸ ਸਵਾਦ ਨੂੰ ਤੋੜਨਾ ਪੈਂਦਾ ਹੈ। ਕਿਉਂਕਿ ਜੇ ਸਵਾਦ ਟੁੱਟੇ ਨਹੀਂ ਤਾਂ ਦੁਬਾਰਾ ਉਸ ਦਾ ਸਵਾਦ ਲਇਆ ਨਹੀਂ ਜਾ ਸਕਦਾ। ਤੁਸੀਂ ਅੰਦਾਜਾ ਕਰੋ ਕਿ ਜੇਕਰ ਤੁਸੀਂ ਦਿਨ-ਰਾਤ ੨੪ ਘੰਟੇ ਮਿਠਾਈ ਖਾਂਦੇ ਰਹੋ ਤਾਂ ਥੋੜ੍ਹੀ ਦੇਰ ਬਾਅਦ ਮਿੱਠੇ/ਕੌੜੇ ਦਾ ਫਰਕ ਖਤਮ ਹੋ ਜਾਏਗਾ। ਜੇ ਕਦੀ ਨਮਕੀਨ ਖਾਦਾ ਹੀ ਨਹੀਂ ਤਾਂ ਮਿੱਠੇ ਦੀ ਪਹਿਚਾਣ ਵੀ ਭੁੱਲ ਜਾਏਗੀ। ਮਿਠੇ ਦਾ ਬਾਰ ਬਾਰ ਸਵਾਦ ਲੈਣ ਲਈ ਇਨਸਾਨ ਨੂੰ ਮਿੱਠਾ ਖਾਣਾ ਬੰਦ ਕਰਨਾ ਪੈਂਦਾ ਹੈ, ਸੁਆਦ ਬਦਲਨਾ ਪੈਂਦਾ ਹੈ। ਹਰ ਕਰਮ ਇੰਦਰੀ ਦੇ ਭੋਗ ਦੀ ਇਹ ਇੱਕ ਮਜਬੂਰੀ ਹੈ। ਜਦੋਂ ਅਸੀਂ ਕਿਸੇ ਨੂੰ ਬਹੁਤ ਦੇਰ ਬਾਅਦ ਮਿਲਦੇ ਹਾਂ ਤਾਂ ਬਹੁਤ ਚੰਗਾ ਸੰਬੰਧ ਹੋਣ ਕਰਕੇ ਦੂਰੋਂ ਭੱਜ ਕੇ ਉਹਨੂੰ ਗਲੇ ਲਗਾਈਦਾ ਹੈ, ਘੁੱਟ ਕੇ ਜੱਫੀ ਪਾਈਦੀ ਹੈ। ਪਰ ਜੇ ਹੁਣ ਦਿਲ ਵਿੱਚ ਇਹ ਆ ਜਾਏ ਕਿ ਇਹਦੇ ਨਾਲ ਇਤਨਾ ਪਿਆਰ ਹੈ ਕਿ ਜੱਫੀ ਨੂੰ ਛੱਡਣਾ ਹੀ ਨਹੀਂ ਤਾਂ ੨-੩ ਮਿੰਟ ਦੇ ਅੰਦਰ ਹੀ ਜੀਅ ਕਾਹਲਾ ਪੈਣ ਲੱਗ ਪਏਗਾ। ਪਿਆਰ ਦਰਸਾਣ ਲਈ ਵੀ ਪਿਆਰੇ ਤੋਂ ਦੂਰੀ ਚਾਹੀਦੀ ਹੈ। ਜੇ ਤੁਸੀਂ ਦੂਰ ਨਹੀਂ ਹੋਵੋਗੇ ਤਾਂ ਉਹੀ ਪਿਆਰ ਸਜਾ ਬਣ ਜਾਏਗਾ। ਇਸ ਤੋ ਇਹ ਜਾਹਿਰ ਹੈ ਕਿ ਹਰ ਸਰੀਰਕ ਸੁਖ ਦੇ ਨਾਲ ਦੁਖ ਜੁੜਿਆ ਹੋਇਆ ਹੈ। ਇਸ ਕਰਕੇ ਗੁਰਬਾਣੀ ਨੇ ਗੁਰਸਿੱਖ ਨੂੰ ਕਹਿਆ ਹੈ ਜਿਸ ਨੂੰ ਤੂੰ ਆਨੰਦ ਸਮਝ ਕੇ ਬੈਠ ਗਇਆ ਹੈਂ ਉਹ ਅਸਲੀ ਆਨੰਦ ਨਹੀਂ ਹੈ।

ਸਾਨੂੰ ਅਸਲੀ ਆਨੰਦ ਦਾ ਪਤਾ ਨਾ ਹੋਣ ਕਰਕੇ ਅਸਲੀ ਆਨੰਦ ਲੱਭਣ ਦੀ ਕੋਸ਼ਿਸ਼ ਹੀ ਖਤਮ ਹੋ ਗਈ ਹੈ। ਗੁਰਬਾਣੀ ਨੇ ਇਸ ਵਿਚਾਰ ਨੂੰ ਸਾਡੇ ਦਿਲ ਦਿਮਾਗ ਵਿੱਚ ਬੈਠਾਉਣ ਦਾ ਉਪਰਾਲਾ ਕੀਤਾ ਹੈ ਕਿ ਕਰਮ ਇੰਦਰੀਆਂ ਦਾ ਭੋਗ ਅਸਲੀ ਸੁੱਖ ਨਹੀਂ ਹੈ, ਆਨੰਦ ਨਹੀਂ ਹੈ। ਜਿਹੜੀ ਕਰਮ ਇੰਦਰੀ ਅੱਜ ਚੰਗਾ ਭੋਗ ਮਾਣ ਰਹੀ ਹੈ, ਉਸੇ ਕਰਮ ਇੰਦਰੀ ਨੂੰ ਕਲ੍ਹ ਮਾੜਾ ਭੋਗ ਵੀ ਸਹਾਰਨਾ ਪਏਗਾ। ਅੱਜ ਉਹ ਖੁਸ਼ ਹੈ, ਕੱਲ੍ਹ ਉਹਨੂੰ ਉਦਾਸੀ ਆਏਗੀ। ਅੱਜ ਉਹ ਪਿਆਰ ਵਿੱਚ ਹੈ, ਕਲ ਉਹ ਪਿਆਰ ਗੁੱਸੇ ਅਤੇ ਨਫਰਤ ਵਿੱਚ ਬਦਲੇਗਾ, ਸਦੀਵੀ ਨਹੀਂ ਰਹੇਗਾ। ਤੁਸੀਂ ਆਪਣੇ ਸਾਰੇ ਪਿਆਰ ਵਾਲੇ ਰਿਸ਼ਤਿਆਂ ਨੂੰ ਜਰਾ ਗਹਿਰੀ ਝਾਤੀ ਮਾਰਕੇ ਵੇਖੋ। ਸਾਰਿਆਂ ਤੋਂ ਵੱਡਾ ਪਿਆਰ ਦਾ ਰਿਸਤਾ ਮਾਂ-ਧੀ ਦਾ ਜਾਂ ਮਾਂ-ਪੁੱਤਰ ਦਾ ਮੰਨਿਆ ਜਾਂਦਾ ਹੈ। ਜੇਕਰ ਧੀ/ਪੁੱਤਰ ਫਰਮਾਬਰਦਾਰ ਹੈ ਅਤੇ ਉਹ ਮਾਂ ਦੇ ਸੁੱਖਾਂ ਦਾ ਇੰਤਜਾਮ ਕਰਦਾ ਹੈ ਤਾਂ ਉਹ ਧੀ-ਪੁੱਤਰ ਬੜੇ ਚੰਗੇ ਲੱਗਦੇ ਹਨ। ਜਿਹੜੇ ਧੀ-ਪੁੱਤਰ, ਮਾਂ-ਬਾਪ ਦੇ ਸੁੱਖਾਂ ਦਾ ਇੰਤਜਾਮ ਨਹੀਂ ਕਰਦੇ ਉਸ ਮਾਂ-ਬਾਪ ਨੂੰ ਪੁੱਛਕੇ ਦੇਖੋ ਉਹ ਇਸ ਰਿਸ਼ਤੇ ਹਥੋਂ ਕਿਤਨੇ ਦੁਖੀ ਹਨ। ਦਰਅਸਲ ਉਹ ਰਿਸ਼ਤਾ ਅਸਲੀ ਪਿਆਰ ਦਾ ਰਿਸ਼ਤਾ ਨਹੀਂ ਸੀ, ਇਕ ਲੋੜ ਸੀ। ਉਸ ਲੋੜ ਨੂੰ ਅਸੀਂ ਪਿਆਰ ਸਮਝਿਆ ਹੋਇਆ ਹੈ। ਜੇਕਰ ਇਹ ਸਹੀ ਪਿਆਰ ਹੁੰਦਾ ਤਾਂ ਬੱਚੇ ਦੇ ਕਿਸੇ ਤਰ੍ਹਾਂ ਦਾ ਹੋਣ ਨਾਲ ਜਾਂ ਨਾਂ ਹੋਣ ਨਾਲ ਕੋਈ ਫਰਕ ਨਹੀਂ ਸੀ ਪੈਣਾ ਚਾਹੀਦਾ। ਜੇ ਬੱਚਾ ਬਦਲ ਗਇਆ ਹੈ

ਤਾਂ ਸਹੀ ਪਿਆਰ ਨਹੀਂ ਸੀ ਬਦਲਨਾ ਚਾਹੀਦਾ। ਇਹਦਾ ਮਤਲਬ ਇਹ ਨਿਕਲਿਆ ਕਿ ਪਿਆਰ ਕਿਸੇ ਸ਼ਰਤ ਨਾਲ ਜੁੜਿਆ ਹੋਇਆ ਸੀ, ਕੰਡੀਸ਼ਨਲ (Conditional) ਸੀ। ਜਿਹੜੇ ਪਿਆਰ ਤੇ ਕਿਸੇ ਤਰਾਂ ਦੀ ਕੰਡੀਸ਼ਨ ਲਗੀ ਹੋਈ ਹੈ, ਉਹ ਪਿਆਰ ਨਹੀਂ ਹੋ ਸਕਦਾ, ਉਹ ਮੋਹ ਹੁੰਦਾ ਹੈ। ਇਸ ਲਈ ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਆਪਣੇ ਇਸ਼ਟ ਨੂੰ ਪੁਛ ਕਿ ਸਹੀ ਆਨੰਦ ਕਿਸਨੂੰ ਕਹਿਆ ਗਇਆ ਹੈ।

"ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥" (ਪੰਨਾ ੯੧੭)

ਅਸੀਂ ਆਨੰਦ ਦੀ ਪ੍ਰੀਭਾਸ਼ਾ ਵੀ ਆਪੇ ਹੀ ਬਣਾ ਲਈ ਹੈ। ਅਸੀਂ ਗੁਰਬਾਣੀ ਦੇ ਅੱਖਰਾਂ ਨੂੰ ਬਿਲਕੁਲ ਦੁਨਿਆਵੀ ਅਤੇ ਸਮਾਜਿਕ ਹਿਸਾਬ ਨਾਲ ਵੇਖਣ ਲੱਗ ਪਏਂ ਹਾਂ। ਪਰ ਗੁਰਬਾਣੀ ਤਾਂ ਇਸ ਦੁਨੀਆਂ ਤੋਂ ਅਗੇ ਦੀ ਗਲ ਕਰਦੀ ਹੈ। ਉਹ ਅੱਖਰ ਭਾਵੇਂ ਇਸ ਦੁਨੀਆਂ ਦੇ ਹੀ ਵਰਤ ਰਹੀ ਹੈ ਪਰ ਇਸ਼ਾਰਾ ਪਰਮ ਧਾਮ ਵੱਲ ਕਰ ਰਹੀ ਹੈ। ਜਿਸ ਇਰਾਦੇ ਨਾਲ ਭਾਸ਼ਾ ਵਗਿਆਨ ਕਹਿੰਦਾ ਹੈ, ਗੁਰਬਾਣੀ ਦਾ ਆਨੰਦ ਉਹ ਨਹੀਂ ਹੈ। ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਰਾਮਕਲੀ ਆਨੰਦ ਬਾਣੀ ਵਿੱਚ ਆਨੰਦ ਦੀ ਸਹੀ ਪ੍ਰੀਭਾਸ਼ਾ ਹੈ। ਸਾਰੀ ਬਾਣੀ ਵਿੱਚ ਆਨੰਦ ਦੀ ਡੈਫੀਨੇਸ਼ਨ ਹੈ। ਸੋ ਅਸਾਂ ਇਹ ਸਮਝਣਾ ਹੈ ਕਿ ਅਸਲੀ ਆਨੰਦ ਕੀ ਹੈ। ਅਜੇ ਤਾਂ ਸਾਡੀ ਹਾਲਤ ਕੁਝ ਇਸਤਰਾਂ ਦੀ ਹੈ:

"ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥ ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥ ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥" (ਪੰਨਾ ੪੮੭)

ਜੇ ਕੁਝ ਪ੍ਰਾਪਤ ਹੋ ਗਇਆ ਤਾਂ ਹੰਕਾਰ ਵੱਧ ਗਇਆ ਅਤੇ ਜੇ ਕੁਝ ਗੱਵਾਚ ਗਇਆ ਤਾਂ ਉਦਾਸੀ ਵਿੱਚ ਬੈਠ ਗਇਆ। ਹਰ ਜੀਵ ਭੱਜਿਆ ਦੌੜਿਆ ਫਿਰਦਾ ਹੈ। ਜੇ ਕੁਝ ਮੁਨਾਫਾ ਹੱਥ ਆਇਆ ਹੈ ਤਾਂ ਆਪਣੀ ਹੁਸ਼ਿਆਰੀ ਕਰਕੇ ਆਇਆ ਦੱਸਦਾ ਹੈ, ਜੇਕਰ ਘਾਟਾ ਪੈ ਗਇਆ ਹੈ ਤਾਂ ਓਹ ਕੁਦਰਤ ਦੇ ਰੰਗ ਦੱਸਦਾ ਹੈ। ਗੁਰਬਾਣੀ ਇਸ਼ਾਰਾ ਕਰਦੀ ਹੈ ਕਿ ਜਿੰਨਾ ਚਿਰ ਸਹੀ ਆਨੰਦ ਨੂੰ ਨਹੀਂ ਸਮਝਿਆ ਜਾਏਗਾ ਉਤਨਾ ਚਿਰ ਇਸ ਦੌੜ ਭੱਜ ਤੋਂ ਛੁਟਕਾਰਾ ਨਹੀਂ ਹੋ ਸਕੇਗਾ।

ਇਕ ਹੋਰ ਵਿਚਾਰ ਧਿਆਨ ਜੋਗ ਹੈ। ਅਗਰ ਗੁਰਬਾਣੀ ਨੂੰ ਸਮਝਣ ਲਈ ਭਾਸ਼ਾ ਦੀ ਗਰੈਮਰ ਵਿੱਚ, ਇਤਿਹਾਸ ਵਿੱਚ, ਫਿਲਾਸਫੀ ਵਿੱਚ, ਜਾਂ ਟਕੈਨੀਕਲ ਦਲੀਲਾਂ ਵਿੱਚ ਫੱਸਕੇ ਬੈਠ ਜਾਈਏ ਤਾਂ ਬਾਣੀ ਦਾ ਅਸਲੀ ਸੁਨੇਹਾ ਸਾਡੇ ਤਕ ਨਹੀਂ ਪਹੁੰਚ ਸਕੇਗਾ। ਕਿਉਂਕਿ ਇਹ ਸਾਰੇ ਦੇ ਸਾਰੇ ਸ਼ਬਦ ਸਿਰਫ ਇਸ਼ਾਰਿਆਂ ਮਾਤਰ ਹਨ। ਨਿਸਾਲ ਵਜੋਂ ਗੁਰਬਾਣੀ ਭਾਵੇਂ ਅੱਖਰ ਕਾਂ ਵਰਤ ਰਹੀ ਹੈ, ਕੁੱਤਾ ਵਰਤ ਰਹੀ ਹੈ, ਗਾਂ ਵਰਤ ਰਹੀ ਹੈ, ਉਹ ਇਨਸਾਨਾਂ ਨੂੰ ਜਾਨਵਰਾਂ ਦੇ ਨਾਵਾਂ ਨਾਲ ਨਹੀਂ ਬੁਲਾ ਰਹੀ। ਜਾਨਵਰਾਂ ਦੇ ਵਿੱਚ ਜਿਹੜੀਆਂ ਕੁਝ ਛੁਪੀਆਂ ਹੋਈਆਂ ਆਦਤਾਂ ਹਨ, ਉਨ੍ਹਾਂ ਵੱਲ ਇਸ਼ਾਰਾ ਕਰ ਰਹੀ ਹੈ। ਜੇਕਰ ਇਸ ਭੇਦ ਨੂੰ ਨਹੀਂ ਸਮਝਿਆ ਤਾਂ ਬਜਾਏ ਮਨ ਨੂੰ ਕੁਝ ਚੰਗੀ ਸਿਖੀਆ ਮਿਲਣ ਦੇ ਉਲਟਾ ਰੋਸ ਪੈਦਾ ਹੋ ਜਾਏਗਾ ਕਿ ਗੁਰਬਾਣੀ ਨੇ ਇਨਸਾਨ ਨੂੰ ਕੁੱਤਾ ਬਣਾ ਦਿੱਤਾ ਹੈ। ਗੁਰਬਾਣੀ ਤਾਂ ਇਨਸਾਨ ਦੇ ਵਿੱਚ ਭਗਵਾਨ ਦਾ ਬੀਜ ਦੇਖਦੀ ਹੈ ਕਿਉਂਕਿ ਹਰ ਇਨਸਾਨ ਦੇ ਵਿੱਚ ਪ੍ਰਮਾਤਮਾ ਬਣਨ ਦੀ ਸ਼ਕਤੀ ਹੈ। ਜਦੋਂ ਸਭ ਵਿੱਚ ਜੋਤ ਇਕੋ ਹੀ ਹੈ ਤਾਂ ਜੋਤ ਦਾ ਪ੍ਰਗਟਾਵਾ ਵੀ ਸਭ ਵਿੱਚ ਹੋ ਸਕਦਾ ਹੈ।

ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ (ਪੰਨਾ ੧੩)

ਗੁਰਬਾਣੀ ਨੂੰ ਸਹੀ ਰੂਪ ਵਿੱਚ ਸਮਝਣ ਦੇ ਲਈ ਕਿਸੇ ਨਕਲੀ ਸੰਤ ਜਾਂ ਡੇਰੇ ਵਾਲੇ ਦੇ ਪਿਛੇ ਨਹੀਂ ਲਗਿਆ ਜਾ ਸਕਦਾ। ਅਤੇ ਨਾ ਹੀ ਇੰਨੇ ਸਾਲ ਤੋਂ ਲਿਖੀਆਂ ਹੋਈਆਂ ਕਿਤਾਬਾਂ ਉਤੇ ਯਕੀਨ ਕੀਤਾ ਜਾ ਸਕਦਾ ਹੈ। ਇਤਹਾਸਿਕ ਕਹਾਣੀਆਂ ਨੂੰ ਸਹੀ ਮੰਨ ਕੇ ਵੀ ਗੁਰਬਾਣੀ ਸਮਝਣ ਦੀ ਕੋਸ਼ਿਸ਼ ਕਰਨਾ ਠੀਕ ਨਹੀਂ। ਸਗੋਂ ਗੁਰਬਾਣੀ ਨੂੰ ਸਮਝ ਕੇ ਇਤਹਾਸ ਨੂੰ ਵਿਚਾਰਨ ਦਾ ਉਪਰਾਲਾ ਕਰਨਾ ਚਾਹੀਦਾ ਹੈ। ਸਾਨੂੰ ਇਹ ਯਕੀਨ ਹੋਣਾ ਚਾਹੀਦਾ ਹੈ ਕਿ ਸਾਰੀ ਦੁਨੀਆਂ,

ਇਤਹਾਸ, ਅਤੇ ਕਿਤਾਬਾਂ ਤਾਂ ਗਲਤ ਹੋ ਸਕਦੀਆ ਹਨ, ਪਰ ਗੁਰਬਾਣੀ ਕਦੇ ਗਲਤ ਨਹੀਂ ਹੋ ਸਕਦੀ। ਗੁਰਬਾਣੀ ਇਸ਼ਾਰਾ ਕਰਦੀ ਹੈ ਕਿ ਸਾਨੂੰ ਭੇਡ ਚਾਲ ਤੋਂ ਬਚਨਾ ਚਾਹੀਦਾ ਹੈ। ਗੁਰਬਾਣੀ ਦੇ ਇਸ਼ਾਰੇ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਗੁਰਦੇਵ ਨੇ ਲਫਜ਼ਾਂ ਦੇ ਵਿੱਚ ਛਿਪਾ ਕੇ ਅਨਮੋਲਕ ਹੀਰੇ ਬਖਸ਼ੇ ਹਨ ਪਰ ਅਸੀਂ ਉਹਾ ਦੀ ਕਦਰ ਨਹੀ ਕਰ ਰਹੇ। ਇਹ ਇੱਕ ਚੱਲੀ ਹੋਈ ਰਿਵਾਇਤ ਹੈ ਕਿ ਜੋ ਵੀ ਕਈ ਸਾਲਾਂ ਤੋਂ ਦੁਹਰਾਇਆ ਜਾ ਰਿਹਾ ਹੈ ਉਸ ਨੂੰ ਅਸੀਂ ਉਸਨੂੰ ਵਿਚਾਰਨ ਲਈ ਤਿਆਰ ਹੀ ਨਹੀਂ ਹੁੰਦੇ ਭਾਂਵੇਂ ਉਹ ਕਿਸੇ ਦੀ ਮਨਘੜੰਤ ਕਹਾਣੀ ਹੀ ਕਿਉਂ ਨਾ ਸਾਬਤ ਹੋਵੇ। ਹਰ ਕਹਾਣੀ ਦੀ ਸਚਾਈ ਪਰਖਣ ਲਈ ਸਾਡੇ ਪਾਸ ਗੁਰਬਾਣੀ ਦੀ ਕਸਵੱਟੀ ਹੈ। ਉਸ ਕਸਵੱਟੀ ਤੇ ਹਰ ਕਹਾਣੀ ਨੂੰ ਤੋਲਨ ਦੀ ਜਰੂਰਤ ਹੈ।

ਜਿਸ ਤਰ੍ਹਾਂ ਮਿਸਾਲ ਦੇ ਤੌਰ ਤੇ ਇਸ ਕਹਾਣੀ ਨੂੰ ਵਿਚਾਰੋ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਸਾਖੀ ਵਾਲੇ ਦਿਨ ਪੰਜ ਸਿੰਘ ਤੰਬੂ ਦੇ ਅੰਦਰ ਲੈ ਕੇ ਗਏ। ਅੰਦਰ ਉਨ੍ਹਾਂ ਨੇ ਬੰਦੇ ਮਾਰ ਦਿੱਤੇ ਔਰ ਅੰਮ੍ਰਿਤ ਦੇ ਨਾਲ ਉਨ੍ਹਾਂ ਨੂੰ ਦੁਬਾਰਾ ਜੀਵਤ ਕੀਤਾ। ਇਸ ਤੋਂ ਇਹ ਭਾਵ ਨਿਕਲਿਆ ਕਿ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਰਾਮਾਤ ਕੀਤੀ ਕਿ ਪਹਿਲਾਂ ਸਿਰ ਕੱਟੇ ਫਿਰ ਉਨ੍ਹਾਂ ਦੇ ਸਿਰ ਜੋੜ ਕੇ ਉਨ੍ਹਾਂ ਨੂੰ ਜਿੰਦਾ ਕਰ ਲਿਆ। ਇਥੇ ਇਹ ਸਵਾਲ ਉਠ ਸਕਦਾ ਹੈ ਕਿ ਕੀ ਸਿੱਖ ਧਰਮ ਵਿੱਚ ਕਰਾਮਾਤ ਦਿਖਾਉਣੀ ਮੰਨੀ ਗਈ ਹੈ? ਕੋਈ ਕਹਿੰਦੇ ਹਨ ਕਿ ਦਰਅਸਲ ਉਨ੍ਹਾਂ ਨੇ ਕਰਾਮਾਤ ਨਹੀਂ ਕੀਤੀ। ਉੱਥੇ ਬਕਰੇ ਪਹਿਲਾ ਹੀ ਬੰਨੇ ਹੋਏ ਸੀ। ਇਸ ਤੋਂ ਭਾਵ ਇਹ ਨਿਕਲਿਆ ਕਿ ਜੇ ਬੱਕਰੇ ਬੰਨੇ ਹੋਏ ਸਨ ਤਾਂ ਗੁਰਦੇਵ ਸਭ ਨਾਲ ਹੇਰਾ ਫੇਰੀ ਕਰ ਰਹੇ ਹਨ। ਗੁਰਦੇਵ ਨੇ ਕਿਹਾ ਕੁਝ ਹੋਰ, ਦਿਖਾਇਆ ਕੁਝ ਹੋਰ, ਅਤੇ ਕੀਤਾ ਕੁਝ ਹੋਰ। ਕੀ ਗੁਰੂ ਜੀ ਇਸ ਤਰ੍ਹਾਂ ਕਰ ਸਕਦੇ ਹਨ। ਕੀ ਇਕ ਬ੍ਰਹਮ ਗਿਆਨੀ ਸਾਰੀ ਦੁਨੀਆ ਨਾਲ ਇਹੋ ਜਿਹੀ ਹੇਰਾ ਫੇਰੀ ਕਰ ਸਕਦਾ ਹੈ? ਜ਼ਾਹਿਰ ਹੈ ਕਿ ਇਹ ਸਾਰੀ ਕਹਾਣੀ ਗਲਤ ਹੈ। ਜਦੋਂ ਗੁਰੁ ਜੀ ਨੇ ਕਿਹਾ ਸੀ ਕਿ ਇਹ ਗਲ ਤੰਬੂ ਦੇ ਅੰਦਰ ਪਰਦੇ ਵਿੱਚ ਕੀਤੀ ਜਾਏਗੀ ਤਾਂ ਇਕ ਸਿੱਖ ਦਾ ਕੀ ਕੰਮ ਹੈ ਉਸ ਤੰਬੂ ਦਾ ਪਰਦਾ ਚੁੱਕ ਕੇ ਦੇਖਣ ਦੀ ਕੋਸ਼ਿਸ਼ ਕਰੇ ਕਿ ਉਹਦੇ ਅੰਦਰ ਕੀ ਹੋ ਰਿਹਾ ਹੈ। ਤੰਬੂ ਦੇ ਅੰਦਰ ਜੋ ਕੁਛ ਹੋਇਆ ਉਸਨੂੰ ਜਾਨਣ ਦਾ ਹੱਕ ਗੁਰਦੇਵ ਅਤੇ ਪੰਜਾਂ ਪਿਆਰਿਆ ਤਕ ਸੀਮਿਤ ਸੀ। ਜਿਹੜੀ ਗਲ ਗੁਰਦੇਵ ਨੇ ਦੱਸਣੀ ਸੀ ਉਹ ਸਿੱਧੀ ਦੱਸ ਦਿੱਤੀ ਹੈ। ਜਿਹੜੀ ਨਹੀਂ ਸੀ ਦੱਸਣੀ ਉਹਦਾ ਪਰਦਾ ਪਾ ਦਿੱਤਾ। ਕਹਾਣੀਕਾਰ ਉਹਦਾ ਪਰਦਾ ਚੁੱਕ ਕੇ ਗੁਰਦੇਵ ਨਾਲੋਂ ਸਿਆਣੇ ਬਨਣ ਦੀ ਜ਼ੁਰਤ ਕਰਦੇ ਹਨ। ਇਕ ਸਿਖ ਨੂੰ ਐਸੀ ਗੁਸਤਾਖੀ ਸ਼ੋਭਾ ਨਹੀਂ ਦਿੰਦੀ, ਇਹ ਸਾਰੀ ਬਹਿਸ ਹੀ ਬੇਕਾਰ ਹੈ। ਪਰ ਅਸੀਂ ਵਿਚਾਰ ਨਹੀਂ ਕਰਦੇ ਕਿਉਂਕਿ ਸਾਡੇ ਮਨ ਵਿੱਚ ਹੰਕਾਰ ਪੈਦਾ ਹੁੰਦਾ ਹੈ, ਇਕ ਤਰਾਂ ਦਾ ਮਾਣ ਪੈਦਾ ਹੁੰਦਾ ਹੈ ਕਿ ਸਾਡਾ ਗੁਰੂ ਜਿਉਂਦਿਆ ਨੂੰ ਮਾਰ ਕੇ ਫਿਰ ਜਿਉਂਦਾ ਕਰ ਸਕਦਾ ਹੈ। ਸਾਨੂੰ ਐਸੀਆਂ ਕਹਾਣੀਆਂ ਤੋਂ ਬਚਕੇ ਬਾਣੀ ਵਿਚਾਰਨ ਦੀ ਜਰੂਰਤ ਹੈ।

ਰਾਮਕਲੀ ਮਹਲਾ ੩ ਅਨੰਦੁ ੴ ਸਤਿਗੁਰ ਪ੍ਰਸਾਦਿ ॥
ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥ ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥
ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥ ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥
ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥

ਅਨੰਦ ਬਾਣੀ ਦਾ ਕਾਵੀਏ ਰੂਪ ਅਲੱਗ ਤਰਾਂ ਦਾ ਹੈ। ਦੂਜੀ ਤੁੱਕ ਵਿੱਚ ਪਹਿਲੀ ਤੁੱਕ ਨੂੰ ਥੋੜ੍ਹਾ ਜਿਹਾ ਬਦਲ ਕੇ ਦੁਹਰਾਇਆ ਗਇਆ ਹੈ ਤਾਂ ਕਿ ਜੋਰ ਕਿਸ ਵਿਚਾਰ ਉਤੇ ਹੈ, ਉਹ ਸਾਫ (Clear) ਹੋ ਜਾਏ। ਜਿਵੇਂ ਕਿ ਪਹਿਲੀਆਂ ਦੋ ਤੁਕਾਂ ਵਿੱਚ ਜੋਰ ਅਨੰਦ ਉਤੇ ਨਹੀਂ ਹੈ ਬਲਕਿ ਸਤਿਗੁਰੁ ਉਤੇ ਹੈ ਇਸੇ ਕਰਕੇ ਉਸ ਅੱਖਰ ਨੂੰ ਦੁਹਰਾਇਆ ਗਇਆ ਹੈ। ਜੋ ਪਹਿਲਾ ਕਹਿਆ ਹੈ ਉਹਨੂੰ ਬਦਲ ਕੇ ਉਹਦੇ ਉਤੇ ਜੋਰ ਦਿੱਤਾ ਗਇਆ ਹੈ, ਅਤੇ ਅੰਕ ਨੂੰ ਖਤਮ ਕਰਨ ਤੋਂ ਪਹਿਲਾਂ ਫਿਰ ਉਹਨੂੰ ਦੁਹਰਾਇਆ ਜਾਏਗਾ। ਸੋ ਇਕੋ ਪਦੇ ਵਿੱਚ ਇਕ ਵਿਚਾਰ ਨੂੰ ਤਿੰਨ ਵਾਰ ਦੁਹਰਾਏ ਜਾਣ ਤੋਂ ਭਾਵ ਹੈ ਕਿ ਇਹ ਵਿਚਾਰ ਸਾਡੇ ਅੰਦਰ ਦੀ ਗਹਿਰਾਈ ਤੱਕ ਚਲਾ ਜਾਏ। ਜਿਵੇਂ ਸਾਨੂੰ ਇਹ ਫਰਕ ਨਹੀਂ ਪਤਾ ਕਿ ਪਿਆਰ ਦੇ ਅੱਖਰ ਨੂੰ ਕਿੱਥੇ ਲਗਾਣਾ ਹੈ ਅਤੇ ਕਿਥੇ ਨਹੀਂ ਲਗਾਣਾ, ਇਸੇ ਤਰ੍ਹਾਂ ਅਨੰਦ ਦੇ ਅੱਖਰ ਦਾ ਵੀ ਪਤਾ ਨਹੀਂ ਹੈ ਕਿ ਅਸਲੀ ਅਨੰਦ ਕੀ ਹੈ। ਦੂਸਰੀ ਨੋਟ ਕਰਨ ਵਾਲੀ ਵਿਚਾਰ ਇਹ ਹੈ ਕਿ ਬਾਣੀ ਦੇ ਸ਼ੁਰੂ ਵਿੱਚ "ੴ ਸਤਿਗੁਰ ਪ੍ਰਸਾਦਿ" ਲਿਖਕੇ

ਇਸ਼ਾਰਾ ਕੀਤਾ ਗਇਆ ਹੈ ਕਿ ਇਹ ਸਭ ਵਿਚਾਰਾਂ ਉਸਦੇ ਪ੍ਰਸਾਦਿ ਵਿਚੋਂ ਆਈਆਂ ਹਨ। ਇਹ ਅੱਖਰ ਸਿਰਫ ਪਰਮ ਸ਼ਕਤੀ ਦਾ ਮੰਗਲਾਚਰਨ ਹੀ ਨਹੀਂ ਹੈ, ਬਲਕਿ ਇਸਦਾ ਧੁਰ ਕੀ ਬਾਣੀ ਹੋਣ ਦੀ ਚਿਤਾਵਨੀ ਹੈ। ਤੀਸਰੀ ਨੋਟ ਕਰਨ ਵਾਲੀ ਵਿਚਾਰ ਇਹ ਹੈ ਕਿ ਪਹਿਲੇ ਉਨਤਾਲੀ ਅੰਕਾਂ ਦੇ ਵਿੱਚ ਨਾਨਕ ਅੱਖਰ ਦੇ 'ਕੱਕੇ' ਥੱਲ੍ਹੇ ਔਕੜ ਹੈ ਪਰ ਚਾਲੀਵੇਂ ਅੰਕ ਵਿੱਚ ਨਾਨਕ ਅੱਖਰ ਦੇ 'ਕੱਕੇ' ਥੱਲ੍ਹੇ ਔਕੜ ਨਹੀਂ ਹੈ। ਜਿਸ ਤਰ੍ਹਾਂ ਜਪੁ ਬਾਣੀ ਦੇ ਵਿੱਚ ੩੮ ਅੰਕਾਂ ਦੇ ਵਿੱਚੋਂ ਸਿਰਫ ਇਕ 'ਕੱਕੇ' ਥੱਲ੍ਹੇ ਔਕੜ ਸੀ। ਜਿਥੇ ਨੈਗੇਟਿਵ ਐਨਰਜੀ (Negative Energy) ਦੀ ਗਿਣਤੀ ਦਸੀ ਹੈ (ਨਾਨਕੁ ਨੀਚੁ ਕਹੈ ਵਿਚਾਰੁ) ਉਥੇ ''ਕੱਕੇ'' ਨੂੰ ਔਕੜ ਹੈ, ਬਾਕੀ ਕਿਤੇ ਨਹੀਂ ਹੈ। ਇਥੇ ਇਹ ਇਸ਼ਾਰਾ ਸਾਂਝਾ ਕਰ ਰਹੇ ਹਾਂ ਕਿ ਇਥੇ ਉਨਤਾਲੀ (੩੯) ਪੱਧਿਆਂ ਦੇ ਵਿੱਚ ''ਨੱਨਾ'' ਹਾਈਲਾਈਟਿਡ ਹੈ, ਪਰ ਚਾਲੀਵਾਂ ਨਹੀਂ ਹੈ। ਜਿਥੇ ਵੀ ਨਾਨਕ ਦੇ ''ਕੱਕੇ'' ਥੱਲ੍ਹੇ ਔਕੜ ਹੈ ਉਥੇ ਗੁਰਬਾਣੀ ਉਸ ਮਹਲ ਦੇ ਸਰੀਰ ਵੱਲ ਇਸ਼ਾਰਾ ਕਰ ਰਹੀ ਹੈ।

ਜਿੱਥੇ ਗੁਰਬਾਣੀ ਅਨੰਦ ਦੀ ਪਰੀਭਾਸ਼ਾ ਦਸ ਰਹੀ ਹੈ ਉੱਥੇ ਇਕ ਅਧਿਆਤਮਿਕ ਯਾਤਰਾ ਵਲ ਵੀ ਇਸ਼ਾਰਾ ਹੈ, ਇਹ ਯਾਤਰਾ ਧਿਆਨ ਦੀ ਅਵਸਥਾ ਤੋਂ ਸਮਾਧੀ ਦੀ ਅਵਸਥਾ ਤੱਕ ਜਾਣ ਦੀ ਯਾਤਰਾ ਹੈ। ਕਿਉਂਕਿ ਇਹ ਫਿਜੀਕਲ ਸਰੀਰ ਦੇ ਵਿੱਚ ਰਹਿ ਕੇ ਯਾਤਰਾ ਕੀਤੀ ਜਾ ਰਹੀ ਹੈ, ਏਸ ਕਰਕੇ ੩੯ ਵਾਰ ਹੀ ਯਾਦ ਦਿਲਾਇਆ ਹੈ ਕਿ ਇਹ ਅਜੇ ਯਾਤਰਾ ਚਲ ਰਹੀ ਹੈ। ਅੰਦਰੂਨੀ ਤਬਦੀਲੀ ਹੋ ਰਹੀ ਹੈ ਪਰ ਸਰੀਰ ਦਾ ਕੰਮ ਅਜੇ ਪੂਰਾ ਨਹੀਂ ਹੋਇਆ। ਇਸ ਸਰੀਰ ਦੀਆਂ ਕਰਮ ਇੰਦਰੀਆਂ ਨਾਲ ਅਜੇ ਕੁਝ ਹੋਰ ਕਰਨਾ ਪਏਗਾ। ਅਜੇ ਉੱਥੋਂ ਤੱਕ ਪਹੁੰਚਿਆ ਨਹੀਂ। ਇਥੇ ਨਾਨਕ ਦੇ ''ਕੱਕੇ'' ਹੇਠ ਆਉਂਕੜ ਦੇਣ ਤੋਂ ਭਾਵ ਹੈ ਕਿ ਇਥੇ ਨਾਨਕ ਅੱਖਰ ਜੋਤ ਰੂਪ ਵਿੱਚ ਨਹੀਂ ਵਰਤਿਆ ਗਇਆ। ਚਾਲਵੀਏਂ ਅੰਕ ਵਿੱਚ ਜਾ ਕੇ ਜੋਤ ਰੂਪ ਹੋ ਜਾਏਗਾ। ਉਥੇ ''ਕੱਕੇ'' ਥੱਲ੍ਹੇ ਔਂਕੜ ਉਡਾ ਦਿੱਤਾ ਜਾਏਗਾ। ਇਥੇ ਨਾਨਕ ਅੱਖਰ ਨਿਰੋਲ ਜੋਤ ਸਰੂਪ ਵਿੱਚ ਹੈ। ਸੋ ਇਹ ਸਮਝ ਲਉ ਕਿ ਗੁਰਬਾਣੀ ਵਿੱਚ ਜਿਥੇ ਵੀ ਨਾਨਕ ਦੇ ''ਕੱਕੇ'' ਹੇਠ ਔਂਕੜ ਹੈ ਉਥੇ ਜਿਸ ਮਹਿਲ ਦੇ ਵਕਤ ਵਿੱਚ ਗਲ ਕਹੀ ਗਈ ਹੈ ਉਸ ਮਹਿਲ ਦੇ ਸਰੀਰਕ ਰੂਪ ਵੱਲ ਇਸ਼ਾਰਾ ਹੈ। ਇਸ ਵਿੱਚ ਸ੍ਰੀ ਗੁਰੂ ਅਮਰ ਦਾਸ ਜੀ ਦੀ ਧਿਆਨ ਆਵਸਥਾ ਤੋਂ ਸਮਾਧੀ ਤਕ ਪਹੁੰਚਣ ਦੀ ਅਧਿਆਤਮਿਕ ਯਾਤਰਾ ਦੀ ਝੱਲਕ ਹੈ। ਉਹ ਯਾਤਰਾ ੪● ਅੰਕਾਂ ਦੇ ਵਿੱਚ ਦਿਖਲਾਈ ਜਾਏਗੀ ਤਾਂ ਕਿ ਹਰ ਜਗਿਆਸੂ ਦੀ ਅਗਵਾਈ ਹੋ ਸਕੇ।

''ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ''

ਇਸ ਤੁਕ ਵਿੱਚ ''ਮਾਏ'' ਤੋਂ ਭਾਵ ਮਾਂ ਨਹੀਂ ਲੈਣਾ ਚਾਹੀਦਾ ਹੈ। ਇਥੇ ਭਾਵ ਹੈ ਕਿ ਮਾਇਆ ਦੇ ਵਿੱਚ ਰਹਿ ਕੇ, ਏਸ ਦੁਨੀਆਂ ਦੇ ਵਿੱਚ ਰਹਿ ਕੇ, ਗ੍ਰਸਿਤ ਦੇ ਵਿੱਚ ਰਹਿ ਕੇ, ਫੈਮਲੀ ਲਾਈਫ (Family Life) ਵਿੱਚ ਰਹਿ ਕੇ, ਮੈਂ ਅਸਲੀ ਅਨੰਦ ਨੂੰ ਪ੍ਰਾਪਤ ਕਰ ਲਇਆ ਹੈ। ਪਰ ਸਵਾਲ ਇਹ ਹੈ ਕਿ ਅਸਲੀ ਅਨੰਦ ਕਦੋਂ ਪ੍ਰਾਪਤ ਹੁੰਦਾ ਹੈ? ਗੁਰਬਾਣੀ ਅਨੁਸਾਰ ਜਦੋਂ ਸਤਿਗੁਰੂ ਦੀ ਝੱਲਕ ਪਹਿਲੀ ਵਾਰ ਜੀਵ ਨੂੰ ਮਿਲਦੀ ਹੈ (ਸਤਿਗੁਰੂ ਮੈ ਪਾਇਆ), ਉਸ ਸਮੇਂ ਜੀਵ ਅਸਲੀ ਅਨੰਦ ਨੂੰ ਮਾਣਦਾ ਹੈ। ਇਹ ਸਿਰਫ ਇਕ ਦਿਮਾਗੀ ਵਿਚਾਰ ਹੀ ਨਹੀਂ, ਜਾਂ ਜਜ਼ਬਾਤੀ ਵੱਲਵੱਲਾ ਹੀ ਨਹੀਂ ਬਲਕਿ ਆਤਮਿਕ ਝਾਕੀ ਵਲ ਇਸ਼ਾਰਾ ਹੈ ਜਿਸਨੂੰ ਕਿ ਵਿਦਾਂਤ ਸਤੋਰੀ ਦੀ ਆਵਸਥਾ ਕਹਿੰਦਾ ਹੈ। ਸਤੋਰੀ ਦੀ ਆਵਸਥਾ ਦੀ ਪ੍ਰਾਪਤੀ ਅਚਾਨਕ ਹੀ ਹੁੰਦੀ ਹੈ, ਪ੍ਰਸਾਦਿ ਮਿਲ ਤਾਂ ਗਇਆ ਪਰ ਉਹ ਸਦੀਵੀ ਨਹੀ ਰਹਿੰਦਾ। ਇਸ ਅਵਸਥਾ ਨੂੰ ਹੁਣ ਸਦੀਵੀ ਸਮਾਧੀ ਵਿੱਚ ਬਦਲਣਾ ਹੈ ਤਾਂ ਕਿ ਜਦੋਂ ਵੀ ਅੰਤਰ ਧਿਆਨ ਹੋਵੋ ਉਸੇ ਵੇਲੇ ਹੀ ਪਰਮ ਧਾਮ ਦੇ ਦਰਸ਼ਨ ਹੋਣ। ਅਸਲੀ ਅਨੰਦ ਦੀ ਯਾਤਰਾ ''ਸਤਿਗੁਰੂ ਮੈ ਪਾਇਆ'' ਸਤਿਗੁਰ ਦੀ ਆਤਮਿਕ ਝੱਲਕ ਮਿਲਣ ਤੋਂ ਬਾਦ ਸ਼ੁਰੂ ਹੁੰਦੀ ਹੈ। ਇਹ ਝੱਲਕ ਕਦੋਂ ਤੇ ਕਿਸ ਤਰ੍ਹਾਂ ਮਿਲੀ? ਇਹਨਾਂ ਅਖਰਾਂ ਨੂੰ ਅਸੀਂ ਬਹੁਤ ਜਲਦੀ ਪੜ੍ਹ ਜਾਂਦੇ ਹਾਂ ਇਸ ਕਰਕੇ ਅਸਲੀ ਭਾਵ ਛੁਪਿਆ ਰਹਿ ਜਾਂਦਾ ਹੈ। ਇਸਦਾ ਧੀਰਜ ਨਾਲ ਪਾਠ ਕਰਨ ਤੇ ਪਤਾ ਲਗਦਾ ਹੈ ਕਿ ''ਸਤਿਗੁਰੂ ਤਾਂ ਪਾਇਆ'' ਕਦੋਂ? ''ਸਹਿਜ ਸੇਤੀ'' ਭਾਵ ਜਦੋਂ ਮਨ ਸਹਿਜ ਦੀ ਅਵਸਥਾ ਵਿੱਚ ਪਹੁੰਚਿਆ, ਜਦੋਂ ਦੁਬਿਧਾ ਕਰਕੇ ਭੱਜਣਾ ਬੰਦ ਹੋ ਗਇਆ, ਜਦੋਂ ਸਾਰੀਆਂ ਭਟਕਨਾਵਾਂ ਬੰਦ ਹੋ ਗਈਆਂ, ਜਦੋਂ ਸਵਾਲ-ਜਵਾਬ ਖਤਮ ਹੋਏ, ਅਤੇ ਜਿਥੇ ਜਾ ਕੇ ਮਨ ਟਿਕ ਗਇਆ। ਗੁਰਬਾਣੀ ਦਾ ਫੁਰਮਾਨ ਹੈ:

"ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥੧॥" (ਪੰਨਾ ੪੬੭)

ਆਸਾ ਦੀ ਵਾਰ ਦੀ ਇਸ ਤੁਕ ਨੂੰ ਅਸੀਂ ਪੜ੍ਹਦੇ ਹਾਂ (ਕਿਆ ਟਿੱਕਾ), ਜਿਸ ਤਰ੍ਹਾਂ ਕਿ ਮੱਥੇ ਦਾ ਟਿੱਕਾ ਹੁੰਦਾ ਹੈ। ਦਰਅਸਲ ਇਹ ਪਾਠ ਸਹੀ ਨਹੀਂ ਹੈ, ਇਹ ਅੱਖਰ ਟਿੱਕਾ ਨਹੀਂ ਹੈ। ਭਾਵੇ ਅੱਖਰ ਦੇ ਸਪੈਲਿੰਗ ਇਕੋ ਹੀ ਹਨ ਪਰ ਭਾਵ ਬਿਲਕੁਲ ਅਲੱਗ ਹੈ। ਕਿਆ ਟਿਕਾ ਤੋਂ ਭਾਵ ਹੈ ਨਾਮ ਨੂੰ ਜਪਦਿਆਂ ਜੋ ਮਨ ਵਿੱਚ ਟਿਕਾਓ, ਠਹਿਰਾਓ ਪੈਦਾ ਹੋਇਆ ਅਤੇ "ਤਗੁ" ਤੋਂ ਭਾਵ ਹੈ ਕੰਟਰੋਲ ਵਿੱਚ ਆਉਣਾ, ਬੰਨਿਆ ਜਾਣਾ। ਭਾਵ ਸਚੇ ਨਾਮ ਦੀ ਕਮਾਈ ਤੋਂ ਬਗੈਰ ਇਹ ਮਨ ਬੰਨਿਆਂ ਹੀ ਨਹੀਂ ਜਾ ਸਕਦਾ। ਇਥੇ ਵੀ ਇਹੀ ਇਸ਼ਾਰਾ ਹੈ:

"ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥"

ਜਿਸ ਵੇਲੇ ਸਹਿਜ ਦੀ ਅਵਸਥਾ ਵਿੱਚ ਪਹੁੰਚਿਆ, ਜਿਥੇਂ ਕੋਈ ਭਟਕਣਾ ਨਹੀਂ, ਕੋਈ ਸਵਾਲ ਨਹੀਂ, ਕੋਈ ਦੁਬਿਦਾ ਨਹੀਂ, ਇਹ ਕਿਉਂ ਹੈ ਕਿਉਂ ਨਹੀਂ ਹੈ, ਇਸ ਤਰ੍ਹਾਂ ਕਿਉਂ ਹੋਇਆ, ਇਸ ਤਰ੍ਹਾਂ ਕਿਉਂ ਨਹੀਂ ਹੋਇਆ, ਸਭ ਕੁਝ ਹੀ ਖਤਮ ਹੋ ਗਇਆ ਹੈ। ਜਦੋਂ ਸਾਰਾ ਕੁਝ ਹੀ ਪ੍ਰਵਾਨ ਹੋ ਗਇਆ ਤਾਂ ਜੋ ਵੀ ਹੋ ਰਿਹਾ ਹੈ ਉਸ ਦੇ ਹੁਕਮ ਵਿੱਚ ਠੀਕ ਹੀ ਹੋ ਰਿਹਾ ਹੈ। ਗੁਰਬਾਣੀ ਦਾ ਫੁਰਮਾਨ ਹੈ:

"ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥ ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥" (ਪੰਨਾ ੧੪੨੯)

ਅਸੀਂ ਇਸ ਸਲੋਕ ਨੂੰ ਅਕਸਰ ਮੌਤ ਵੇਲੇ ਪੜਦੇ ਹਾਂ ਕਿਉਂਕਿ "ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ" ਨੇ ਸਾਨੂੰ ਭੁਲੇਖਾ ਪਾ ਦਿੱਤਾ ਹੈ ਕਿ ਸ਼ਾਇਦ ਇਹ ਸਲੋਕ ਮੌਤ ਵਲ ਇਸ਼ਾਰਾ ਕਰ ਰਿਹਾ ਹੈ। ਹਾਲਾਂਕਿ ਵਿਚਾਰ ਇਹ ਦਿਤਾ ਜਾ ਰਿਹਾ ਹੈ ਕਿ ਇਸ ਕਾਇਨਾਤ ਦੇ ਵਿੱਚ, ਇਸ ਸ੍ਰਿਸ਼ਟੀ ਦੇ ਵਿੱਚ, ਐਸਾ ਕੁਝ ਵੀ ਨਹੀਂ ਹੋ ਰਿਹਾ ਜੋ ਨਹੀ ਹੋਣਾ ਚਾਹੀਦਾ। ਇਥੇ ਝੱਟ ਸਵਾਲ ਉਠ ਪੈਂਦਾ ਹੈ ਕਿ ਜੋ ਲੜਾਈਆਂ ਵਿੱਚ ਇੰਤਨੇ ਬੰਦੇ ਮਰ ਜਾਂਦੇ ਹਨ ਜਾਂ ਜ਼ਖਮੀ ਹੋ ਜਾਂਦੇ ਹਨ ਕੀ ਇਹ ਕੋਈ ਚੰਗੀ ਗਲ ਹੈ? ਗੁਰਬਾਣੀ ਸਮਝਾ ਰਹੀ ਹੈ ਕਿ ਇਹ ਅਸਾਂ ਆਪੇ ਹੀ ਬਣਾ ਲਿਆ ਹੈ ਕਿ ਕੁਝ ਹੋਣਾ ਸਹੀ ਹੈ ਅਤੇ ਕੁਝ ਹੋਣਾ ਗੱਲਤ ਹੈ ਪਰ ਕੁਦਰਤ ਵਿੱਚ ਜਿਹੜਾ ਨਹੀਂ ਹੋਣਾ ਚਾਹੀਦਾ ਉਹ ਕਦੇ ਹੁੰਦਾ ਹੀ ਨਹੀਂ, ਹੋ ਹੀ ਨਹੀਂ ਸਕਦਾ। ਪ੍ਰਮੇਸ਼ਰ ਦੀ ਦੁਨੀਆਂ ਵਿੱਚ "ਅਨਹੋਨੀ" ਸ਼ਬਦ ਹੀ ਨਹੀਂ ਹੈ। "ਅਨਹੋਨੀ" ਸ਼ਬਦ ਸਿਰਫ ਇਨਸਾਨ ਦੀ ਭਾਸ਼ਾ ਵਿੱਚ ਹੀ ਹੈ। ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਜਿਤਨਾਂ ਚਿਰ ਜਗਿਆਸੂ ਏਸ ਅਵਸਥਾ ਤੇ ਨਹੀਂ ਪਹੁੰਚਿਆ ਜਿਸਨੂੰ ਸਹਿਜ ਕਹਿਆ ਗਇਆ ਹੈ (ਜੋ ਵੀ ਹੋ ਰਿਹਾ, ਜਿੱਥੇ ਵੀ ਹੋ ਰਿਹਾ, ਜਿਸ ਤਰ੍ਹਾਂ ਹੋ ਰਿਹਾ, ਇਹ ਇਸ ਤਰ੍ਹਾਂ ਹੀ ਹੋਣਾ ਸੀ, ਜਿਸ ਤਰ੍ਹਾਂ ਵੀ ਹੋਇਆ ਇਹ ਸਹੀ ਗਲ ਹੈ; ਇਹ ਉਸ ਦਾ ਹੁਕਮ ਹੈ) ਉਤਨਾ ਚਿਰ ਸਤਿਗੁਰੁ ਦੀ ਝੱਲਕ ਨਹੀਂ ਮਿਲ ਸਕਦੀ। ਸਤਿਗੁਰੂ ਦੀ ਪ੍ਰਾਪਤੀ ਲਈ ਪਹਿਲਾਂ ਸਹਿਜ ਮਾਰਗ ਨੂੰ ਸਮਝਣ ਦੀ ਜਰੂਰਤ ਹੈ, ਕਿਉਂਕਿ ਗੁਰਬਾਣੀ ਨੇ ਸ਼ੁਰੂ ਵਿੱਚ ਹੀ ਇਹ ਭੇਦ ਖੋਹਲਕੇ ਦਸ ਦਿਤਾ ਸੀ:

"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥" (ਪੰਨਾ ੧)

ਜਿਸਨੇ ਇਹ ਪਹਿਲਾ ਭੇਦ ਹੀ ਨਹੀਂ ਸਮਝਿਆ ਉਹ ਗੁਰਮੱਤ ਦੇ ਰਸਤੇ ਉਤੇ ਨਹੀਂ ਚਲ ਸਕਦਾ। ਸ਼ਬਦ ਦੀ ਕਮਾਈ ਤਾਂ ਬਾਦ ਵਿੱਚ ਹੋਏਗੀ; ਜੇਕਰ ਇਹ ਸਮਝਿਆ ਹੀ ਨਹੀਂ ਕਿ ਸਹਿਜ ਮਾਰਗ ਕੀ ਹੈ ਤਾਂ ਉਸ ਉਤੇ ਚਲਣਾ ਬਹੁਤ ਹੀ ਕਠਿਨ ਹੋ ਜਾਵੇਗਾ। ਬਹੁਤ ਜੀਵਾਂ ਨੂੰ ਇਥੇ ਭੁਲੇਖਾ ਲਗ ਜਾਂਦਾ ਹੈ ਕਿ ਹਰ ਗਲ ਨੂੰ ਉਸਦਾ ਹੁਕਮ ਸਮਝਕੇ ਸਹੀ ਕਹਿ ਦੇਣਾ ਬੁਜ਼ਦਿਲੀ ਦੀ ਨਿਸ਼ਾਨੀ ਹੈ। ਇਹ ਭੁਲੇਖਾ ਇਸ ਕਰਕੇ ਪੈਂਦਾ ਹੈ ਕਿਉਕਿ ਅਸੀ ਹਰ ਚੀਜ਼ ਨੂੰ ਉਸਦਾ ਹੁਕਮ ਨਹੀਂ ਸਮਝਦੇ। ਮਿਸਾਲ ਵਜੋਂ ਅਸੀ ਇਕ ਐਕਸ਼ਨ (Action) ਨੂੰ ਤਾਂ ਉਸਦਾ ਹੁਕਮ ਮੰਨ ਲੈਂਦੇ ਹਾਂ ਪਰ ਉਸਦੇ ਰੀਐਕਸਨ (Reaction) ਨੂੰ ਨਹੀਂ। ਦਰਅਸਲ ਜੋ ਵੀ ਹੋ ਰਿਹਾ ਹੈ ਉਸੇ ਦਾ ਹੀ ਹੁਕਮ ਹੈ। ਜੇ ਤੁਸਾਂ ਮੈਨੂੰ ਚੁਪੇੜ

ਮਾਰੀ ਹੈ ਅਤੇ ਮੈਂ ਤੁਹਾਨੂੰ ਗੋਲੀ ਮਾਰ ਦਿਆਂ ਤਾਂ ਇਹ ਦੋਵੇਂ ਕੰਮ ਉਸਦੇ ਹੁਕਮ ਮੁਤਾਬਿਕ ਹੋਏ ਹਨ। ਜਿਸ ਨੇ ਚੁਪੇੜ ਮਾਰੀ ਹੈ ਉਹਨੂੰ ਇਹ ਗਲ ਯਾਦ ਰਹਿਣੀ ਚਾਹੀਦੀ ਹੈ ਕਿ ਚੁਪੇੜ ਮਾਰੀ ਦੀ ਥਾਂ ਤੇ ਗੋਲੀ ਵੀ ਵੱਜ ਸਕਦੀ ਹੈ। ਜੇ ਚੁਪੇੜ ਮਾਰਨੀ ਹੁਕਮ ਹੈ ਤਾਂ ਗੋਲੀ ਵਜਣੀ ਵੀ ਹੁਕਮ ਹੋ ਜਾਏਗਾ। ਮੁਸੀਬਤ ਇਹ ਹੈ ਕਿ ਅਸੀਂ ਇਕ ਸਾਈਡ ਨੂੰ ਸਹੀ ਮਨ ਲੈਂਦੇ ਹਾਂ ਅਤੇ ਦੂਸਰੀ ਸਾਈਡ ਨੂੰ ਛੱਡ ਦਿੰਦੇ ਹਾਂ। ਇਹ ਸਹਿਜ ਆਵਸਥਾ ਦੀ ਪ੍ਰੀਭਾਸ਼ਾ ਦੇ ਉਲਟ ਹੈ।

ਜਦੋਂ ਗੁਰਸਿੱਖ ਸਹਿਜ ਅਵਸਥਾ ਵਿੱਚ ਪਹੁੰਚੇ ਤਾਂ ਉਹ ਸਹੀ ਰੂਪ ਵਿੱਚ ਵਧਾਈ ਦਾ ਪਾਤਰ ਹੈ। ਸਿੱਖ ਜਗਤ ਦੇ ਵਿੱਚ ਵਧਾਈ ਅੱਖਰ ਨੂੰ ਬਹੁਤ ਉੱਚਾ ਸਮਝਿਆ ਗਇਆ ਹੈ ਅਤੇ ਇਸਨੂੰ ਬੜਾ ਉੱਚਾ ਦਰਜਾ ਦਿੱਤਾ ਗਇਆ ਹੈ।

"ਗੁਰਸਿਖਾ ਮਨਿ ਵਾਧਾਈਆ ਜਿਨ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ ॥" (ਪੰਨਾ ੪੫੧)

ਇਸ ਤੁੱਕ ਵਿੱਚ ਵੀ ਸਤਿਗੁਰੂ ਦੀ ਝੱਲਕ ਦਾ ਜ਼ਿਕਰ ਹੋਇਆ ਹੈ ਕਿ ਜਦੋਂ ਸਤਿਗੁਰੂ ਦੀ ਝੱਲਕ ਮਿਲੀ ਹੈ, ਉਦੋਂ ਸਹੀ ਰੂਪ ਵਿੱਚ ਗੁਰਸਿਖ ਵਧਾਈ ਦਾ ਪਾਤਰ ਹੈ। ਉਸ ਤੋਂ ਪਹਿਲਾਂ ਸਾਰੇ ਮੋਹ ਦੇ ਜਾਲ ਵਿੱਚ ਫਸਣ ਵਾਲੀ ਗਲ ਹੈ। ਇਹ ਸਾਡੀ ਆਪਣੀ ਮਰਜ਼ੀ ਹੈ ਕਿ ਅਸਾਂ ਮੋਹ ਦੇ ਚਿੱਕੜ ਵਿੱਚ ਫੱਸਣ ਨੂੰ ਵਧਾਈ ਬਣਾ ਲਇਆ ਹੈ। ਪਰ ਗੁਰਬਾਣੀ ਕਹਿ ਰਹੀ ਹੈ ਕਿ ਗੁਰਸਿੱਖ ਨੂੰ ਅਸਲੀ ਵਧਾਈ ਉਸ ਸਮੇਂ ਮਿਲਦੀ ਹੈ ਜਦੋਂ ਸਤਿਗੁਰ ਦੀ ਝੱਲਕ ਪ੍ਰਾਪਤ ਹੁੰਦੀ ਹੈ। ਉਹ ਬਾਹਰੋਂ ਵਧਾਈਆਂ ਨਹੀਂ ਲੱਭਦਾ। ਗੁਰਬਾਣੀ ਨੇ ਕਿਹਾ ਹੈ ਕਿ ਵਧਾਈ ਮੰਗਣ ਵਾਲੀ ਚੀਜ਼ ਨਹੀਂ ਹੈ। ਵਧਾਈ ਅੰਦਰੋਂ ਪ੍ਰਾਪਤ ਹੋਣ ਵਾਲੀ ਆਵਸਥਾ ਦਾ ਨਾਮ ਹੈ। ਇਹ ਮਨ ਦੀ ਆਟੋਮੈਟਕ ਅਵਸਥਾ ਹੈ। ਜਦੋਂ ਸਹਿਜ ਦੀ ਅਵਸਥਾ ਵਿੱਚ ਆ ਗਇਆ ਆਪਣੇ ਆਪ ਹੀ ਤੇਰਾ ਚਿਹਰਾ ਚੱਮਕ ਉੱਠੇਗਾ। ਐਸੇ ਨੁਹਾਰ ਦੀ ਜਿਹੜੀ ਝੱਲਕ ਪ੍ਰਗਟ ਹੋਈ ਹੈ ਉਸ ਬਾਰੇ ਲੋਕੀ ਪੁੱਛਣਗੇ ਕਿ ਤੈਨੂੰ ਹੋਇਆ ਕੀ ਹੈ। ਇਹ ਉਹ ਅਵਸਥਾ ਹੈ ਜਿਹਦੇ ਬਾਰੇ ਗੁਰਬਾਣੀ ਨੇ ਇਸ਼ਾਰਾ ਕੀਤਾ ਹੈ–

ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥ ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥ ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥ ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥ ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥ ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥ ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥ ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥ ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥ ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥ (ਪੰਨਾ ੬੫੭)

ਇਸ ਸ਼ਬਦ ਨਾਲ ਇਕ ਬਹੁਤ ਹੀ ਮੰਨ ਘੜੰਤ ਕਹਾਣੀ ਜੁੜੀ ਹੋਈ ਹੈ ਕਿ ਭਗਤ ਨਾਮਦੇਵ ਜੀ ਦੀ ਝੌਂਪੜੀ ਸੜ ਗਈ ਸੀ ਪਰ ਪ੍ਰਮਾਤਮਾ ਨੇ ਉਸ ਥਾਂ ਤੇ ਉਸ ਲਈ ਇਕ ਬਹੁਤ ਖੁਬਸੂਰਤ ਨਵਾਂ ਘਰ ਬਣਾ ਦਿਤਾ। ਦਰਅਸਲ ਇਥੇ ਕਿਸੇ ਨਵੇਂ ਘਰ ਦੀ ਗਲ ਨਹੀਂ ਹੋ ਰਹੀ ਤੇ ਨਾ ਹੀ ਕੋਈ ਝੋਪੜੀ ਸੜਨ ਬਾਰੇ ਗਲ ਕਹੀ ਗਈ ਹੈ।

ਨਾਮਦੇਵ ਜੀ ਦੇ ਚਿਹਰੇ ਉਤੇ ਸਤਿਗੁਰੂ ਦੀ ਝੱਲਕ ਆਈ ਹੈ। ਉਸਦੀ ਗਵਾਂਢਣ ਉਸਦੇ ਚਿਹਰੇ ਦੀ ਰੌਣਕ ਤੇ ਖੁਸ਼ਹਾਲੀ ਵੇਖ ਰਹੀ ਹੈ ਅਤੇ ਪੁੱਛ ਰਹੀ ਹੈ ਕਿ ਇਸ ਅਵਸਥਾ ਤੇ ਉਹ ਕਿਵੇਂ ਪਹੁੰਚਿਆਂ ਹੈ। ਇਸ ਭੇਦ ਨੂੰ ਨਾਮਦੇਵ ਜੀ ਇੰਝ ਦਸਦੇ ਹਨ:

"ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥ ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥"

ਭਾਵ ਜਦ ਮਾਇਆ ਦੇ ਹਰ ਰੂਪ ਨਾਲੋਂ ਰਿਸ਼ਤਾ ਤੋੜਕੇ ਪ੍ਰਭੂ ਨਾਲ ਜੋੜਿਆ ਜਾਵੇ ਤਾਂ ਹੀ ਇਸ ਆਵਸਥਾ ਨੂੰ ਪ੍ਰਾਪਤ ਕਰ ਸਕੀਦਾ ਹੈ। ਬਾਣੀ ਤੇ ਕਹਿ ਰਹੀ ਹੈ ਕਿ ਸੰਸਾਰ ਨਾਲੋਂ ਰਿਸ਼ਤਾ ਤੋੜਕੇ ਪ੍ਰਮਾਤਮਾ ਨਾਲ ਜੋੜਨ ਨਾਲ ਗਲ ਬਣਦੀ ਹੈ। ਪਰ ਅਸੀਂ ਕਹਾਣੀ ਬਿਲਕੁਲ ਉਲਟੀ ਬਣਾ ਦਿੱਤੀ ਹੈ। ਅਸਾਂ ਉਹਦੀ ਬਿਲਡਿੰਗ ਹੀ ਨਵੀਂ ਬਣਾ ਦਿੱਤੀ। "ਛਾਨਿ" ਤੋਂ

ਭਾਵ ਬਿਲਡਿੰਗ ਨਹੀਂ, ਬਲਕਿ ਸਰੀਰ ਹੈ। ਉਹਦੇ ਚਿਹਰੇ ਦੇ ਉੱਤੇ ਐਸੀ ਰੋਣਕ ਹੈ ਜੋ ਇਕ ਅਜ਼ੀਬ ਤਰ੍ਹਾਂ ਦੇ ਚੈਨ ਵਰਗੀ ਲਗਦੀ ਹੈ। ਇਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਉਹ ਵਧਾਈ ਅੰਦਰ ਹੈ।

ਜਦੋਂ ਜੀਵ ਇਸ ਅਵਸਥਾ ਤੇ ਪਹੁੰਚਦਾ ਹੈ ਤਾਂ ਉਸਦੇ ਅੰਦਰੋਂ ਇਕ ਨਿਰੰਕਾਰੀ ਸੰਗੀਤ ਉੱਠਦਾ ਹੈ। ਕਬੀਰ ਜੀ ਨੇ ਕਿਸੇ ਵਿਦਿਆਲਿਆ ਵਿੱਚ ਜਾ ਕੇ ਮਿਊਜਕ ਦੀ ਸਿਖਿਆ ਨਹੀ ਸੀ ਲਈ ਅਤੇ ਨਾ ਹੀ ਗੁਰੂ ਨਾਨਕ ਦੇਵ ਜੀ ਨੇ ਕਿਸੇ ਯੂਨੀਵਰਸਿਟੀ ਵਿੱਚੋਂ ਸੰਗੀਤ ਸਿੱਖਿਆ ਸੀ। ਇਸਦੇ ਬਾਵਜ਼ੂਦ ਵੀ ਉਹਨਾ ਨੂੰ ਰਾਗ ਵਿਦਿਆ ਦਾ ਪੂਰਨ ਗਿਆਨ ਸੀ। ਇਸਦਾ ਭੇਦ ਗੁਰਬਾਣੀ ਦੀ ਇਹ ਤੁੱਕ ਖੋਲਦੀ ਹੈ:

"ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥"

ਰਾਗਾਂ ਦੇ ਪਰਿਵਾਰ ਤੋਂ ਭਾਵ ਹੈ ਉਨ੍ਹਾਂ ਦੀਆਂ ਰਾਗਣੀਆਂ। ਜਦ ਸਤਿਗੁਰੂ ਦੀ ਝੱਲਕ ਵਾਲੀ ਆਵਸਥਾ ਅੰਦਰ ਪੈਦਾ ਹੁੰਦੀ ਹੈ ਤਾਂ ਰਾਗ-ਰਾਗਣੀਆਂ ਆਪਣੇ-ਆਪ ਇਲਾਹੀ ਸ਼ਬਦ ਗਾਉਂਦੀਆਂ ਹਨ। ਉਹ ਸ਼ਬਦ ਕਰਮ ਇੰਦਰੀਆਂ ਦੇ ਨਾਲ ਸਬੰਧ ਨਹੀ ਰਖਦਾ ਬਲਕਿ ਉਹ ਉਸ ਪਰਮ ਸ਼ਕਤੀ ਨਾਲ ਸਬੰਧ ਰਖਣ ਵਾਲਾ ਸ਼ਬਦ ਹੈ:

"ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥"

ਹੁਣ ਕਿਸੇ ਸੰਤ ਮਹਾਤਮਾ ਦੇ ਗੁਣ ਨਹੀਂ ਗਾਏ ਜਾਣਗੇ। ਹੁਣ ਕਿਸੇ ਗੁਰੂ ਦੀ ਤਰੀਫ ਵੀ ਨਹੀਂ ਹੋਵੇਗੀ। ਹੁਣ ਮਨ ਸਹਿਜ ਵਿੱਚ ਹੈ, ਦੁਬਿਦਾ ਮਰ ਚੁੱਕੀ ਹੈ, ਉਥੇ ਹੁਣ ਇਕੋ ਗਲ ਹੋਵੇਗੀ। ਇਹ ਕੰਨ ਦਾ ਰਸ ਨਹੀਂ ਹੈ, ਇਹ ਆਮ ਗਾਣਾ ਵਜਾਣਾ ਨਹੀਂ ਹੈ। ਹੁਣ ਆਤਮਿਕ ਸੁਰਾਂ ਅੰਦਰੋਂ ਉਠਦੀਆਂ ਹਨ। ਜਿਹੋ ਜਿਹੀ ਰੁੱਤ ਹੋਵੇਗੀ, ਜਿਹੋ ਜਿਹਾ ਸਮਾਂ ਹੋਵੇਗਾ, ਸਵੇਰ ਦਾ ਜਾਂ ਸ਼ਾਮ ਦਾ, ਆਟੋਮੈਟਕ ਹੀ ਅੰਦਰੋਂ ਸਵੱਰ ਉੱਠਦੀ ਹੈ। ਪਰ ਇਹ ਸਿਰਫ ਉਸ ਸਮੇ ਹੁੰਦੀ ਹੈ ਜਦੋਂ ਜੀਵ ਧਿਆਨ ਦੀ ਅਵਸਥਾ ਵਿੱਚ ਚਲਾ ਜਾਵੇ। ਜਦੋਂ ਸਤਿਗੁਰੂ ਦੀ ਝੱਲਕ ਮਿਲ ਜਾਏ, ਉਸ ਤੋਂ ਪਹਿਲਾਂ ਨਹੀਂ। ਜਦੋਂ ਉੱਥੇ ਪਹੁੰਚ ਜਾਵੇ ਤਾਂ ਸਹੀ ਰੂਪ ਵਿੱਚ ਪਤਾ ਲੱਗਦਾ ਹੈ ਕਿ ਅਸਲੀ ਅਨੰਦ ਕੀ ਹੁੰਦਾ ਹੈ। ਏਸ ਤੋਂ ਪਹਿਲਾਂ ਅਨੰਦ ਨਹੀਂ ਹੈ, ਕੰਨ ਰਸ ਹੋ ਸਕਦਾ ਹੈ, ਕਿਸੇ ਕਰਮ ਇੰਦਰੀ ਦਾ ਭੋਗ ਹੋ ਸਕਦਾ ਹੈ, ਪਰ ਅਨੰਦ ਨਹੀਂ ਹੈ। ਪਰ ਇਹ ਆਖਰੀ ਪੜਾਵ ਨਹੀਂ ਹੈ। ਆਖਰੀ ਮੰਜ਼ਿਲ ਉਥੇ ਹੈ ਜਿਥੇ ਅਨੰਦ ਵੀ ਨਾ ਬਚੇ, ਉਥੋਂ ਤੱਕ ਪਹੁੰਚਣਾ ਹੈ। ਇਸ ਬਾਣੀ ਦੀ ਯਾਤਰਾ ਅਨੰਦ ਦੀ ਆਵਸਥਾ ਤੋਂ ਸ਼ੁਰੂ ਕੀਤੀ ਗਈ ਹੈ। ਇਕ ਬੜੀ ਵਿਚਾਰਨ ਵਾਲੀ ਗਲ ਹੈ ਕਿ ਮਾਇਆ ਦੇ ਰਸਤੇ ਤੇ ਚਲਦਿਆਂ ਹੋਇਆਂ ਜੇ ਦੁੱਖ ਆ ਜਾਏ ਤਾਂ ਮੰਨਿਆ ਜਾ ਸਕਦਾ ਹੈ ਪਰ ਪ੍ਰਮਾਤਮਾ ਦੇ ਰਸਤੇ ਤੇ ਚਲਦਿਆਂ ਵੀ ਜੇ ਦੁੱਖ ਆ ਜਾਏ ਤਾਂ ਇਸਦਾ ਕੀ ਕਾਰਨ ਹੋ ਸਕਦਾ ਹੈ? ਗੁਰਬਾਣੀ ਸਮਝਾਂਦੀ ਹੈ ਕਿ ਉਹ ਜਿਹੜਾ ਦੁੱਖ ਆਇਆ ਹੈ ਦਰਅਸਲ ਜੀਵ ਨੂੰ ਮੌਕਾ ਦਿੱਤਾ ਗਇਆ ਹੈ ਕਿ ਉਹ ਚੈਕ ਕਰ ਲਵੇ ਕਿ ਉਹ ਸਹਿਜ ਦੀ ਆਵਸਥਾ ਵਿੱਚ ਪਹੁੰਚਿਆ ਹੈ ਕੇ ਨਹੀਂ। ਜੇਕਰ ਤਾਂ ਇਹ ਹਾਲਤ ਹੈ:

"ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥ ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥" (ਪੰਨਾ ੪੭੪)

ਭਾਵ ਕਿ ਪ੍ਰਮਾਤਮਾ ਨੇ ਇਹ ਤੇ ਬੜੀ ਚੰਗੀ ਅਤੇ ਸਿਆਣੀ ਗਲ ਕੀਤੀ ਹੈ ਪਰ ਇਹ ਦੂਜੀ ਚੰਗੀ ਨਹੀ ਕੀਤੀ। ਜਿਤਨਾ ਚਿਰ ਉਸਦੇ ਕਿਸੇ ਵੀ ਫੈਸਲੇ ਨਾਲ ਚੰਗਾ ਮੰਦਾ ਦੋਂਵੇ ਜੁੜੇ ਹੋਏ ਹਨ ਉਤਨਾ ਚਿਰ ਉਹ ਪ੍ਰਮਾਤਮਾ ਦਾ ਪਿਆਰਾ ਨਹੀਂ ਬਣ ਸਕਦਾ। ਦਰਅਸਲ ਉਸਦੀ ਤਾਂ ਹਾਲਤ ਐਸੀ ਹੈ:

"ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥ ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥" (ਪੰਨਾ ੪੭੪)

ਇਹ ਸਹਿਜ ਦੀ ਅਵਸਥਾ ਨਹੀਂ ਹੈ। ਇਹ ਤੇ ਉਹ ਅਵਸਥਾ ਹੈ ਜਿਸਦੀ ਸ਼ੁਰੂਆਤ ਹੀ ਗਲਤ ਹੈ, ਮੁੱਢ ਹੀ ਖਰਾਬ ਹੈ, ਅਤੇ ਜਿਸ ਦਰਖਤ ਦਾ ਮੁੱਢ ਹੀ ਖਰਾਬ ਹੋਵੇ ਉਸਨੂੰ ਕੋਈ ਚੰਗਾ ਫਲ ਨਹੀਂ ਲਗ ਸਕਦਾ। ਸਹਿਜ ਵਿੱਚ ਤਾਂ:

"ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥" (ਪੰਨਾ ੫)

"ਦੂਖ ਭੂਖ" ਇਸ ਕਰਕੇ ਇਕ ਦਾਤ ਹੈ ਕਿ ਇਹ ਜੀਵ ਨੂੰ ਮੌਕਾ ਦਿੱਤਾ ਗਇਆ ਹੈ ਕਿ ਉਹ ਆਪਣੇ ਆਪ ਨੂੰ ਚੈਕ ਕਰ ਲਏ ਕਿ ਖੁਸ਼ੀ ਵਿੱਚ ਤੇ ਧੰਨਵਾਦ ਕਰ ਰਿਹਾ ਹੈ ਪਰ ਕੀ ਗਮ ਵਿੱਚ ਵੀ ਧੰਨਵਾਦ ਕਰ ਰਿਹਾ ਹੈ ਕਿ ਨਹੀਂ। ਜੇਕਰ ਗਮ ਵਿੱਚ ਸ਼ਿਕਾਇਤ ਆ ਗਈ ਹੈ, ਜੇਕਰ ਗਮ ਵਿੱਚ ਰੋਸ ਪੈਦਾ ਹੋ ਗਇਆ ਹੈ, ਸ਼ਿਕਵਾ ਪੈਦਾ ਹੋ ਗਇਆ ਹੈ ਤਾਂ ਫਿਰ "ਮੁੰਢਹੁ ਘੁਥਾ ਜਾਇ" ਵਾਲੀ ਹਾਲਤ ਹੈ। ਜਦ ਏਸ ਅਵਸਥਾ ਤੇ ਪਹੁੰਚ ਜਾਉਗੇ ਕਿ:

"ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥੧॥
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥੨॥" (ਪੰਨਾ ੨੧੯)

ਜਦੋਂ ਜੀਵ "ਸੁਖੁ ਦੁਖੁ ਦੋਨੋ ਸਮ ਕਰਿ ਜਾਨੈ" ਵਾਲੀ ਅਵਸਥਾ ਤੇ ਪਹੁੰਚ ਜਾਂਦਾ ਹੈ ਤਾਂ ਉਥੇ ਇਸ ਪ੍ਰਸਾਦਿ ਦੀ ਪ੍ਰਾਪਤੀ ਹੁੰਦੀ ਹੈ:

ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥

ਸਤਿਗੁਰੂ ਦੀ ਝੱਲਕ ਜੀਵਨ ਵਿੱਚ ਆ ਜਾਣਦੀ ਇਹੋ ਨਿਸ਼ਾਨੀ ਹੈ।

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥ ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥ ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥
ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥ ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥
ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥ ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥
ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥
ਸਾਚਾ ਨਾਮੁ ਮੇਰਾ ਆਧਾਰੋ ॥ ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥
ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥ ਸਾਚਾ ਨਾਮੁ ਮੇਰਾ ਆਧਾਰੋ ॥੪॥
ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥ ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥ ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥
ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥੫॥

ਗੁਰਬਾਣੀ ਵਿੱਚ "ਸਚੁ ਖੰਡਿ" "ਸਚਾ ਘਰੁ" "ਤੇਰਾ ਘਰੁ" ਆਦਿ ਸ਼ਬਦਾਂ ਨਾਲ ਇਸ਼ਾਰਾ ਕੀਤਾ ਗਇਆ ਹੈ ਕਿ ਪਰਮ ਸ਼ਕਤੀ ਦੀ ਹੋਂਦ ਤਾਂ ਹੈ, ਪਰ ਇਸਨੂੰ ਕਿਸੇ ਖਾਸ ਜਗਹ ਤੇ ਨਹੀਂ ਵੇਖਿਆ ਜਾ ਸਕਦਾ। ਇਸੇ ਕਰਕੇ ਜਪੁ ਜੀ ਸਾਹਿਬ ਦੀ ਬਾਣੀ ਵਿੱਚ 'ਸਚੁ ਖੰਡ' ਦੇ ਅੱਖਰਾਂ ਦਾ ਜੋੜ ਉਹੀ ਨਹੀਂ ਹੈ ਜੋ ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਅਤੇ ਕਰਮ ਖੰਡ ਵਿੱਚ ਹੈ। 'ਸਚੁ ਖੰਡਿ' ਵਿੱਚ "ਡੱਡੇ" ਨੂੰ ਸਿਹਾਰੀ ਕੇਵਲ ਵਿਆਕਰਨ ਕਰਕੇ ਹੀ ਨਹੀਂ ਹੈ, ਬਲਕਿ ਇਹ ਇਸ਼ਾਰਾ ਕਰਨ ਲਈ ਹੈ ਕਿ ਜਿਵੇਂ ਬਾਕੀ ਖੰਡ ਹਨ, ਸਚੁ ਖੰਡਿ ਵੀ ਉਸੇ ਭਾਵ ਵਿੱਚ ਨਹੀਂ ਲਇਆ ਜਾ ਸਕਦਾ। ਪਰਮ ਸ਼ਕਤੀ ਸਰਬ ਵਿਆਪੀ ਹੈ ਇਸ ਕਰਕੇ ਉਸਦਾ ਕੋਈ ਘਰ ਨੀਅਤ ਨਹੀਂ ਕੀਤਾ ਜਾ ਸਕਦਾ। ਇਸ ਕਰਕੇ ਹੀ ਗੁਰਬਾਣੀ ਦਾ ਫੈਸਲਾ ਹੈ:

"ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥" (ਪੰਨਾ ੪੬੩)

ਭਾਵ ਇਹ ਸਾਰਾ ਬ੍ਰਹਿਮੰਡ ਹੀ ਪ੍ਰਭੂ ਦਾ ਘਰ ਹੈ। ਉਹ ਹਰ ਜਗਹ ਬਾਹਰ ਵੀ ਹੈ ਅਤੇ ਹਰ ਇਕ ਦੇ ਅੰਦਰ ਵੀ ਹੈ; ਫਰਕ ਸਿਰਫ ਇਤਨਾ ਹੈ ਕਿ ਉਹ ਅੰਦਰ ਰਹਿੰਦਾ ਹੋਇਆ ਵੀ ਸਾਨੂੰ ਨਜ਼ਰ ਨਹੀਂ ਆ ਰਿਹਾ। ਅਸਾਂ ਉਸ ਅੱਖ ਨੂੰ ਅਜੇ ਤੱਕ ਤਿਆਰ ਨਹੀਂ ਕੀਤਾ। ਅਸਾਂ ਆਪਣੀਆਂ ਮਨੋਵਰਿਤੀਆਂ ਨੂੰ ਅਜੇ ਤੱਕ ਉਸ ਪਾਸੇ ਵੱਲ ਲਗਾਇਆ ਹੀ ਨਹੀਂ ਕਿ ਸਾਡੇ ਲਈ ਉਹ ਪ੍ਰਕਾਸ਼ਮਾਨ ਹੋ ਜਾਏ ਅਤੇ ਇਹ ਇਕ ਅਨੁਭਵੀ ਅਹਿਸਾਸ ਬਣ ਜਾਏ। ਸਾਡੇ ਲਈ ਅਜੇ ਇਹ ਕੇਵਲ ਇਕ ਦਿਮਾਗੀ ਗਲ ਬਾਤ ਹੈ। ਪਰ ਜਿਨ੍ਹਾਂ ਨੇ ਦੇਖਿਆ, ਪਾਇਆ, ਅਤੇ ਸਵਾਦ ਚੱਖਿਆ ਹੈ ਉਨ੍ਹਾਂ ਸਾਰਿਆਂ ਨੇ ਇਕ ਹੀ ਅਵਾਜ ਵਿੱਚ ਇਹ ਗਲ ਕਹੀ ਹੈ ਕਿ ਉਹ ਹੈ, ਸਭ ਥਾਂ ਹੈ, ਅੰਦਰ ਬਾਹਰ ਸਭ ਥਾਂ ਇੱਕੋ ਜਿਹਾ ਹੈ। ਔਰ ਉਸ ਦੇ ਵਿੱਚ ਹੀ ਸਾਰਾ ਕੁਝ ਛੁਪਿਆ ਹੋਇਆ ਹੈ। ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਅਸੀਂ ਉਸੇ ਕੋਲੋਂ ਮੰਗਾਂ ਮੰਗਦੇ ਹਾਂ ਜੋ ਸਾਡੇ ਅੰਦਰ ਹੀ ਬੈਠਾ ਹੋਇਆ ਹੈ।
ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥ ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥ ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥

ਬਜਾਏ ਉਸਤੋਂ ਮੰਗਾਂ ਮੰਗਣ ਦੇ, ਉਸਨੂੰ ਹਮੇਸ਼ਾ ਯਾਦ ਵਿੱਚ ਰੱਖਣ ਦੀ ਜਾਚ ਸਿਖ। ਜਦੋਂ ਉਸਦੀ ਯਾਦ ਸਦਾ ਦਿਲ ਵਿਚ ਵਸ ਜਾਏਗੀ ਤਾਂ ਫਿਰ ਹੋਰ ਕੁਝ ਵਿਚਾਰਾਂ ਵਿਚ ਆਏਗਾ ਹੀ ਨਹੀਂ। ਇਸ ਤਰਾਂ ਨਾਲ ਤੈਨੂੰ ਸਾਰੇ ਦੁੱਖ ਭੁਲ ਜਾਣਗੇ। ਉਹ ਤਾ ਸਦਾ ਤੇਰੇ ਨਾਲ ਹੈ ਹੀ, ਕੇਵਲ ਤੂੰ ਹੀ ਉਸਨੂੰ ਭੁਲਾ ਬੈਠਾ ਹੈ। ਜਿਤਨੇ ਵੀ ਕਾਰਜ ਸੰਪੂਰਨ ਹੋ ਰਹੇ ਹਨ, ਇਹ ਉਸੇ

ਦੀ ਹੀ ਮਿਹਰ ਦਾ ਸਦਕਾ ਹਨ ਤਾਂ ਤੇ ਉਸਨੂੰ ਸਦਾ ਯਾਦ ਰੱਖਣਾ ਜਰੂਰੀ ਹੈ।

ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥ ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥
ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥ ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥
ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥

ਉਸਦੇ ਘਰ ਅੰਦਰ ਤਾਂ ਸੱਭ ਕੁਛ ਹੀ ਹੈ ਪਰ ਸਾਨੂੰ ਉਹ ਨਜ਼ਰ ਨਹੀਂ ਆਉਂਦਾ, ਇਸ ਕਰਕੇ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਐਕਸਪੀਰੀਐਂਸ (Experience) ਨਹੀਂ ਬਣਦਾ। ਜੋ ਉਸਦੀ ਕ੍ਰਿਪਾ ਦੇ ਪਾਤਰ ਬਣ ਜਾਂਦੇ ਹਨ ਉਹਨਾਂ ਨੂੰ ਤਾਂ ਸਾਰਾ ਕੁਛ ਹੀ ਹਾਸਲ ਹੋ ਜਾਂਦਾ ਹੈ ਕਿਉਂਕਿ ਉਹ ਉਸਦੀ ਸਿਫਤੋ-ਸਾਲਾਹ ਵਿੱਚ ਮਗਨ ਉਸਦੇ ਨਾਮ ਦੀ ਕਮਾਈ ਵਿੱਚ ਜੁੜੇ ਰਹਿੰਦੇ ਹਨ। ਉਹਨਾਂ ਦੇ ਅੰਦਰੋਂ ਸਚੇ ਸ਼ਬਦ ਦੀਆਂ ਗੂੰਜਾਂ ਆਪਣੇ ਆਪ ਹੀ ਉਠਦੀਆਂ ਰਹਿੰਦੀਆਂ ਹਨ। ਪਰ ਬਹੁਤ ਕੋਸ਼ਿਸ ਕਰਨ ਦੇ ਬਾਵਜੂਦ ਵੀ ਬਹੁਤਿਆਂ ਨੂੰ ਇਹ ਆਵਸਥਾ ਹਾਸਲ ਨਹੀ ਹੁੰਦੀ, ਅਤੇ ਉਹ ਗਲ ਨਹੀਂ ਬਣਦੀ। ਇਸ ਵਿੱਚ ਜੋ ਭੇਦ ਹੈ ਇਸਦੇ ਜਵਾਬ ਲਈ ਗੁਰਦੇਵ ਇਸ ਲੜੀ ਨੂੰ ਅੱਗੇ ਚਲਾਂਉਦੇ ਹਨ।

ਸਾਚਾ ਨਾਮੁ ਮੇਰਾ ਆਧਾਰੋ ॥ ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥
ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥ ਸਾਚਾ ਨਾਮੁ ਮੇਰਾ ਆਧਾਰੋ ॥੪॥

ਗੁਰਬਾਣੀ ਦੇ ਅੱਖਰ “ਆਧਾਰੋ” ਨੂੰ ਸਮਝਣਾ ਬਹੁਤ ਜਰੂਰੀ ਹੈ। ਗੁਰਬਾਣੀ ਵਿੱਚ ਇਕ ਹੋਰ ਥਾਂ ਤੇ ਇਸ਼ਾਰਾ ਕੀਤਾ ਗਇਆ ਹੈ:

“ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥” (ਪੰਨਾ ੯)

ਜਿਤਨਾ ਚਿਰ ਕਿਸੇ ਵਸਤੂ ਦੀ ਲੋੜ ਹੀ ਮਹਿਸੂਸ ਨਾ ਹੋਵੇ ਉਤਨਾ ਚਿਰ ਇਨਸਾਨ ਉਸਦੀ ਤਾਲਾਸ਼ ਵਿੱਚ ਨਹੀਂ ਨਿਕਲਦਾ। ਜਿਵੇਂ ਜਿਵੇਂ ਕਿਸੇ ਵਸਤੂ ਦੀ ਭੁਖ ਵੱਧਦੀ ਹੈ ਤਿਵੇਂ ਤਿਵੇਂ ਇਨਸਾਨ ਦੀ ਤਾਲਾਸ਼ ਵੀ ਤੀਬਰ ਹੁੰਦੀ ਜਾਂਦੀ ਹੈ। ਪਰ ਜੇ ਭੁੱਖ ਲੱਗੇਗੀ ਤਾਂ ਹੀ ਕੋਈ ਗਲ ਬਣੇਗੀ। ਔਰ ਧਿਆਨ ਦੇਣਾ ਕਿ ਜਿਹੜਾ ਜੀਵਨ ਦਾ “ਅਧਾਰ” ਹੁੰਦਾ ਹੈ ਉਸਦਾ ਭੁੱਖ ਨਾਲ ਕੋਈ ਸੰਬੰਧ ਨਹੀਂ ਹੁੰਦਾ। ਭੁੱਖ ਘਟੋ-ਘੱਟ ਅੱਠ ਪਹਿਰ ਕੁਝ ਨਹੀਂ ਕਹਿੰਦੀ। ਇਸ ਕਰਕੇ ਭੁੱਖ ਨੂੰ ਜੀਵਨ ਦਾ “ਅਧਾਰ” ਨਹੀਂ ਕਿਹਾ ਜਾ ਸਕਦਾ। ਸੋ ਗੁਰਬਾਣੀ ਕਹਿ ਰਹੀ ਹੈ ਕਿ ਪ੍ਰਮਾਤਮਾ ਸਾਡੇ ਅੰਦਰ ਇਸ ਕਰਕੇ ਪ੍ਰਗਟ ਨਹੀਂ ਹੁੰਦਾ ਕਿਉਂਕਿ ਅਸਾਂ “ਅਧਾਰੋ” ਦਾ ਸਹੀ ਮਤਲਬ ਨਹੀਂ ਸਮਝਿਆ। ਅਧਾਰ ਉਹ ਹੈ ਜਿਸ ਦੇ ਬਿਨਾ ਰਿਹਾ ਨਾ ਜਾ ਸਕੇ, ਬਿਲਕੁਲ ਜੀਆ ਨਾ ਜਾ ਸਕੇ।

“ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥”(ਪੰਨ੧ ੧੪੨੬)

ਮੱਛਲੀ ਦਾ ਤੇ ਪਾਣੀ ਦਾ ਇਕ ਖਾਸ ਸੰਬੰਧ ਹੈ। ਪਾਣੀ ਮੱਛਲੀ ਦੇ ਜੀਵਨ ਦਾ ਅਧਾਰ ਹੈ। ਬਾਣੀ ਮੱਛਲੀ ਦੀ ਮਿਸਾਲ ਦੇ ਕੇ ਇਸ਼ਾਰਾ ਕਰਦੀ ਹੈ।

“ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥

ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥" (ਪੰਨਾ ੬੫੮)

ਅਗਰ ਮੱਛਲੀ ਨੂੰ ਪੱਕੜ ਕੇ ਪਾਣੀ ਤੋਂ ਬਾਹਰ ਕੱਢ ਦਿਉ ਤਾਂ ਉਹ ਮਰ ਜਾਏਗੀ। ਫਿਰ ਤੁਸੀਂ ਉਸਦੇ ਟੁੱਕੜੇ-ਟੁੱਕੜੇ ਕਰਕੇ ਉਸਦੀ ਸਬਜ਼ੀ ਬਣਾ ਲਉ। ਜੇ ਉਹ ਸਬਜ਼ੀ ਬਣਾ ਕੇ ਤੁਸੀਂ ਆਪ ਖਾ ਲਉ ਤਾਂ ਉਸ ਦਿਨ ਖਾਸ ਕਰਕੇ ਨੋਟ ਕਰਨਾ ਕੇ ਉਸ ਦਿਨ ਪਿਆਸ ਜ਼ਿਆਦਾ ਲੱਗੇਗੀ। ਮੱਛਲੀ ਪੇਟ ਵਿੱਚ ਜਾ ਕੇ ਮਰੀ ਹੋਈ ਵੀ ਪਾਣੀ ਦੀ ਮੰਗ ਕਰੇਗੀ। ਭਾਵੇਂ ਬਾਹਰ ਸਰਦੀ ਹੋਵੇ, ਤੇ ਭਾਵੇਂ ਮੀਂਹ ਵੱਰਿਆ ਹੋਵੇ ਅਤੇ ਠੰਡ ਦੇ ਨਾਲ ਸਰੀਰ ਭਾਵੇਂ ਸੁਕੱੜਦਾ ਹੋਵੇ ਪਰ ਪਿਆਸ ਬਹੁਤ ਲੱਗੇਗੀ। ਗੁਰਬਾਣੀ ਮੱਛਲੀ ਦੇ ਪਾਣੀ ਨਾਲ ਇਤਨੇ ਗਹਿਰੇ ਸੰਬੰਧ ਵਲ ਇਸ਼ਾਰਾ ਕਰਦੀ ਹੈ ਅਤੇ ਸਮਝਾਉਂਦੀ ਹੈ ਕਿ ਜਦ ਤਕ ਨਾਮ ਇਸ ਤਰੀਕੇ ਦੇ ਨਾਲ ਜੀਵਨ ਦਾ ਅਧਾਰ ਨਾ ਬਣੇ ਉਤਨਾ ਚਿਰ ਸਤਿਗੁਰੁ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸਾਡਾ ਜੀਵਨ ਅਧਾਰ ਅਜੇ ਹਵਾ ਹੈ। ਗੁਰਬਾਣੀ ਨੇ ਕਿਹਾ ਜਿਸ ਤਰ੍ਹਾਂ ਜੀਵਨ ਦਾ ਅਧਾਰ ਹਵਾ ਹੈ, ਜਿਸ ਦਿਨ ਉਸਤਰਾਂ ਨਾਲ ਨਾਮ ਅਧਾਰ ਬਣਿਆ ਉੱਥੋਂ "ਅਨੰਦ ਭਇਆ ਮੇਰੀ ਮਾਏ" ਦੀ ਗਲ ਬਣੀ ਸੀ। ਉਸ ਦਿਨ ਸਤਿਗੁਰੂ ਦੇ ਪ੍ਰਤੱਖ ਤੌਰ ਤੇ ਦਰਸ਼ਨ ਹੋਏ। ਜਗਿਆਸੂਆਂ ਲਈ ਕਿਹਾ ਹੈ ਕਿ ਅਸਲੀ ਭੇਦ ਇਹ ਹੈ ਕਿ ਜਦ ਤਕ ਸਾਚਾ ਨਾਮ ਜੀਵਨ ਦਾ ਆਧਾਰ ਨਹੀਂ ਬਣਦਾ ਤੱਦ ਤਕ ਕੋਈ ਘੱਟਨਾ ਨਹੀਂ ਵਾਪਰ ਸਕਦੀ।

ਇਹ ਬੜੀ ਸੋਚਣ ਵਾਲੀ ਗਲ ਹੈ ਕਿ ਯੂਨੀਵਰਸਿਟੀਆਂ ਅਤੇ ਕਾਲਜ ਹੋਰ ਡਿਗਰੀਆਂ ਤਾਂ ਜ਼ਰੂਰ ਦਿੰਦੀਆਂ ਹਨ ਪਰ ਪ੍ਰਮਾਤਮਾ ਵਾਲੇ ਪਾਸੇ ਲੱਗਾਉਣ ਵਾਲੀ ਕੋਈ ਯੂਨੀਵਰਸਿਟੀ ਅਜੇ ਤਕ ਨਹੀਂ ਬਣੀ। ਕਿਸੇ ਜਮਾਨੇ ਵਿੱਚ ਬਨਾਰਸ ਦੇ ਵਿੱਚ ਇਹ ਕੰਮ ਸ਼ੁਰੂ ਕੀਤਾ ਗਿਆ ਸੀ। ਪਰ ਕੁਦਰਤ ਦਾ ਰੰਗ ਵੇਖੋ ਕਿ ਬਨਾਰਸ ਦੇ ਸੰਤਾਂ ਦੀ ਥਾਂ ਤੇ ਬਨਾਰਸ ਦੇ ਠੱਗ ਮਸ਼ਹੂਰ ਹੋ ਗਏ। ਧਰਮ ਦੇ ਨਾਂ ਉੱਤੇ ਜਿਹੜਾ ਸੈਂਟਰ ਬਣਾਇਆ ਗਿਆ, ਉੱਥੇ ਵੀ ਠੱਗੀ ਹੋਣ ਲੱਗ ਪਈ। ਪ੍ਰਭੂ ਦਾ ਨਾਮ ਕਿਸੇ ਦਾ ਵੀ ਅਧਾਰ ਨ ਬਣ ਸਕਿਆ। ਨਾਮ ਦੀ ਕਮਾਈ ਦੀ ਗਲ ਬਿਲਕੁਲ ਹੀ ਬੰਦ ਹੋ ਗਈ ਹੈ। ਜੇਕਰ ਅੱਜ ਕੱਲ੍ਹ ਵੀ ਅਸੀਂ ਇਕੱਠੇ ਹੋ ਕੇ ਵਿਚਾਰ ਲਈ ਬੈਠਦੇ ਹਾਂ ਤਾਂ ਉੱਥੇ ਜੀਵਨ ਦੇ ਹਰ ਤਰ੍ਹਾਂ ਦੇ ਪਹਿਲੂਆਂ ਉੱਤੇ ਗੱਲਾਂ ਹੁੰਦੀਆਂ ਹਨ, ਪਰ ਸ਼ਬਦ ਕੀ ਹੈ, ਉਸ ਦੀ ਕਮਾਈ ਕੀ ਹੈ, ਜਾਂ ਆਉ ਸਾਰੇ ਰਲ ਕੇ ਸ਼ਬਦ ਅਭਿਆਸ ਕਰੀਏ, ਇਹ ਉਤਸ਼ਾਹ ਉਠਦਾ ਹੀ ਨਹੀਂ। ਗੁਰਬਾਣੀ ਨੇ ਅਸਲੀ ਅਨੰਦ ਦੀ ਵਿਚਾਰ ਕਰਦਿਆਂ ਕਿਹਾ ਕਿ ਸਾਨੂੰ ਅਸਲੀ ਅਨੰਦ ਦਾ ਸਵਾਦ ਆ ਹੀ ਨਹੀਂ ਸਕਦਾ ਕਿਉਂਕਿ ਜੀਵਨ ਦਾ ਅਧਾਰ ਕੁਝ ਹੋਰ ਬਣ ਗਿਆ ਹੈ। ਇਸੇ ਲਈ ਤਾਂ:

"ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥"

ਹਰ ਤਰ੍ਹਾਂ ਦੀ ਭੁੱਖ, ਹਰ ਤਰ੍ਹਾਂ ਦੀ ਖਵਾਹਸ਼, ਹਰ ਤਰ੍ਹਾਂ ਦਾ ਚਾਉ, ਹਰ ਤਰ੍ਹਾਂ ਦੀ ਵਾਸਨਾ, ਕਰਮ ਇੰਦਰੀਆਂ ਦਾ ਭੋਗ ਭੁੱਲ ਜਾਏ ਅਤੇ ਸ਼ਬਦ ਦੀ ਕਮਾਈ ਦੀ ਭੁੱਖ ਬਾਕੀ ਰਹਿ ਜਾਏ। ਇਥੇ ਸਾਡਾ ਮਨ ਝੱਟ ਹੁਜੱਤ ਕਰ ਦਿੰਦਾ ਹੈ ਕਿ ਜੇ ਹੋਰ ਸਾਰੇ ਕੰਮ ਛੱਡ ਦੇਣੇ ਹਨ ਤਾਂ ਫਿਰ ਪਰਵਾਰ ਕਿੰਝ ਪਲੇਗਾ। ਮਨ ਇਕ ਦਮ ਸ਼ਰਾਰਤ ਕਰ ਦਏਗਾ, ਖੜ੍ਹਾ ਹੋ ਜਾਏਗਾ। ਜੇ ਭਗਤੀ ਕਰਨੀ ਹੈ ਤਾਂ ਦੁਨੀਆ ਕਿਸ ਤਰ੍ਹਾਂ ਚਲੇਗੀ। ਸਾਨੂੰ ਇਹ ਭੁੱਲ ਜਾਂਦਾ ਹੈ ਕਿ ੬ (ਛੇ) ਪਾਤਸ਼ਾਹੀਆਂ, ਪੰਦਰਾਂ (੧੫) ਭੱਗਤ, ਅਤੇ ਦਸ ਭੱਟ ਗੁਰਬਾਣੀ ਵਿੱਚ ਦਰਜ ਹਨ ਅਤੇ ਉਹ ਸਾਰੇ ਹੀ ਗ੍ਰਿਸਤੀ ਸਨ, ਸਾਰੇ ਪਰੀਵਾਰਾਂ ਵਾਲੇ ਸਨ, ਸਾਰੇ ਹੀ ਬਾਲ-ਬੱਚੇ ਵਾਲੇ ਸਨ। ਸਾਰੇ ਹੀ ਦੁਨੀਆਂ ਨੂੰ ਮਿਲਦੇ-ਗਿਲਦੇ ਸਨ। ਗੁਰਬਾਣੀ ਵਾਰ-ਵਾਰ ਸਿਖਾਂਉਦੀ ਹੈ ਕਿ ਭੋਲਿਆ ਤੈਨੂੰ ਕੁਛ ਵੀ ਛੱਡਣ ਲਈ ਨਹੀਂ ਕਿਹਾ ਜਾ ਰਿਹਾ। ਬਲਕਿ ਤੇਰੇ ਮਨ ਦੀ ਸੇਧ, (ਡਾਈਰੈਕਸ਼ਨ) ਬਦਲਣ ਵਾਲੀ ਗਲ ਹੋ ਰਹੀ ਹੈ। ਤੈਨੂੰ ਤਰੀਕਾ ਬਦਲਣ ਲਈ ਕਿਹਾ ਜਾ ਰਿਹਾ ਹੈ, ਕੁਝ ਛੱਡਣ ਲਈ ਨਹੀਂ ਕਿਹਾ ਜਾ ਰਿਹਾ। ਅੱਜ ਬਾਕੀ ਭੁੱਖਾ ਸਾਰੀਆਂ ਪਹਿਲੇ ਦਰਜੇ ਤੇ ਹਨ ਅਤੇ ਸ਼ਬਦ ਦੀ ਕਮਾਈ ਆਖਰੀ ਦਰਜੇ ਤੇ ਹੈ। ਰਹਿਰਾਸ ਸਾਹਿਬ ਵਿੱਚ ਅਸੀਂ ਸ਼ਬਦ ਰੋਜ਼ ਸ਼ਾਮ ਨੂੰ ਪੜ੍ਹਦੇ ਹਾਂ:

"ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥" (ਪੰਨਾ ੧●)

ਹਰ ਜੀਵ ਦੇ ਮਨ ਵਿੱਚ ਅਗਰ ਕਿਸੇ ਤਰ੍ਹਾਂ ਦਾ ਉਦਮ ਜਾਂ ਚਿੰਤਾਵਾਂ ਪੈਦਾ ਹੁੰਦੀਆਂ ਹਨ ਤਾਂ ਉਹ ਸਰੀਰ ਦੀ ਭੁਖ ਦਾ ਇੰਤਜਾਮ ਕਰਨ ਲਈ ਹੁੰਦੀਆਂ ਹਨ। ਭਾਵ ਅੱਜ ਤੇ ਰੋਟੀ ਮਿਲ ਗਈ ਹੈ ਪਰ ਕੱਲ੍ਹ ਦਾ ਕੀ ਬਣੇਗਾ। ਜਵਾਨੀ ਵਿੱਚ ਹੀ ਬੁਢਾਪੇ ਦਾ ਫਿਕਰ ਪੈ ਜਾਂਦਾ ਹੈ ਕਿ ਜੇਕਰ ਬੱਚੇ ਲਾਇਕ ਨਹੀਂ ਨਿਕਲੇ ਤਾਂ ਕੀ ਬਣੇਗਾ, ਜੇ ਮੇਰੀ ਉਨ੍ਹਾਂ ਨੇ ਸੰਭਾਲ ਨਾ ਕੀਤੀ ਤਾਂ ਮੈਨੂੰ ਕੌਣ ਸੰਭਾਲੇਗਾ। ਇਨ੍ਹਾ ਹੀ ਚਿੰਤਾ ਵਲ ਬਾਣੀ ਇਸ਼ਾਰਾ ਕਰਦੀ ਹੈ ਕਿ ਇਹ ਜੋ ਸਮਾਂ ਫਾਲਤੂ ਚਿੰਤਾ ਵਿੱਚ ਇਸ ਪਾਸੇ ਲਗ ਰਿਹਾ ਹੈ ਤਾਂ ਇਹ ਰੋਜ ਗਾਉਣ ਦਾ ਕੀ ਫਾਇਦਾ ਹੋਇਆ:

"ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥ ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥
ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥ ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥"(ਪੰਨਾ ੪੬੭)

ਭਾਵ ਕਿ ਜਦੋਂ ਜਿਸ ਨੇ ਸੰਸਾਰ ਬਣਾਇਆ ਹੈ ਉਹ ਪਾਲ ਵੀ ਰਿਹਾ ਹੈ ਤਾਂ ਤੂੰ ਆਪਣੇ ਸਿਰ ਤੇ ਇਸਦੀ ਜਿੰਮੇਵਾਰੀ ਕਿਉਂ ਚੁੱਕਣ ਦੀ ਕੋਸ਼ਿਸ਼ ਕਰ ਰਿਹਾ ਹੈਂ। ਗੁਰਬਾਣੀ ਨੇ ਇਕ ਬੜੀ ਖੂਬਸੂਰਤ ਮਿਸਾਲ ਦਿੱਤੀ ਹੈ:

"ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥"

ਉਨ੍ਹਾਂ ਲਾਈਨਾਂ ਤੋਂ ਇੰਝ ਲੱਗਦਾ ਹੈ ਜਿਸ ਤਰ੍ਹਾਂ ਮਹਾਰਾਜ ਕਹਿ ਰਹੇ ਹਨ ਕਿ ਕੂੰਜਾਂ ਆਪਣੇ ਬੱਚਿਆਂ ਨੂੰ ਪਿੱਛੇ ਛੱਡ ਕੇ ੧●●-੧●● ਮੀਲ ਦੀ ਦੂਰੀ ਤੇ ਚਲੀਆ ਜਾਂਦੀਆਂ ਹਨ; ਪਰ ਉਹ ਪ੍ਰਮਾਤਮਾ ਦਾ ਨਾਮ ਜੱਪ ਰਹੀਆਂ ਹਨ, ਸਿਮਰਨ ਕਰਦੀਆਂ ਜਾ ਰਹੀਆਂ ਹਨ। ਪਰ ਇਥੇ ਇਹ ਗਲ ਨਹੀਂ ਕਹੀ ਜਾ ਰਹੀ। ਧਿਆਨ ਦਿਉ ਗੁਰਬਾਣੀ ਵਲ, ਇਹ ਕਾਵਿਐ ਰੂਪ ਹੈ, ਅਗਾਧ ਬੋਧ ਬਾਣੀ ਹੈ, ਇਸ ਦੀ ਗਹਿਰਾਈ ਵਿੱਚ ਜਾਉ। ਮਹਾਰਾਜ ਕਿਆ ਖੂਬਸੂਰਤ ਇਸ਼ਾਰਾ ਕਰ ਰਹੇ ਹਨ। ਜਿਹੜੀ ਕੂੰਜ ਹੈ, ਜਿਸ ਦਾ ਬੱਚਾ ਭਾਵੇਂ ਅਜੇ ਛੋਟਾ ਹੈ, ਉਹ ਅਜੇ ਹੁਣੇ ਹੀ ਅੰਡੇ ਵਿਚੋਂ ਨਿਕਲਿਆ ਹੈ। ਕੂੰਜ ਨੇ ਉਸਨੂੰ ਛੱਡ ਕੇ ਸੌ-ਸੌ ਮੀਲ ਦੀ ਦੂਰੀ ਤੱਕ ਚਲੇ ਜਾਣਾ ਹੁੰਦਾ ਹੈ। ਉਹ ਸੂਰਜ ਦੇ ਨਿਕਲਣ ਤੇ ਹੀ ਉੱਡ ਪੈਂਦੀ ਹੈ ਅਤੇ ਸੂਰਜ ਦੇ ਡੁਬਣ ਤੱਕ ਘਰ ਵਾਪਸ ਨਹੀਂ ਆਉਂਦੀ। ਹੁਣ ਉਹ ਛੋਟਾ ਜਿਹਾ ਬੋਟ ਹੈ, ਬੱਚਾ ਹੈ, ਅਗਰ ਉਸ ਨੂੰ ਭੁੱਖ ਤੰਗ ਕਰੇ, ਤਾਂ ਉਹ ਕੀ ਕਰ ਸਕਦਾ ਹੈ ਕਿਉਂਕਿ ਮਾਂ ਤੇ ਕੋਲ ਹੀ ਨਹੀਂ? ਇਨਸਾਨ ਦੇ ਬੱਚੇ ਨੂੰ ਹਰ ੨-੩ ਘੰਟੇ ਬਾਅਦ ਫੀਡ ਦੇਣੀ ਪੈਂਦੀ ਹੈ। ਕਿਉਂਕਿ ਉਸ ਦਾ ਸਰੀਰ ਹੀ ਇਸ ਤਰ੍ਹਾਂ ਦਾ ਬਣਾਇਆ ਹੋਇਆ ਹੈ। ਪਰ ਉਸ ਪ੍ਰਮਾਤਮਾ ਦੀ ਕ੍ਰਿਪਾ ਵਲ ਧਿਆਨ ਕਰੋ ਕਿ ਉਹ ਜਿਹੜਾ ਕੂੰਝ ਦਾ ਬੋਟ ਹੈ ਉਸ ਨੂੰ ਸੂਰਜ ਦੇ ਨਿਕਲਣ ਤੋਂ ਲੈ ਕੇ ਸੂਰਜ ਦੇ ਡੁੱਬਣ ਤੱਕ ਭੁੱਖ ਤੰਗ ਹੀ ਨਹੀਂ ਕਰਦੀ। ਉਸਦੇ ਸਰੀਰ ਦੀ ਬਣਤਰ ਹੀ ਇਸ ਤਰ੍ਹਾਂ ਦੀ ਹੈ। ਮਾਂ ਚਲੀ ਤੇ ਗਈ ਪਰ ਹੁਣ ਉਹ ਹੋਰ ਕਰ ਵੀ ਕੀ ਸਕਦੀ ਹੈ। ਉਹ ਜ਼ਿਆਦਾ ਤੋਂ ਜ਼ਿਆਦਾ ਫਿਕਰ ਹੀ ਕਰ ਸਕਦੀ ਹੈ। ਪਿੱਛੇ ਧਿਆਨ ਹੀ ਕਰ ਸਕਦੀ ਹੈ ਕਿ ਬੱਚਾ ਪਿੱਛੇ ਛੱਡ ਆਈ ਹੈ। ਉਹ ਮਨ ਵਿੱਚ ਸਿਰਫ ਉਸ ਦੀ ਯਾਦ ਹੀ ਰੱਖ ਸਕਦੀ ਹੈ, ਉਸ ਨੂੰ ਫੀਡ ਨਹੀਂ ਕਰ ਸਕਦੀ।

ਜੇਕਰ ਉਹ ਫੀਡ ਨਹੀਂ ਕਰ ਸਕਦੀ ਤਾਂ ਉਸ ਬੋਟ ਨੂੰ ਕੌਣ ਬਚਾ ਰਿਹਾ ਹੈ? ਉਸ ਬੋਟ ਨੂੰ ਪ੍ਰਭੂ ਦੀ ਕ੍ਰਿਪਾ ਬਚਾ ਰਹੀ ਹੈ। ਉਸ ਨੇ ਇਹ ਜਾਣਦਿਆਂ ਹੋਇਆ ਕਿ ਕੂੰਜ ਨੇ ਆਪਣੇ ਬੱਚੇ ਕੋਲ ੧੬-੧੮ ਘੰਟੇ ਤੱਕ ਹੋਣਾ ਹੀ ਨਹੀ, ਬੋਟ ਦੇ ਸਰੀਰ ਦੀ ਬਣਤਰ ਹੀ ਇਸ ਤਰ੍ਹਾਂ ਦੀ ਬਣਾਈ ਹੈ। ਉਸ ਬੱਚੇ ਦਾ ਸਰੀਰ ਹੀ ਇਸ ਤਰ੍ਹਾਂ ਦਾ ਬਣਿਆ ਹੋਇਆ ਹੈ ਕਿ ਕੂੰਜ ਸ਼ਾਮ ਨੂੰ ਆਉਂਦੀ ਹੈ ਅਤੇ ਆਪਣੇ ਬਚੇ ਨੂੰ ਚੋਗਾ ਦੇ ਦਿੰਦੀ ਹੈ। ਉਹ ਇੰਤਨੇ ਨਾਲ ਹੀ ਤੰਦਰੁਸਤ ਰਹਿੰਦਾ ਹੈ ਅਤੇ ਵੱਡਾ ਹੁੰਦਾ ਰਹਿੰਦਾ ਹੈ। ਇਸੇ ਤਰ੍ਹਾਂ ਉਸ ਨੇ-

"ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥" (ਪੰਨਾ ੧●)

ਹਰ ਤਰਾਂ ਦੀ ਪੈਦਾਇਸ ਨੂੰ ਪੈਂਦਾ ਕਰਨ ਤੋਂ ਪਹਿਲਾਂ ਉਸਦੇ ਪਾਲਣ-ਪੋਸ਼ਣ ਦਾ ਇੰਤਜ਼ਾਮ ਕੀਤਾ ਗਇਆ ਹੈ।

ਸਾਨੂੰ ਇਹ ਯਕੀਨ ਕਿਉਂ ਨਹੀਂ ਆਉਂਦਾ? ਆਲੇ-ਦੁਆਲੇ ਦੀ ਸਾਰੀ ਕਾਇਆਨਾਤ ਵਲ ਵੇਖ ਕੇ ਵੀ ਸਾਨੂੰ ਭਰੋਸਾ ਕਿਉਂ ਨਹੀਂ ਹੁੰਦਾ? ਇਹ ਇਸ ਕਰਕੇ ਹੈ ਕਿ ਸਾਡਾ ਰੱਬ ਉਤੇ ਵਿਸ਼ਵਾਸ ਕਚਾ ਹੈ। ਅਸਾਂ ਕਿਉਂ ਚਿੰਤਾਵਾਂ ਆਪਣੇ ਨਾਲ ਬੰਨੀਆਂ ਹੋਈਆ ਹਨ। ਅਸੀ ਰੋਜ ਇਸ ਗਲ ਨੂੰ ਸੁਣਦੇ ਹਾਂ, ਸਮਝਦੇ ਹਾਂ, ਵਿਚਾਰਦੇ ਹਾਂ ਫਿਰ ਵੀ ਚਿੰਤਾਂਵਾਂ ਦੇ ਵਿੱਚ ਡੁੱਬੇ ਰਹਿੰਦੇ ਹਾਂ ਅਤੇ ਸਾਚੇ ਨਾਮ ਦੀ ਭੁੱਖ ਲੱਗਦੀ ਹੀ ਨਹੀਂ। ਫਿਰ ਸੱਚਾ ਨਾਮ ਅਧਾਰ ਕਿਵੇਂ ਬਣ ਸਕਦਾ ਹੈ? ਜਿਹਨਾਂ ਬ੍ਰਹਮ ਗਿਆਨੀਆਂ ਨੇ ਪ੍ਰਭੂ ਪ੍ਰਾਪਤੀ ਕੀਤੀ ਹੈ ਉਹ ਦੱਸ ਰਹੇ ਹਨ:

"ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥" (ਪੰਨਾ ੯੧੭)

ਪਰ ਸਤਿਗਰੂ ਦੀ ਪ੍ਰਾਪਤੀ ਕਦੋਂ ਹੋਈ? ਇਹ ਪ੍ਰਾਪਤੀ ਉਸ ਵੇਲੇ ਹੋਈ ਜਦ ਸਚਾ ਨਾਮ ਜੀਵਨ ਦਾ ਆਧਾਰ ਬਣਿਆ:

"ਸਾਚਾ ਨਾਮੁ ਮੇਰਾ ਆਧਾਰੋ ॥ ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥"

ਜਿੰਨਾ ਚਿਰ ਹੋਰ ਵਾਸਨਾਵਾਂ ਅਤੇ ਹੋਰ ਚਿੰਤਾਵਾਂ ਤੇਰੇ ਕੋਲੋਂ ਸੈਕੇਂਡਰੀ ਨਹੀਂ ਬਣਦੀਆਂ; ਉਤਨਾ ਚਿਰ ਪ੍ਰਮਾਤਮਾ ਦੇ ਦਰਸ਼ਨ ਹੋਣ ਦਾ ਕੋਈ ਵਸੀਲਾ ਨਹੀਂ ਬਣ ਸਕਦਾ ।

"ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥"

ਕਿਉਂਕਿ ਚਿੰਤਾ ਇੱਕ ਐਸੀ ਚੀਜ਼ ਹੈ ਜਿਹੜੀ ਇਨਸਾਨ ਦੇ ਅੰਤਰੀਵ ਨੂੰ ਇਸ ਤਰਾਂ ਖੋਖਲਾ ਕਰ ਦਿੰਦੀ ਹੈ ਜਿਸ ਤਰ੍ਹਾਂ ਲੱਕੜ ਨੂੰ ਸਿਉਂਕ ਅੰਦਰੋ-ਅੰਦਰ ਖਾ ਜਾਂਦੀ ਹੈ। ਬਾਹਰੋਂ ਸੱਭ ਇਨਸਾਨ ਠੀਕ ਲੱਗਦੇ ਹਨ। ਇਸੇ ਕਰਕੇ ਮਹਾਰਾਜ ਨੇ ਬਾਣੀ ਵਿੱਚ ਇਸ਼ਾਰਾ ਕੀਤਾ ਹੈ:

"ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥<br>ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ ॥" (ਪੰਨਾ ੧੩੭੮)

ਸਾਰਿਆਂ ਨੂੰ ਇਕ ਗੁੱਝੀ ਅੱਗ ਲੱਗੀ ਹੋਈ ਹੈ। ਉੱਪਰੋਂ ਸੱਭ ਸਹੀ ਲੱਗਦੇ ਹਨ ਪਰ ਜੇ ਅੰਦਰ ਝਾਤੀ ਮਾਰੀਏ ਤਾਂ ਹਰ ਇਕ ਦੇ ਅੰਦਰ ਇਕ ਧੁੱਖ ਧੁਖਣੀ ਲੱਗੀ ਹੋਈ ਹੈ। ਇਹ ਧੁੱਖਣੀ ਉਹਨਾਂ ਚਿੰਤਾਵਾਂ ਕਰਕੇ ਹੈ ਜਿਹੜੀਆਂ ਸਾਨੂੰ ਨਹੀਂ ਕਰਨੀਆਂ ਚਾਹੀਦੀਆਂ। ਸੰਸਾਰ ਠੀਕ ਨਹੀਂ, ਸਰੀਰ ਠੀਕ ਨਹੀਂ, ਬਾਲ ਬੱਚਾ ਠੀਕ ਨਹੀਂ, ਪਰੀਵਾਰ ਠੀਕ ਨਹੀਂ, ਸਮਾਜ ਠੀਕ ਨਹੀਂ, ਭਾਵ ਕੀ ਕਿ ਸਾਨੂੰ ਕੁਝ ਵੀ ਠੀਕ ਨਹੀਂ ਲਗਦਾ। ਅਸਾਂ ਇਕ ਜਿੱਦ ਪਕੜੀ ਹੋਈ ਹੈ ਕਿ ਜੋ ਵੀ ਹੋ ਰਿਹਾ ਹੈ ਉਹ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਅਤੇ ਗੁਰਬਾਣੀ ਦਾ ਫੈਸਲਾ ਹੈ ਕਿ ਇਹ ਹੋਣਾ ਹੀ ਇਸ ਤਰ੍ਹਾਂ ਸੀ ਤਾਂਹੀਉ ਤਾਂ ਹੋ ਰਿਹਾ ਹੈ।

"ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥ ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥" (ਪੰਨਾ ੧੪੨੯)

ਪ੍ਰਮਾਤਮਾ ਦੀ ਦੁਨੀਆਂ ਦੇ ਵਿੱਚ ਅਨਹੋਣੀ ਨਾਂ ਦੀ ਕੋਈ ਗਲ ਹੈ ਹੀ ਨਹੀਂ। ਜਿਹੜੀ ਨਹੀਂ ਸੀ ਹੋਣੀ ਚਾਹੀਦੀ ਉਹ ਨਹੀਂ ਹੋ ਰਹੀ। ਜੇ ਹੋ ਰਹੀ ਹੈ ਤਾਂ ਇਸ ਦਾ ਮਤਲਬ ਉਸ ਨੇ ਹੋਣਾ ਹੀ ਸੀ। ਜਦ ਉਸ ਨੇ ਹੋਣਾ ਹੀ ਹੈ ਤਾਂ ਉਸ ਚਿੰਤਾ ਨੂੰ ਕਰਨ ਦਾ ਕੀ ਫਾਇਦਾ। ਪਰ ਅਸੀਂ ਉਸ ਚਿੰਤਾ ਨੂੰ ਛੱਡਦੇ ਹੀ ਨਹੀਂ, ਪੱਕੜ ਕੇ ਰੱਖਦੇ ਹਾਂ। ਤਾਂ ਅੰਦਰ ਕਿਸੇ ਤਰ੍ਹਾਂ ਵੀ ਸ਼ਾਂਤੀ ਨਹੀਂ ਆਉਂਦੀ। ਹੋਰ ਇੱਛਾਵਾਂ ਸਾਰੀਆਂ ਪਰਬਲ ਹੁੰਦੀਆਂ ਜਾਂਦੀਆਂ ਹਨ। ਇਸ ਤਾ ਮਤਲਬ ਇਹ ਨਹੀਂ ਕਿ ਅਸੀਂ ਕਰਮ ਕਰਨਾ ਬੰਦ ਕਰ ਦੇਣਾ ਹੈ। ਬਾਣੀ ਇਸ਼ਾਰਾ ਕਰਦੀ ਹੈ ਕਿ ਕਰਮ ਤਾਂ ਜਰੂਰ ਕਰੋ ਪਰ ਉਸ ਕਰਮ ਦੇ ਫਲ

ਦਾ ਫਿਕਰ ਛੱਡ ਦਿਉ। ਅਸਲੀ ਇੱਛਾ ਕੁੱਝ ਹੋਰ ਹੀ ਹੋਣੀ ਚਾਹੀਦੀ ਹੈ।

"ਸੁਣਿ ਵਡਾ ਆਖੈ ਸਭੁ ਕੋਇ ॥ ਕੇਵਡੁ ਵਡਾ ਡੀਠਾ ਹੋਇ ॥" (ਪੰਨਾ ੯)

ਜਦੋਂ ਤੂੰ ਇਹ ਸੁਣਿਆ ਕਿ ਪ੍ਰਮਾਤਮਾ ਬੜਾ ਵੱਡਾ ਹੈ ਤਾਂ ਤੈਨੂੰ ਡਿੱਠਣ ਦਾ ਚਾਉ ਪੈਦਾ ਹੋਣਾ ਚਾਹੀਦਾ ਸੀ। ਇਹ ਮਨ ਵਿੱਚ ਚਾਉ ਪੈਦਾ ਹੋਣਾ ਚਾਹੀਦਾ ਸੀ ਕਿ ਮੈਂ ਆਪਣੇ ਆਪ ਵੇਖਾਂ, ਉਸਨੂੰ ਐਕਸਪੀਰੀਐਂਸ ਕਰਾਂ ਕਿ ਉਹ ਕਿਤਨਾ ਕੁ ਵੱਡਾ ਹੈ। ਉਹਦਾ ਉੱਪਰਾਲਾ ਕਰਨ ਦੀ ਬਜਾਏ ਬਸ ਸੁਣ ਸੁਣਾਕੇ ਹੀ ਦੁਹਰਾਨਾ ਸ਼ੁਰੂ ਕਰ ਦਿਤਾ ਕਿ ਉਹ ਬਹੁਤ ਵੱਡਾ ਹੈ। ਗੁਰਬਾਣੀ ਸਮਝਾ ਰਹੀ ਹੈ ਕਿ ਜਿਤਨਾ ਚਿਰ ਬਾਕੀ ਇਛਾਵਾਂ ਛੱਡ ਕੇ ਤੂੰ ਇਕ ਭੁੱਖ ਨਾ ਰੱਖ ਲਏਗਾ, ਉਨ੍ਹਾਂ ਚਿਰ ਇਹ ਗਲ ਨਹੀਂ ਬਣਨੀ। ਔਰ ਬਾਣੀ ਉਸ ਤੇ ਮੋਹਰ ਲਗਾਂਉਦੀ ਹੈ ਕਿ ਇਹ ਕਿਸੇ ਸੰਤ ਸਮਾਜ ਦੀ ਜਾਂ ਕਿਸੇ ਟਕਸਾਲ ਦੀ ਬਣਾਈ ਹੋਈ ਰਸਮੋ ਰਵਾਇਤ ਨਹੀਂ ਹੈ। ਇਹ ਤਾਂ ਗੁਰਦੇਵ ਦੇ ਮੁਖਾਰਬਿੰਦ ਤੋਂ ਆਈ ਹੋਈ ਧੁਰ ਕੀ ਬਾਣੀ ਹੈ। ਉਸ ਪ੍ਰਮਾਤਮਾ ਨੇ, ਉਸ ਪ੍ਰਭੂ ਨੇ, ਉਸ ਕਰਤੇ ਨੇ ਗੁਰੂ ਦੇ ਮੂੰਹ ਤੇ ਬੈਠੇ ਕੇ ਇਹ ਗਲ ਸਾਡੇ ਤਕ ਪਹੁੰਚਾਈ ਹੈ।

"ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥"

ਗੁਰਦੇਵ ਦੀ ਇਸੇ ਕਰਕੇ ਇਤਨੀ ਮਹੱਤਤਾ ਹੈ ਕਿਉਂਕਿ ਪ੍ਰਮਾਤਮਾ ਗੁਰੂ ਦੇ ਮੁਖਾਰਬਿੰਦ ਉਤੇ ਬੈਠ ਜਾਂਦਾ ਹੈ। ਇਸੇ ਕਰਕੇ ਇਸ ਨੂੰ ਧੁਰ ਕੀ ਬਾਣੀ ਕਹਿੰਦੇ ਹਨ। ਇਹ ਸਨੇਹਾ ਉਹਦੇ ਕੋਲੋਂ ਸਿੱਧਾ ਆ ਰਿਹਾ ਹੈ। ਜੇਕਰ ਉਸ ਸ਼ਕਤੀ ਨੂੰ ਐਕਸਪੀਰੀਐਂਸ ਕਰਨ ਦਾ ਚਾਉ ਹੈ, ਜੇ ਤੂੰ ਆਪਣੇ ਅਸਲੀ ਰੂਪ ਨੂੰ ਦੇਖਣਾ ਚਾਹੁੰਦਾ ਹੈਂ, ਜੇਕਰ ਤੂੰ ਦੇਖਣਾ ਚਾਹੁੰਦਾ ਹੈਂ ਕਿ ਤੇਰਾ ਨਿੱਜ ਘਰ ਕਿਥੇ ਹੈ,

"ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਹਾਲੇ ॥" (ਪੰਨਾ ੩੪੭)

ਅਗਰ ਤੂੰ ਉਸ ਅਵਸਥਾ ਨੂੰ ਦੇਖਣਾ ਚਾਹੁੰਦਾ ਹੈ ਤਾਂ ਫਿਰ ਸਚੇ ਨਾਮ ਨੂੰ ਆਪਣੇ ਜੀਵਨ ਦਾ ਆਧਾਰ ਬਣਾ।

ਫਾਰਮੂਲਾ, ਕੁੰਜੀ ਹੱਥ ਪਕੜਾ ਦਿੱਤੀ ਹੈ ਅਤੇ ਸਮਝਾ ਦਿਤਾ ਹੈ ਕਿ ਬਸ ਉਸਦਾ ਭੇਦ ਇਹੀ ਹੈ। ਜਿਤਨਾ ਚਿਰ ਸਚਾ ਨਾਮ ਜੀਵਨ ਦਾ ਅਧਾਰ ਨਹੀਂ ਬਣਦਾ ਉਤਨਾ ਚਿਰ ਇਹ ਖ਼ਵਾਹਸ਼ ਪੂਰੀ ਹੋ ਹੀ ਨਹੀਂ ਸਕਦੀ।

"ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥ ਸਾਚਾ ਨਾਮੁ ਮੇਰਾ ਆਧਾਰੋ ॥੪॥"

ਸੋ ਇਹ ਗਲ ਕਿਸ ਤਰ੍ਹਾਂ ਬਣੇ। ਜਿਹੜਾ ਅਧਿਆਤਮਿਕ ਵਿਚਾਰ ਦਿੱਤਾ ਜਾ ਰਿਹਾ ਸੀ ਉਸ ਨੂੰ ਅਸਲੀਅਤ ਵਿੱਚ ਜ਼ਾਹਿਰ ਕਰਨ ਲਈ ਗੁਰਬਾਣੀ ਪਹਿਲਾ ਕਦਮ ਦਸ ਰਹੀ ਹੈ ਕਿ ਸਚਾ ਨਾਮ ਅਧਾਰ ਕਿਸ ਤਰ੍ਹਾਂ ਬਣੇਗਾ। ਪਹਿਲਾਂ ਉਸਦੇ ਸ਼ਬਦ ਨਾਲ ਪਿਆਰ ਕਰਨਾ ਸਿਖ।

"ਸਬਦਿ ਧਰਹੁ ਪਿਆਰੋ"

ਜਿਹੜੀ ਇਕ ਭੇਦ ਭਰੀ ਗਲ ਸੀ ਉਸ ਨੂੰ ਸਰੀਰਕ ਤੌਰ ਤੇ ਕਿਸ ਤਰਾਂ ਕਮਾਇਆ ਜਾ ਸਕਦਾ ਹੈ ਉਹ ਸਾਡੇ ਸਾਹਮਣੇ ਰੱਖ ਦਿੱਤੀ ਹੈ। ਸੰਸਾਰ ਨਾਲੋਂ ਪਿਆਰ ਹਟਾਕੇ ਪ੍ਰਮਾਤਮਾ ਦੇ ਸ਼ਬਦ ਨਾਲ ਪਿਆਰ ਜੋੜਨ ਦੀ ਜਰੂਰਤ ਹੈ। ਪਰ ਅਸੀਂ ਪ੍ਰਭੂ ਦੇ ਨਾਲ ਵੀ ਹੇਰਾ ਫੇਰੀਆਂ ਕਰਦੇ ਹਾਂ। ਸਾਡਾ ਪਿਆਰ ਤਾਂ ਸੰਸਾਰ ਨਾਲ ਹੈ ਸ਼ਬਦ ਨਾਲ ਨਹੀਂ। ਸਾਡਾ ਪਿਆਰ ਕਰਤਾਰ ਨਾਲ ਅਜੇ ਤੱਕ ਪਇਆ ਹੀ ਨਹੀਂ, ਕਿਉਂਕਿ ਜਿਸ ਦੇ ਨਾਲ ਪਿਆਰ ਹੋ ਜਾਏ ਉਸਦੇ ਕੋਲੋਂ ਇਕ

ਘੜੀ ਵੀ ਦੂਰ ਰਹਿਣਾ ਔਖਾ ਹੁੰਦਾ ਹੈ।

"ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥" (ਪੰਨਾ ੯੬)

ਜੇਕਰ ਸ਼ਬਦ ਦੇ ਨਾਲ ਪਿਆਰ ਹੋ ਜਾਏ ਤਾ ਹੋਰ ਗਲ ਯਾਦ ਆ ਹੀ ਨਹੀਂ ਸਕਦੀ। ਦੁਨੀਆਵੀਂ ਪਿਆਰਾਂ ਦੇ ਵਿੱਚ ਜਿਹੜੇ ਜੀਵਨ ਗੁਜਾਰ ਚੁੱਕੇ ਹਨ ਉਨ੍ਹਾਂ ਨੂੰ ਪਤਾ ਹੈ ਕਿ ਜਦੋਂ ਕਿਸੇ ਤਾਂਗ ਦੇ ਵਿੱਚ ਸਰੀਰ ਡੁੱਬਾ ਹੁੰਦਾ ਹੈ ਤਾਂ ਉਸ ਵੇਲੇ ਨਾ ਦਿਨੇ ਚੈਨ ਹੁੰਦਾ ਹੈ ਨਾ ਰਾਤ ਨੂੰ ਚੈਨ ਹੁੰਦਾ ਹੈ। ਸੋ ਅਗਰ ਜੀਵ ਦੁਨਿਆਵੀ ਪਿਆਰ ਛੱਡ ਕੇ ਸ਼ਬਦ ਦਾ ਪਿਆਰ ਪੱਕੜ ਲਵੇ ਤਾਂ ਜੀਭਾ ਤੋਂ ਸ਼ਬਦ ਕਦੀ ਅਲੱਗ ਨਾ ਹੋਵੇ। ਹਰ ਸਾਹ ਦੇ ਨਾਲ ਜੁੜਿਆ ਹੋਇਆ ਸ਼ਬਦ ਨਾਲ ਚੱਲੇ। ਇਸ ਢੰਗ ਨਾਲ ਸ਼ਬਦ ਜੀਵਨ ਦਾ ਅਧਾਰ ਬਣ ਜਾਏਗਾ। ਅਗਰ ਸ਼ਬਦ ਨੂੰ ਜੀਵਨ ਦਾ ਅਧਾਰ ਬਨਾਉਣਾ ਹੈ ਤਾਂ ਸ਼ਬਦ ਦੇ ਪਿਆਰ ਤੋਂ ਸ਼ੁਰੂ ਕਰਨਾ ਪਵੇਗਾ। ਇਸੇ ਕਰਕੇ ਗੁਰਸਿੱਖ ਦੀ ਅਧਿਆਤਮਿਕ ਯਾਤਰਾ ਜਪੁ ਤੋਂ ਸ਼ੁਰੂ ਹੁੰਦੀ ਹੈ। ਸ਼ਬਦ ਨੂੰ ਜਪਦਿਆਂ-ਜਪਦਿਆਂ ਉਹ ਪਿਆਰ ਬਣ ਜਾਏਗਾ। ਪਿਆਰ ਕਰਦਿਆਂ-ਕਰਦਿਆਂ ਉਹ ਅਧਾਰ ਬਣ ਜਾਏਗਾ ਅਤੇ ਜਿਸ ਦਿਨ ਉਹ ਅਧਾਰ ਬਣ ਗਿਆ ਉਸ ਦਿਨ ਅਨੰਦ ਦਾ ਪਤਾ ਲੱਗ ਜਾਏਗਾ।

"ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥"

ਧਿਆਨ ਦੇਣਾ ਇਹ ਅੱਖਰ ਸੰਤਾ ਲਈ ਕਿਹਾ ਗਿਆ ਹੈ। ਜਦੋਂ ਬਾਣੀ ਦੇ ਵਿੱਚ ਇਹੋ ਜਿਹੇ ਟਾਈਟਲ ਵਰਤੇ ਗਏ ਹਨ ਜਿਵੇਂ ਕਿ ਬਾਬਾ, ਸਾਧੋ, ਮਾਈ, ਭਾਈ ਰੇ, ਆਦਿ ਇਹ ਐਵੇਂ ਹੀ ਨਹੀਂ ਹਨ। ਕਿਉਂਕਿ ਅਸੀਂ ਪਿਛੇ ਸਮਝ ਆਏ ਹਾਂ ਕਿ ਆਨੰਦ ਬਾਣੀ ਦੇ ਵਿੱਚ ਤੀਸਰੇ ਪੜਾਵ ਤੋ ਚੌਥੇ ਪੜਾਵ ਦੀ ਯਾਤਰਾ ਦੀ ਗਲ ਦੱਸੀ ਜਾ ਰਹੀ ਹੈ। ਏਸ ਕਰਕੇ ਸੰਤੋਂ ਆਮ ਇਨਸਾਨ ਨੂੰ ਨਹੀਂ ਕਿਹਾ ਜਾ ਰਿਹਾ ਬਲਕਿ ਜਿਹੜੇ ਤੀਸਰੇ ਪੜਾਵ ਦੇ ਜੀਅ ਹਨ ਉਨ੍ਹਾਂ ਵੱਲ ਇਸ਼ਾਰਾ ਕੀਤਾ ਜਾ ਰਿਹਾ ਹੈ। ਜਦੋਂ ਗੁਰਬਾਣੀ ਕਹਿੰਦੀ ਹੈ:

"ਇਆਨੜੀਏ ਮਾਨੜਾ ਕਾਇ ਕਰੇਹਿ ॥ ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥" (ਪੰਨਾ ੭੨੨)

ਉੱਥੇ ਆਮ ਇਨਸਾਨਾ ਨੂੰ ਸੰਬੋਧਨ ਕੀਤਾ ਜਾ ਰਿਹਾ ਹੈ।

ਜਦੋਂ ਗੁਰਬਾਣੀ ਕਹਿੰਦੀ ਹੈ:

"ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ ॥ ਮੈ ਬਿਗਰਿਓ ਬਿਗਰੈ ਮਤਿ ਅਉਰਾ ॥੧॥"

ਉੱਥੇ ਬਾਬਾ ਇਕ ਖਾਸ ਅਵਸਥਾ ਤੇ ਪਹੁੰਚੀ ਹੋਈ ਜੀਵਆਤਮਾ ਵਾਸਤੇ ਹੈ।

ਇਸੇ ਤਰਾਂ "ਸਾਧੋ ਮਨ ਕਾ ਮਾਨੁ ਤਿਆਗਉ ॥" ਸਾਧਨਾ ਕਰਕੇ ਕੁਝ ਪ੍ਰਾਪਤ ਕਰਨ ਵਾਲਿਆਂ ਵਲ ਇਸ਼ਾਰਾ ਹੈ।

ਇਹ ਤੀਸਰੇ ਪੱਦ ਤੇ ਪਹੁੰਚੇ ਹੋਈ ਜੀਵ ਇਸਤਰੀ ਨੂੰ ਇਸ਼ਾਰਾ ਕੀਤਾ ਜਾ ਰਿਹਾ ਹੈ ਕਿ ਜੇਕਰ ਹੁਣ ਤੂੰ ਉਸ ਸਤੋਰੀ ਨੂੰ ਸਮਾਧੀ ਵਿੱਚ ਬਦਲਣਾ ਚਾਹੁੰਦੀ ਹੈਂ ਤਾਂ ਨਾਮ ਨੂੰ ਜੀਵਨ ਦਾ ਅਧਾਰ ਬਨਾਉਣਾ ਹੋਏਗਾ। ਜੇਕਰ ਅਧਾਰ ਨਹੀਂ ਬਣਿਆ ਤਾਂ ਅੱਗੇ ਯਾਤਰਾ ਨਹੀਂ ਚੱਲੇਗੀ। ਜਿਸ ਦਿਨ ਅਧਾਰ ਬਣਿਆ ਉਸ ਦੀ ਨਿਸ਼ਾਨੀ ਅਗੇ ਦੱਸਦੇ ਹਨ।

"ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥ ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥ ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥
ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥੫॥"

ਪੰਜ ਤਰੀਕਿਆਂ ਨਾਲ ਦੁਨੀਆਂ ਦੇ ਉੱਤੇ ਆਵਾਜ ਬਾਹਰ ਆਉਂਦੀ ਹੈ। ਜਿਸ ਤਰ੍ਹਾਂ ਇਕ ਤਬਲਾ ਵੱਜ ਰਿਹਾ ਹੈ। ਇਸਨੂੰ ਅੰਗਰੇਜੀ ਵਿੱਚ ਪਰਕਸਣ ਇੰਸਟਰੂਮੈਂਟ (Percussion Instrument) ਕਹਿੰਦੇ ਹਨ ਭਾਵ ਕਿਸੇ ਚੀਜ ਨੂੰ ਠੋਕਣ ਨਾਲ ਆਵਾਜ ਦਾ ਪੈਦਾ ਹੋਣਾ। ਇਸੇ ਤਰਾਂ ਜੋ ਵਾਜਾ ਵਜਦਾ ਹੈ ਉਹ ਪੱਖੇ ਦੀ ਹਵਾ ਕਰਕੇ ਆਵਾਜ ਕਢਦਾ ਹੈ। ਸਾਰੰਗੀ ਦੀ ਤਾਰ ਨੂੰ ਵਾਲਾਂ ਦੇ ਗਜ ਨਾਲ ਰਗੜਨ ਨਾਲ ਆਵਾਜ ਨਿਕਲਦੀ ਹੈ। ਸਿਤਾਰ ਦੀ ਤਾਰ ਨੂੰ ਟੁੰਬਿਆ ਜਾਂਦਾ ਹੈ। ਬਾਂਸੁਰੀ ਵਿੱਚ ਫੂਕ ਮਾਰਕੇ ਸਾਉਂਡ ਪੈਦਾ ਕੀਤੀ ਜਾਂਦੀ ਹੈ। ਇਹਨਾਂ ਪੰਜਾਂ ਤਰੀਕਿਆਂ ਦੀ ਆਪਣੀ ਆਪਣੀ ਕੁਆਲਿਟੀ ਹੈ। ਸੋ ਤੀਸਰੇ ਪੱਦ ਦੀ ਨਿਸ਼ਾਨੀ ਹੈ ਕਿ ਜਿੰਨੀ ਵੀ ਭਾਂਤ ਭਾਂਤ ਦੀ ਸਾਉਂਡ ਹੈ ਇਹ ਸਾਰੀ ਮਿਲ ਕੇ ਇੱਕ ਹੋ ਜਾਏਗੀ। ਇਕ ਸ਼ਬਦ ਬਣ ਜਾਏਗਾ। ਉਸ ਖੁਸ਼ਨਸੀਬ ਹਿਰਦੇ ਵਿਚ ਪੂਰਨ ਆਨੰਦ ਬਣ ਜਾਂਦਾ ਹੈ।

"ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥"

ਹਰ ਤਰ੍ਹਾਂ ਦੀ ਸਾਉਂਡ ਇਕ ਸ਼ਬਦ ਵਿੱਚ ਜਾ ਕੇ ਮਿਲ ਜਾਏਗੀ। ਜਿਹੜੀ ਬਹੁ-ਰੰਗੀ ਹੈ ਉਹ ਇੱਕ ਰੰਗੀ ਬਣ ਰਹੀ ਹੈ। ਅੱਜ ਘੜਿਆਲ ਅਲੱਗ ਸੁਣਾਈ ਦਿੰਦਾ ਹੈ। ਹਵਾ ਅਲੱਗ ਸੁਣਾਈ ਦਿੰਦੀ ਹੈ। ਸਾਰੰਗੀ ਅਲੱਗ ਸੁਣਾਈ ਦਿੰਦੀ ਹੈ। ਉਨ੍ਹਾਂ ਸਾਰੀਆਂ ਅਵਾਜਾਂ ਦੇ ਵਿੱਚੋਂ ਇੱਕ ਸ਼ਬਦ ਸੁਣਾਈ ਦੇਣ ਲਗ ਪਵੇਗਾ। ਜਿਸ ਘਰ ਦੇ ਵਿੱਚ ਉਹ ਆ ਰਿਹਾ ਹੈ, (ਕਲਾ ਜਿਤੁ ਘਰਿ ਧਾਰੀਆ) ਜਿੱਥੇ ਉਹ ਪ੍ਰਗਟ ਹੋ ਰਿਹਾ ਹੈ, ਉੱਥੇ ਪੰਜਾਂ ਨੇ ਇੱਕ ਹੋ ਜਾਣਾ ਹੈ।

"ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥" (ਪੰਨਾ ੫੪●)

ਜਿਸ ਪਾਸੇ ਵੀ ਜੋ ਅਕਾਸ਼ ਹੈ, ਪਾਤਾਲ ਹੈ ਸਭ ਪਾਸਿਉਂ ਇਕ ਸ਼ਬਦ ਦੀ ਆਵਾਜ ਹੀ ਸੁਣਾਈ ਦੇਵੇਗੀ। ਜੇਕਰ ਕਿਸੇ ਪਾਸੇ ਬੱਚਾ ਵੀ ਰੋਏਗਾ ਤਾਂ ਉਹਦੇ ਵਿੱਚੋਂ ਵੀ ਸ਼ਬਦ ਸੁਣਾਈ ਦੇਵੇਗਾ। ਜੇ ਕੋਈ ਹੱਸ ਰਿਹਾ ਹੈ ਤਾਂ ਵੀ ਉਸੇ ਦੀ ਹੀ ਅਵਾਜ ਸੁਣਾਈ ਦੇ ਜਾਏਗੀ। ਉਸ ਸਰੀਰ ਰੂਪੀ ਘਰ ਦੇ ਵਿੱਚ ਕੇਵਲ ਇਕ ਸ਼ਬਦ ਹੀ ਰਹਿ ਜਾਏਗਾ। ਕਿਉਂਕਿ ਉਹ ਸ਼ਬਦ ਜੀਵਨ ਦਾ ਅਧਾਰ ਬਣ ਗਿਆ ਹੈ।

ਉਸ ਦੀ ਬਖਸ਼ਿਸ਼ ਦੀ ਨਿਸ਼ਾਨੀ ਇਹ ਹੈ ਕਿ ਸਾਰੀ ਹੀ ਕੁਦਰਤ ਦੇ ਵਿੱਚੋਂ, ਸਾਰੀ ਕਾਇਨਾਤ ਦੇ ਵਿੱਚੋਂ ਇਕ ਸ਼ਬਦ ਦੀ ਆਵਾਜ ਸੁਣਾਈ ਦੇਣੀ ਸ਼ੁਰੂ ਹੋ ਜਾਵੇ। ਜਿਸ ਦਿਨ ਸਾਰੇ ਹੀ ਸ਼ਬਦਾਂ ਦਾ ਮੇਲ ਹੋਕੇ ਇਕ ਸ਼ਬਦ ਬਣ ਕੇ ਰਹਿ ਗਿਆ ਉਸ ਦਿਨ, ਪੰਜਾਂ ਕਰਮ ਇੰਦਰੀਆਂ ਨੂੰ ਜਿਹੜੇ ਚੋਰ ਪੱਕੜ ਕੇ ਬੈਠੇ ਹੋਏ ਸਨ ਉਨ੍ਹਾਂ ਤੋਂ ਛੁਟਕਾਰਾ ਹੋ ਜਾਏਗਾ। ਪੰਜੇ ਦੀਆਂ ਪੰਜੇ ਕਰਮ ਇੰਦਰੀਆਂ, ਪੰਜੇ ਦੀਆਂ ਪੰਜੇ ਗਿਆਨ ਇੰਦਰੀਆਂ ਅਤੇ ਸਾਰੀਆਂ ਸ਼ਰੁਤੀਆਂ ਆਜ਼ਾਦ ਹੋ ਜਾਣਗੀਆਂ।

"ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥"

ਜਿਹੜੇ ਦੂਤ ਮਾਇਆ ਦੇ ਨਾਲ ਜੋੜ ਰਹੇ ਹਨ ਉਹ ਕਾਬੂ ਵਿੱਚ ਆ ਜਾਣਗੇ। ਸਭ ਕਰਮ ਇੰਦਰੀਆਂ ਦਾ ਆਪਣਾ ਆਪਣਾ ਸਵਾਦ ਹੈ, ਆਪਣਾ-ਆਪਣਾ ਭੋਗ ਹੈ। ਉਹਨਾ ਪੰਜਾਂ ਕਰਮ ਇੰਦਰੀਆਂ ਦਾ ਭੋਗਾਂ ਤੋਂ ਛੁਟਕਾਰਾ ਹੋ ਗਿਆ। ਜਿਤਨੀਆਂ ਇਛਾਵਾਂ ਬਾਕੀ ਹਨ, ਜਿਤਨੀਆਂ ਬਾਕੀ ਭੁੱਖਾਂ ਹਨ, ਉਹ ਸਾਰੀਆਂ ਖਤਮ ਹੋ ਗਈਆਂ। ਹਰ ਕਰਮ ਇੰਦਰੀ ਦੀ ਭੁੱਖ ਖਤਮ ਹੋ ਗਈ। ਉਹ ਪੰਜੇ ਦੂਤ ਜਿਹੜੇ ਕਿ ਤੈਨੂੰ ਪੱਕੜ ਕੇ ਮਾਇਆ ਵੱਲ ਭਜਾ ਰਹੇ ਸਨ ਉਨ੍ਹਾਂ ਤੋਂ ਆਜ਼ਾਦੀ

ਮਿਲ ਜਾਏਗੀ। ਜਿਸ ਦਿਨ ਉਨ੍ਹਾਂ ਤੋਂ ਆਜ਼ਾਦੀ ਮਿਲੀ ਉਸ ਦਿਨ ਪਹਿਲੀ ਬਾਰ ਸਾਉਂਡਲੈਸ ਸਾਉਂਡ ਦਾ, ਅਨਹੱਦ ਨਾਦ ਦਾ ਅਹਿਸਾਸ ਹੋਏਗਾ। ਅੱਜ ਜਿੰਨੀ ਵੀ ਆਵਾਜ ਸੁਣ ਰਿਹਾ ਹੈਂ ਉਹ ਪੰਜਾਂ ਤਰੀਕਿਆਂ ਤੋਂ ਬਣੀ ਹੋਈ ਆਵਾਜ ਸੁਣ ਰਿਹਾ ਹੈਂ। ਯਾਤਰਾ ਕਰਦਿਆਂ-ਕਰਦਿਆਂ ਉਥੇ ਪਹੁੰਚ ਜਾਂਏਗਾ ਜਿੱਥੇ ਕਿ ਇੱਕ ਹੱਥ ਦੀ ਤਾੜੀ ਦੀ ਅਵਾਜ਼ ਸੁਣਾਈ ਦੇਵੇਗੀ। ਉਥੇ ਅਨਹੱਦ ਸ਼ਬਦ ਦੀ ਪਹਿਚਾਨ ਹੋਏਗੀ। ਪਰ ਇਸ ਯਾਤਰਾ ਨੂੰ ਅਗੇ ਚਲਾਉਣ ਲਈ ਉਸਦੀ ਕਿਰਪਾ ਦੀ ਜਰੂਰਤ ਹੈ।

"ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥"

ਇਹ ਹਰ ਇਕ ਦੇ ਵਸ ਦਾ ਰੋਗ ਨਹੀਂ। ਜਿਸ ਤੇ ਉਸਦੀ ਮਿਹਰ ਹੋ ਗਈ ਉਸੇ ਨੂੰ ਹੀ ਇਹ ਸਵਾਦ ਪੈਂਦਾ ਹੈ। ਉਸੇ ਦੇ ਅੰਦਰ ਇਹ ਭੁੱਖ ਜਾਗਦੀ ਹੈ। ਉਨ੍ਹਾਂ ਦੇ ਸੱਭ ਗਾਣੇ ਬਜਾਣੇ ਬੰਦ ਹੋ ਜਾਂਦੇ ਹਨ। ਸੱਭ ਲੈਕਚਰ ਬੰਦ ਹੋ ਜਾਂਦੇ ਹਨ, ਸੱਭ ਕਥਾ ਕਥਾਵਾਂ ਬੰਦ ਹੋ ਜਾਂਦੀਆਂ। ਬਸ ਇਕੋ ਗਲ ਰਹਿ ਜਾਂਦੀ ਹੈ: "ਸਿ ਨਾਮਿ ਹਰਿ ਕੈ ਲਾਗੇ"।

"ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹੱਦ ਵਾਜੇ ॥"

ਸਿਖ ਜਗਤ ਵਿੱਚ ਅੱਜ ਕਲ ਗੁਰਬਾਣੀ ਨੂੰ ਅਨੇਕ ਪ੍ਰਕਾਰ ਦੀਆਂ ਧੁਨਾਂ ਨਾਲ ਗਾਇਆ ਜਾ ਰਿਹਾ ਹੈ ਪਰ ਗੁਰਬਾਣੀ ਦਾ ਅਨਹੱਦ ਨਾਦ ਕੀ ਹੈ ਉਸਦੀ ਬਹੁਤ ਘਟ ਜੀਵਾਂ ਨੂੰ ਤਾਲਾਸ਼ ਹੈ। ਜ਼ਾਹਿਰ ਹੈ ਕਿ ਅਸੀਂ ਕਿਸੇ ਬੁਨਿਆਦੀ ਭਰਮ ਵਿੱਚ ਫਸੇ ਹੋਏ ਹਾਂ। ਮਿਸਾਲ ਵਜੋਂ ਸ੍ਰੀ ਗੁਰੂ ਅਮਰਦਾਸ ਜੀ ਬਾਰੇ ਇਹ ਕਹਾਣੀ ਪ੍ਰਚਲਤ ਕਰ ਦਿਤੀ ਗਈ ਹੈ ਕਿ ਉਹਨਾਂ ਨੇ ਬਾਰ੍ਹਾ ਸਾਲ ਪਾਣੀ ਦੀ ਗਾਗਰ ਢੋਈ ਸੀ ਜਿਸ ਕਰਕੇ ਉਹਨਾਂ ਨੂੰ ਗੁਰਿਆਈ ਪ੍ਰਾਪਤ ਹੋ ਗਈ। ਇਥੇ ਜਰਾ ਵਿਚਾਰਨ ਵਾਲੀ ਗਲ ਹੈ ਕਿ ਜੇਕਰ ਇਹ ਭੇਦ ਪਤਾ ਲੱਗ ਗਿਆ ਸੀ ਕਿ ਇਕ ਬਜੁਰਗ ਨੇ ਬਾਹਠ (੬੨) ਸਾਲ ਦੀ ਉਮਰ ਵਿੱਚ ਇਕ ਨੌਜਵਾਨ ਹਸਤੀ ਦੀ (ਉਸ ਵੇਲੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਮਰ ਲਗਭਗ ਅਠੱਤੀ "੩੮" ਕੁ ਸਾਲ ਦੀ ਦਸੀ ਜਾਂਦੀ ਹੈ) ਪਾਣੀ ਨਾਲ ਨਹਾਉਣ ਦੀ ਸੇਵਾ ਕਰਨੀ ਸ਼ੁਰੂ ਕੀਤੀ ਤੇ ਬਾਰ੍ਹਾਂ ਸਾਲਾਂ ਬਾਅਦ ਉਹਨੂੰ ਬ੍ਰਹਮ ਗਿਆਨ ਪ੍ਰਾਪਤ ਹੋ ਗਿਆ; ਤਾਂ ਫਿਰ ਭਾਈ ਜੇਠਾ ਜੀ ਨੇ ਇਸੇ ਤਰੀਕੇ ਨਾਲ ਆਪਣੇ ਗੁਰਦੇਵ (ਗੁਰੂ ਅਮਰ ਦਾਸ ਜੀ) ਦੀ ਸੇਵਾ ਕਿਉਂ ਨਾ ਕੀਤੀ ਜਦ ਕਿ ਉਹਨਾ ਦੇ ਗੁਰਦੇਵ ਤਾਂ ਬਹੁਤ ਬਿਰਥ ਆਵਸਥਾ ਵਿੱਚ ਸਨ। ਭਾਈ ਜੇਠਾ ਜੀ ਬਚਪਨ ਵਿੱਚ ਹੀ ਸ੍ਰੀ ਗੁਰੂ ਅਮਰ ਦਾਸ ਜੀ ਦੇ ਦਰਬਾਰ ਵਿੱਚ ਆ ਗਏ ਸਨ। ਪਰ ਉਹਨਾਂ ਨੇ ਤਾਂ ਇਸ ਕੰਮ ਵਲ ਧਿਆਨ ਵੀ ਨਾ ਦਿਤਾ। ਜੇਕਰ ਪਾਣੀ ਢੋਣ ਨਾਲ ਹੀ ਕਿਸੇ ਨੂੰ ਬ੍ਰਹਮ ਗਿਆਨ ਹੋ ਸਕਦਾ ਹੋਵੇ ਤਾਂ ਤੇ ਨਾਮ ਜੱਪਣ ਦੀ ਗਲ ਬਿਲਕੁਲ ਹੀ ਗਲਤ ਹੋ ਗਈ। ਅਤੇ ਸਿਖ ਧਰਮ ਦੇ ਵਿਰੋਧੀਆਂ ਦੇ ਇਰਾਦੇ ਵੀ ਕੁਝ ਇਸ ਢੰਗ ਦੇ ਹੀ ਸਨ ਕਿ ਗਲਤ ਮਲਤ ਕਹਾਣੀਆਂ ਪਰਚਲਤ ਕਰਕੇ ਇਸਦੇ ਸ਼ਰਦਾਲੂਆਂ ਨੂੰ ਭਟਕਣਾ ਵਿੱਚ ਪਾ ਦਿਤਾ ਜਾਵੇ। ਇਸੇ ਕਰਕੇ ਅਜ ਦਾ ਗੁਰਸਿਖ ਕਹਾਣੀ ਨੂੰ ਅਗੇ ਰਖਦਾ ਹੈ ਪਰ ਗੁਰਬਾਣੀ ਦੇ ਅਸਲੀ ਸੁਨੇਹੇ ਨੂੰ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕਰਦਾ। ਇਸ ਬੁਨਿਆਦੀ ਭੁਲੇਖੇ ਨੂੰ ਕਢਣ ਲਈ ਗੁਰਬਾਣੀ ਅਗੇ ਇਸ਼ਾਰਾ ਕਰਦੀ ਹੈ:

"ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥ ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥
ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥ ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥
ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥

ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥ ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥
ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥ ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ
ਸਵਾਰਿਆ ॥ ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥੭॥"

ਅਸਲੀਅਤ ਤਾਂ ਇਹ ਹੈ ਕਿ ਸ੍ਰੀ ਗੁਰੂ ਅਮਰ ਦਾਸ ਜੀ ਨੇ ੬੨ ਸਾਲ ਦੀ ਉਮਰ ਵਿੱਚ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿੱਚ ਆ ਕੇ ਭਗਤੀ ਮਾਰਗ ਅਪਨਾਇਆ ਅਤੇ ੭੪ ਸਾਲ ਦੀ ਉਮਰ ਵਿੱਚ ਪ੍ਰਮਾਤਮਾ ਦੀ ਮਿਹਰ ਸਦਕਾ ਉਹਨਾ ਨੂੰ ਬ੍ਰਹਮ ਗਿਆਨ ਪ੍ਰਾਪਤ ਹੋ ਗਇਆ। ਉਸ ਸਮੇ ਉਹਨਾਂ ਨੂੰ ਸਹੀ ਰੂਪ ਵਿੱਚ ਸਦੀਵੀ ਆਨੰਦ ਦਾ ਰਸ ਪ੍ਰਾਪਤ ਹੋਇਆ ਸੀ। ਪਰ ਅਸੀਂ ਉਸ ਰਸ ਦੀ ਭਾਲ ਵਿੱਚ ਅਜੇ ਨਿਕਲੇ ਹੀ ਨਹੀ। ਸਾਡੀ ਲਿਵ ਤਾਂ ਜ਼ਰੂਰ ਲੱਗੀ ਹੋਈ ਹੈ, ਪਰ ਸਾਡੀ ਲਿਵ ਮਾਇਆ ਦੇ ਭੋਗਾਂ ਦੇ ਆਨੰਦ ਦੇ ਨਾਲ ਜੁੜੀ ਹੋਈ ਹੈ। ਸਾਨੂੰ ਉਸ ਆਨੰਦ ਦੀ ਤਾਲਾਸ਼ ਹੈ ਜੋ ਹੁਣੇ ਹੀ ਮਿਲ ਜਾਏ। ਜੇਕਰ ਦਾਲ ਸਬਜੀ ਬੜੀ ਸੁਆਦਲੀ ਬਣੀ ਹੈ ਤਾਂ ਜੀਭਾ ਤੇ ਰੱਖਦਿਆਂ ਹੀ ਸਵਾਦ ਆ ਜਾਂਦਾ ਹੈ। ਪਰ ਜਿਹੜਾ ਇਹ ਅਨੰਦ ਆਇਆ ਹੈ, ਜਿਸ ਵੇਲੇ ਜੀਭਾ ਤੋਂ ਭੋਜਨ ਹਲਕ ਦੇ ਥੱਲ੍ਹੇ ਚਲਾ ਗਿਆ, ਉਹ ਅਨੰਦ ਵੀ ਚਲਾ ਜਾਏਗਾ। ਜਿਸ ਚੀਜ਼ ਦਾ ਸਵਾਦ ਨਾ ਲੈਣਾ ਹੋਵੇ ਜੇਕਰ ਉਹਨੂੰ ਜਬਾਨ ਦੇ ਉੱਤੇ ਨਾ ਰੱਖੀਏ ਬਲਕਿ ਸਿਦਾ ਹਲਕ ਵਿੱਚ ਸੁੱਟ ਦਈਏ ਤਾਂ ਉਹਦਾ ਨਾ ਮਿੱਠੇ ਦਾ ਪਤਾ ਲੱਗਦਾ ਹੈ ਅਤੇ ਨਾ ਕੌੜੇ ਦਾ ਪਤਾ ਲੱਗਦਾ ਹੈ। ਕਿਸੇ ਵੀ ਚੀਜ਼ ਦਾ ਸਵਾਦ ਦਾ ਪਤਾ ਉਦੋਂ ਲੱਗਦਾ ਹੈ ਜਦੋਂ ਉਹ ਮੂੰਹ ਦੇ ਵਿੱਚਲੇ ਪਾਣੀ ਨਾਲ ਮਿਲਦਾ ਹੈ ਤਾਂ ਉਸਦਾ ਰਸ ਬਣ ਜਾਂਦਾ ਹੈ। ਉਸ ਰਸ ਦਾ ਜੀਭਾ ਨੂੰ ਸਵਾਦ ਆਉਂਦਾ ਹੈ। ਏਸੇ ਕਰਕੇ ਜਦੋਂ ਗੁਰਬਾਣੀ ਨੇ ਮਾਸ ਬਾਰੇ ਗਲ ਕੀਤੀ ਸੀ ਤਾਂ ਉਥੇ ਵੀ ਇਹੀ ਇਸ਼ਾਰਾ ਕੀਤਾ ਸੀ:

ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥
-------------------------------
"ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥
ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥" (ਪੰਨਾ ੧੨੮●)

ਏਸ ਸ਼ਬਦ ਦੀ ਆਖਰੀ ਤੁੱਕ ਵਿੱਚ ਇਸ਼ਾਰਾ ਕੀਤਾ ਗਿਆ ਹੈ ਕਿ ਜੀਵਾਂ ਨੂੰ ਇਸ ਗਲ ਦੀ ਸਮਝ ਹੀ ਨਹੀਂ ਆਈ ਕਿ ਦਾਲ ਖਾਣ ਵਿੱਚ ਤੇ ਮਾਸ ਖਾਣ ਵਿੱਚ ਕੀ ਫਰਕ ਹੈ। ਇਥੇ ਇਹ ਵਿਚਾਰ ਦਿਤਾ ਗਇਆ ਸੀ ਕਿ ਅਸਲੀ ਭੇਦ ਜੀਭਾ ਦੇ ਸਵਾਦ ਵਿੱਚ ਹੈ ਭਾਵ ਕਿ ਬੁਨਿਆਦੀ ਤੌਰ ਤੇ ਦੋਵੇਂ ਵਸਤੂਆਂ ਹੀ ਸਵਾਦ ਨਾਲ ਸੰਬੰਧਤ ਹਨ। "ਤੋਆ" ਤੋ ਭਾਵ ਹੈ ਪਾਣੀ, ਇਹਦੇ ਨਾਲ ਜਦੋਂ ਕੋਈ ਚੀਜ਼ ਮਿਲ ਜਾਂਦੀ ਹੈ ਤਾਂ ਉਹੀ ਸਵਾਦਲੀ ਬਣ ਸਕਦੀ ਹੈ ਜਾਂ ਉਹੀ ਬੇਸਵਾਦਲੀ ਬਣ ਸਕਦੀ ਹੈ। ਭਾਵ ਕਿ ਚੰਗਾ ਅਤੇ ਮਾੜਾ ਸਵਾਦ ਦੋਂਵੇ ਹੀ ਪਾਣੀ ਨਾਲ ਮਿਲਣ ਤੋਂ ਬਾਦ ਪਤਾ ਲਗਦੇ ਹਨ। ਸੋ ਇਕ ਸੰਨਿਆਸੀ ਨੂੰ ਸਵਾਦਾਂ ਤੋਂ ਅਗੇ ਨਿਕਲਨ ਦਾ ਫਿਕਰ ਹੋਣਾ ਚਾਹੀਦਾ ਹੈ। ਮਾਸ ਖਾਣ ਦੀ ਜਾਂ ਨਾ ਖਾਣ ਦੀ ਬਹਿਸ ਕਰਨੀ ਇਕ ਤਰਾਂ ਦੀ ਮੂਰਖਤਾ ਦੀ ਨਿਸ਼ਾਨੀ ਹੈ। ਜਿਨ੍ਹਾਂ ਚਿਰ ਜੀਭਾ ਦਾ ਰਸ ਨਹੀਂ ਜਿਤਿਆ ਗਿਆ ਉਨ੍ਹਾਂ ਚਿਰ ਐਵੈਂ ਬਹਿਸਾ ਕਰਨਾ ਜਾਂ ਝਗੜਿਆਂ ਵਿੱਚ ਸਮਾਂ ਬਰਬਾਦ ਕਰਨਾ ਬਿਲਕੁਲ ਬੇਕਾਰ ਹੈ। ਜਿਨੇ ਦਾਲ ਜ਼ਿਆਦਾ ਖਾ ਲਈ ਉਹਦਾ ਵੀ ਢਿੱਡ ਖਰਾਬ ਹੋ ਸਕਦਾ ਹੈ ਅਤੇ ਜਿਨ੍ਹੇ ਮਾਸ ਜ਼ਿਆਦਾ ਖਾ ਲਿਆ ਉਹਦਾ ਵੀ ਢਿੱਡ ਖਰਾਬ ਹੋ ਸਕਦਾ ਹੈ। ਕੋਈ ਦਾਲ ਖਾ ਕੇ ਅਤੇ ਉਸਦੇ ਹੰਕਾਰ ਵਿੱਚ ਫਸ ਗਿਆ ਕਿ ਉਹ ਸਾਰੀ ਉਮਰ ਸ਼ਾਕਾਹਾਰੀ ਰਿਹਾ ਹੈ ਅਤੇ ਦੂਜਾ ਮਾਸ ਖਾ ਕੇ ਸਾਰੀ ਉਮਰ ਹੰਕਾਰ ਵਿੱਚ ਬੈਠ ਗਿਆ ਕਿ ਅਸੀਂ ਖਾਂਦੇ ਪੀਂਦੇ ਘਰ ਦੇ ਹਾਂ। ਇਸ ਤਰਾਂ ਨਾਲ ਪ੍ਰਮਾਤਮਾ ਦੀ ਨਿਗਾਹਾਂ ਵਿੱਚ ਦੋਵੇਂ ਹੀ ਡੁੱਬ ਗਏ। ਸੋ ਗੁਰਬਾਣੀ ਇਸ਼ਾਰਾ ਕਰਦੀ ਹੈ ਕਿ ਸਾਨੂੰ ਇਹਨਾਂ ਭੇਦਾਂ ਨੂੰ ਸਮਝਣ ਦੀ ਲੋੜ ਹੈ।

ਸਾਡੀ ਲਿਵ ਪ੍ਰਮਾਤਮਾ ਨਾਲ ਲੱਗੀ ਹੋਈ ਲਗਦੀ ਤਾਂ ਹੈ ਪਰ ਉਹ ਬਿਲਕੁਲ ਕੱਚੀ ਹੈ, ਝੂਠੀ ਹੈ। ਸਾਡੀ ਤਾਂ ਸਵਾਦਾਂ ਨਾਲ ਲਿਵ ਵੀ ਕੱਚੀ ਹੈ, ਪ੍ਰਮਾਤਮਾਂ ਨਾਲ ਲਿਵ ਲੱਗਣੀ ਤਾਂ ਬਹੁਤ ਹੀ ਮੁਸ਼ਕਲ ਹੈ। ਮਿਸਾਲ ਵਜੋਂ ਅਗਰ ਅੱਜ ਮੈਨੂੰ ਇੱਕ ਚੰਗੀ ਸੁਆਦਲੀ ਚੀਜ਼ ਮਿਲ ਗਈ ਹੈ ਤਾਂ ਅਗਰ ਮੇਰੀ ਲਿਵ ਪੱਕੀ ਲੱਗੀ ਹੋਵੇ ਤਾਂ ਤੇ ਉਸ ਵਸਤੂ ਨੂੰ ਰੋਜ ਲੈਣਾ ਚਾਹੀਦਾ ਹੈ। ਪਰ ਤੁਸੀਂ ਇਨਸਾਨ ਨੂੰ ਉਹਦੇ ਨਾਲੋ ਹੋਰ ਚੰਗੀ ਚੀਜ਼ ਦੇ ਦਿਉ ਤਾਂ ਉਹ ਪਹਿਲੀ ਨੂੰ ਛੱਡ ਦਿੰਦਾ ਹੈ ਅਤੇ ਦੂਜੀ ਨੂੰ ਪੱਕੜ ਲੈਂਦਾ ਹੈ। ਇਹਦਾ ਮਤਲਬ ਜਿਹੜੀ ਪਹਿਲੀ ਸੀ ਉਹਦੇ ਨਾਲ ਲਿਵ ਕੋਈ ਪੱਕੀ ਨਹੀਂ ਸੀ। ਗੁਰਬਾਣੀ ਕਹਿ ਰਹੀ ਹੈ ਕਿ ਇਸ ਭੇਦ ਨੂੰ ਸਮਝੋ। ਲਿਵ ਉਸ ਨੂੰ ਕਿਹਾ ਜਾਂਦਾ ਹੈ ਜਿਹੜੀ ਸੱਚੀ ਹੋਵੇ ਭਾਵ ਕਿ ਲਿਵ ਦੀ ਕੁਆਲਟੀ ਵਲ ਧਿਆਨ ਦੇਣ ਦੀ ਜਰੂਰਤ ਹੈ। 'ਸੱਚੀ' ਤੋਂ ਭਾਵ ਹੈ ਜਿਹੜੀ ਸਦਾ ਹਮੇਸ਼ਾ ਇਕ ਸਾਰ ਰਹੇ, ਇਕੋ ਜਿਹੀ

ਰਹੇ। ਜਿਸ ਦੇਹ ਦੇ ਵਿੱਚ ਸੱਚੀ ਲਿਵ ਦਾ ਵਾਸਾ ਨਹੀਂ ਹੈ ਉਹ ਅਨਹੱਦ ਨਾਦ ਨੂੰ ਨਹੀਂ ਸੁਣ ਸਕਦਾ। ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਅਗਰ ਜੀਵ ਨੂੰ ਅਨਹੱਦ ਨਾਦ ਸੁਨਣ ਦਾ ਚਾਉ ਹੈ ਤਾਂ ਉਸ ਅੰਦਰ ਇੱਕ ਸੱਚੇ ਚਾਉ ਦਾ ਪੈਦਾ ਹੋਣਾ ਜਰੂਰੀ ਹੈ।

"ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥ ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥"

ਇਹ ਬਹੁਤ ਹੀ ਜਰੂਰੀ ਹਾਲਤ (ਫੰਡੈਮੈਂਟਲ ਕੰਡੀਸ਼ਨ) ਹੈ। ਸੱਚੀ ਲਿਵ ਤੋਂ ਭਾਵ ਸਦਾ ਥਿਰ ਰਹਿਣ ਵਾਲੀ, ਸਦਾ ਇਕ ਰਹਿਣ ਵਾਲੀ। ਇਹ ਨਹੀਂ ਹੋਣਾ ਚਾਹੀਦਾ ਕਿ ਜਰਾ ਜਿੰਨਾ ਜੀਵਨ ਵਿੱਚ ਕੋਈ ਝੱਟਕਾ ਆਇਆ ਤਾਂ ਉਸੇ ਵੇਲੇ ਹੀ ਸਭ ਕੁਝ ਬਦਲਕੇ ਰਖ ਦਿਤਾ। ਗੁਰਬਾਣੀ ਵਿੱਚ ਸਮਝਾਇਆ ਗਿਆ ਹੈ:

"ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ ॥" (ਪੰਨਾ ੯੬੬)

ਜੇਕਰ ਇਹ ਵਿਸ਼ਵਾਸ ਹੈ ਕਿ ਗੁਰਦੇਵ ਨੇ ਹਮੇਸ਼ਾਂ ਸੱਚ ਹੀ ਕਿਹਾ ਹੈ ਤਾਂ ਜਿਸ ਤਰੀਕੇ ਨਾਲ ਸ਼ਬਦ ਦੀ ਕਮਾਈ ਕਰਨ ਲਈ ਸਮਝਾਇਆ ਗਿਆ ਹੈ ਉਸਤੋਂ ਕਦੇ ਪਿਛੇ ਨਹੀਂ ਹਟਣਾ ਚਾਹੀਦਾ। ਇਹ ਕਿਸੇ ਨੂੰ ਵੀ ਪਤਾ ਨਹੀ ਕਿ ਉਸਦੀ ਕ੍ਰਿਪਾ ਕਦੋਂ ਹੋ ਜਾਣੀ ਹੈ, ਭਾਂਵੇ ਇਸ ਜੀਵਨ ਵਿੱਚ ਹੋਵੇ ਅਤੇ ਭਾਂਵੇ ਅਗਲੇ ਵਿੱਚ ਹੋਵੇ। ਸਾਨੂੰ ਆਪਨੇ ਕਿਸੇ ਵੀ ਕਰਮ ਬਾਰੇ ਕੁਝ ਵੀ ਪਤਾ ਨਹੀਂ ਹੈ।

"ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥ ਮੈ ਕਿਆ ਜਾਨਉ ਬਾਬਾ ਰੇ ॥" (ਪੰਨਾ ੮੭●)

ਇਸ ਕਰਕੇ ਮੰਨ ਨੂੰ ਡੋਲਣ ਤੋਂ ਰੋਕਣਾ ਸਿਖਣ ਦੀ ਲੋੜ ਹੈ।

"ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥"

ਪਰ ਮੰਨ ਦਾ ਵਿਸ਼ਵਾਸ ਮਜ਼ਬੂਤ ਨਹੀਂ ਰਹਿੰਦਾ। ਜਦੋਂ ਇਸ ਦਾ ਕੁਦਰਤ ਜਰਾ ਜਿੰਨਾ ਇਮਤਿਹਾਨ ਲੈਂਦੀ ਹੈ ਤਾਂ ਇਹ ਡੋਲ ਜਾਂਦਾ ਹੈ। ਮਨ ਤਨ ਝੱਟ ਬਗਾਵਤ ਕਰ ਦੇਂਦਾ ਹੈ। ਉਸਨੂੰ ਤਾਂ ਆਪਣੇ ਕੰਮ ਨਾਲ ਮਤਲਬ ਹੈ। ਜੇਕਰ ਗੁਰਬਾਣੀ ਅਨੁਸਾਰ ਚਲਕੇ ਉਸਦੀ ਕੋਈ ਤਸੱਲੀ ਨਹੀਂ ਹੋਈ ਤਾਂ ਉਹ ਕੁਝ ਵੀ ਹੋਰ ਕਰਨ ਲਈ ਤਿਆਰ ਹੋ ਜਾਂਦਾ ਹੈ। ਉਹ ਕਿਸੇ ਮੜੀ ਤੇ ਦੀਵਾ ਜਗਾਉਣ ਲਈ ਵੀ ਤਿਆਰ ਹੈ ਜਾਂ ਕਿਸੇ ਕੱਬਰ ਤੇ ਜਾ ਕੇ ਚਾਲੀਹੇ ਕੱਟਣ ਲਈ ਵੀ ਤਿਆਰ ਹੈ। ਕਿਸੇ ਜੋਤਸੀ ਜਾਂ ਸੰਤ ਕੋਲ ਜਾਕੇ ਭਟਕਣ ਲਈ ਤਿਆਰ ਹੈ, ਬਸ ਉਸਦਾ ਕੰਮ ਹੋਣਾ ਚਾਹੀਦਾ ਹੈ। ਉਹ ਸੱਭ ਕੁਝ ਛੱਡ ਕੇ ਭੱਜਣ ਲਈ ਤੱਤਪਰ ਰਹਿੰਦਾ ਹੈ। ਐਸੇ ਗੁਰਸਿੱਖ ਨੂੰ ਗੁਰਮਤਿ ਨੇ ਮੱਛੀ ਕਿਹਾ ਹੈ। ਇਸ ਮਨ ਦੀ ਅਵਸਥਾ ਗੁਰਬਾਣੀ ਨੇ ਤਿੰਨ ਤਰ੍ਹਾਂ ਦੀ ਬਿਆਨ ਕੀਤੀ ਹੈ ਮੱਛਲੀ ਦੀ ,ਚਾਤ੍ਰਿਕ ਦੀ, ਤੇ ਮੋਰ ਦੀ।

ਅਸਮਾਨ ਉਤੇ ਜਿਸ ਵੇਲੇ ਬੱਦਲ ਆਉਂਦੇ ਹਨ ਤਾਂ ਮੱਛਲੀ ਉਹਨਾ ਨੂੰ ਦੇਖ ਕੇ ਬੜੀ ਖੁਸ਼ ਹੁੰਦੀ ਹੈ। ਕਿਉਂਕਿ ਉਸ ਨੂੰ ਪਾਣੀ ਦੀ ਆਸ ਹੈ, ਮੀਂਹ ਵਰ੍ਹੇਗਾ ਤਾਂ ਪਾਣੀ ਮਿਲੇਗਾ। ਮੱਛਲੀ ਦੇ ਜੀਵਨ ਦਾ ਆਧਾਰ ਪਾਣੀ ਹੈ। ਪਰ ਜੇ ਬਰਸਾਤ ਨਾ ਹੋਵੇ ਤਾਂ ਉਹਨੂੰ ਕੋਈ ਫਰਕ ਨਹੀਂ ਪੈਂਦਾ। ਉਹ ਨਾਲੀ ਵਿਚੋਂ ਜਾ ਕੇ ਪਾਣੀ ਲੈ ਲਏਗੀ, ਟੋਏ ਵਿਚੋਂ ਪਾਣੀ ਲੈ ਲਏਗੀ, ਜਾਂ ਛੱਪੜ ਵਿਚੋਂ ਜਾ ਕੇ ਪਾਣੀ ਲੈ ਲਏਗੀ। ਮੱਛਲੀ ਨੂੰ ਇਸ ਨਾਲ ਕੋਈ ਫਰਕ ਨਹੀਂ ਕਿ ਉਸਨੂੰ ਪਾਣੀ ਕਿਥੋਂ ਮਿਲਦਾ ਹੈ। ਚਾਤ੍ਰਿਕ ਵੀ ਬੱਦਲ ਨੂੰ ਵੇਖ ਕੇ ਖੁਸ਼ ਹੁੰਦਾ ਹੈ। ਉਸ ਨੂੰ ਵੀ ਬਰਸਾਤ ਦੀ ਇੰਤਜਾਰ ਹੈ। ਚਾਤ੍ਰਿਕ ਦੇ ਸਰੀਰ ਵਿੱਚ ਕੁਦਰਤ ਨੇ ਇੱਕ ਨੁਕਸ ਪਾ ਦਿੱਤਾ ਹੈ।ਉਹਦੇ ਹਲਕ ਵਿੱਚ ਇਕ ਮੋਰੀ ਹੋਣ ਕਰਕੇ ਉਹ ਮੂੰਹ ਨੀਂਵਾ ਕਰਕੇ ਪਾਣੀ ਨਹੀਂ ਪੀ ਸਕਦਾ। ਉਹਦੀ ਪਿਆਸ ਉਦੋਂ ਹੀ ਮਿੱਟਦੀ ਹੈ ਜਦੋਂ ਮੂੰਹ ਉੱਪਰ ਨੂੰ ਕਰਕੇ ਬੈਠਾ ਰਹੇ ਤੇ ਬੂੰਦ ਸਿੱਧੀ ਹਲਕ ਦੇ ਵਿੱਚ

ਚਲੀ ਜਾਏ। ਸੋ ਜਦੋਂ ਬੱਦਲ ਆਉਂਦਾ ਹੈ ਤਾਂ ਉਹ ਮੂੰਹ ਉੱਪਰ ਕਰਕੇ ਪੀਉ-ਪੀਉ ਕਰਦਾ ਹੈ। ਪਰ ਜੇਕਰ ਮੀਂਹ ਨਾ ਵਰੇ ਤਾਂ ਚਾਤ੍ਰਿਕ ਨਾਲੀ ਵਿਚੋਂ ਪਾਣੀ ਪੀ ਨਹੀਂ ਸਕਦਾ। ਉਹ ਪਿਆਸਾ ਰਹਿ ਜਾਏਗਾ। ਉਸਨੂੰ ਬੱਦਲਾਂ ਦੇ ਆਉਣ ਦੀ ਫਿਰ ਇੰਤਜਾਰ ਕਰਨੀ ਪਏਗੀ। ਜਿਹੜਾ ਮੋਰ ਹੈ ਉਹ ਵੀ ਬੱਦਲ ਦੇਖ ਕੇ ਖੁਸ਼ ਹੁੰਦਾ ਹੈ। ਉਹ ਬੱਦਲ ਦੇਖ ਕੇ ਨੱਚਣ ਲੱਗ ਪੈਂਦਾ ਹੈ। ਖੰਭ ਫੈਲਾਂਦਾ ਹੈ, ਪੈਲਾਂ ਪਾਉਂਦਾ ਹੈ, ਅਤੇ ਨੱਚਦਾ ਫਿਰਦਾ ਹੈ। ਭਾਵੇਂ ਮੀਂਹ ਵਰ੍ਹਿਆ ਭਾਵੇਂ ਨਹੀਂ ਵਰ੍ਹਿਆ, ਉਹ ਬੱਦਲ ਆਏ ਵੇਖ ਕੇ ਹੀ ਖੁਸ਼ ਹੈ। ਗੁਰਬਾਣੀ ਨੇ ਕਿਹਾ ਸਿੱਖ ਵੀ ਇਸ ਤਰ੍ਹਾਂ ਤਿੰਨ ਤਰ੍ਹਾਂ ਦੇ ਹੁੰਦੇ ਹੈ। ਇਕ ਤੇ ਉਹ ਹਨ ਜਿਨ੍ਹਾਂ ਨੂੰ ਇਕ ਪਿਆਸ ਹੈ, ਇਕ ਮੰਗ ਹੈ। ਉਹ ਗੁਰ ਦਰਬਾਰ ਵਿੱਚ ਆਉਂਦੇ ਹਨ ਅਤੇ ਮੰਗ ਕਰਦੇ ਹਨ। ਜੇਕਰ ਇੱਥੋਂ ਮੰਗ ਪੂਰੀ ਹੋ ਜਾਏ ਤਾਂ ਤੇ ਠੀਕ ਹੈ। ਜੇਕਰ ਇਥੇ ਮੰਗ ਪੂਰੀ ਨਹੀਂ ਹੁੰਦੀ ਨਜਰ ਆਂਉਂਦੀ ਤਾਂ ਉਹ ਛੱਡ ਕੇ ਚਲੇ ਜਾਂਦੇ ਹਨ। ਕਿਉਂਕਿ ਉਨ੍ਹਾਂ ਨੂੰ ਮੰਗ ਨਾਲ ਮਤਲਬ ਸੀ। ਇਹ ਮੱਛਲੀ ਦਾ ਸਵਭਾਵ ਹੈ। ਐਸੇ ਵੀ ਗੁਰਸਿੱਖ ਹਨ, ਐਸੇ ਵੀ ਜਗਿਆਸੂ ਹਨ ਜੋ ਦਰ ਪੱਕੜ ਲੈਂਦੇ ਹਨ ਅਤੇ ਕਿਸੇ ਹਾਲਤ ਵਿੱਚ ਉਸ ਦਰ ਨੂੰ ਛੱਡਦੇ ਨਹੀਂ। ਜੇ ਮੰਗ ਪੂਰੀ ਹੋਈ ਤਾਂ ਵੀ ਠੀਕ ਹੈ ਜੇ ਨਹੀਂ ਪੂਰੀ ਹੋਈ ਤਾਂ ਵੀ ਠੀਕ ਹੈ। ਉਹ ਰਹਿੰਦੇ ਉਥੇ ਹੀ ਹੈ ਪਰ ਕਦੇ ਛੱਡ ਕੇ ਨਹੀਂ ਜਾਂਦੇ ਬਲਕਿ ਇੰਤਜ਼ਾਰ ਕਰਦੇ ਰਹਿੰਦੇ ਹਨ। ਇਹ ਚਤ੍ਰਿਕ ਵਰਗਾ ਸਵਭਾਵ ਹੈ। ਪਰ ਕੁਝ ਐਸੇ ਗੁਰਸਿਖ ਹਨ ਜਿਨ੍ਹਾਂ ਦੀ ਕੋਈ ਮੰਗ ਨਹੀਂ ਹੁੰਦੀ। ਉਹ ਸਿਰਫ ਦਰਸ਼ਨ ਕਰਕੇ ਨਿਹਾਲ ਹਨ। ਕੁਝ ਮਿਲੇ, ਭਾਵੇਂ ਨਾ ਮਿਲੇ (ਮੀਹ ਵਰ੍ਹਿਆ ਭਾਵੇਂ ਨਹੀਂ ਵਰ੍ਹਿਆ)। ਇਹ ਆਵਸਥਾ ਮੋਰ ਦੀ ਹੈ। ਗੁਰਬਾਣੀ ਨੇ ਕਿਹਾ ਹੈ ਕਿ ਜਿਨ੍ਹਾਂ ਚਿਰ ਮੋਰ ਦੀ ਅਵਸਥਾ ਤੋਂ ਯਾਤਰਾ ਸ਼ੁਰੂ ਨਾ ਹੋਵੇ ਉਨ੍ਹਾਂ ਚਿਰ ਅੱਗੇ ਯਾਤਰਾ ਚਲ ਨਹੀਂ ਸਕਦੀ।

ਚਾਤ੍ਰਿਕ ਦਾ ਸਵਭਾਵ ਹੈ ਕਿ ਉਹ ਆਪਣਾ ਦਰ ਕਦੀ ਨਹੀਂ ਛੱਡਦਾ ਪਰ ਮੱਛੀ ਵਰਗਾ ਸਵਭਾਵ ਝੱਟ ਛੱਡ ਕੇ ਭੱਜ ਉਠਦਾ ਹੈ। ਉਹਨੂੰ ਇਹ ਭੁੱਲ ਹੀ ਜਾਂਦਾ ਹੈ ਕਿ ਸਭ ਨੂੰ ਦੇਣ ਵਾਲਾ ਤੇ ਪ੍ਰਮਾਤਮਾ ਹੈ। ਉਸਨੂੰ ਇਹ ਗਲ ਯਾਦ ਹੀ ਨਹੀ ਰਹਿੰਦੀ। ਜਿਸ ਨੂੰ ਇਹ ਗਲ ਸਮਝ ਆ ਗਈ ਉਹ ਦਰ ਛੱਡ ਕੇ ਨਹੀ ਭੱਜੇਗਾ ਬਲਕਿ ਆਪਣੀ ਲਿਵ ਨੂੰ ਪੱਕਾ ਰੱਖੇਗਾ, ਸੱਚਾ ਰੱਖੇਗਾ, ਇਕ ਸਾਰ ਰੱਖੇਗਾ। ਐਸੀ ਲਿਵ ਗੁਰੂ ਕੋਲੋਂ ਇਕ ਪ੍ਰਸਾਦਿ ਦਿਲਾ ਦਿੰਦੀ ਹੈ। ਗੁਰੂ ਸ਼ਬਦ ਦੀ ਦਾਤ ਦੇ ਦਿੰਦਾ ਹੈ ਤਾਂ ਕਿ ਜਗਿਆਸੂ ਸ਼ਬਦ ਦੀ ਕਮਾਈ ਕਰ ਸਕੇ। ਜਿਹੜੇ ਮੱਛੀ ਦਾ ਸਵਭਾਵ ਰਖੱਣ ਵਾਲੇ ਹਨ, ਉਨ੍ਹਾਂ ਨੂੰ ਕੁਝ ਪ੍ਰਾਪਤ ਨਹੀਂ ਹੁੰਦਾ। ਜਿਹੜੇ ਚਾਤ੍ਰਿਕ ਬਣਕੇ ਆਂਉਦੇ ਹਨ, ਉਨ੍ਹਾਂ ਨੂੰ ਵੀ ਕੁਝ ਪ੍ਰਾਪਤ ਨਹੀਂ ਹੁੰਦਾ ਕਿਉਂਕਿ ਚਾਤ੍ਰਿਕ ਨੂੰ ਵੀ ਆਪਣੀ ਪਿਆਸ ਮਿਟਾਉਣ ਨਾਲ ਮਤਲਬ ਹੈ। ਜਿਹੜਾ ਮੋਰ ਦੇ ਤੌਰ ਤੇ ਆਂਉਦਾ ਹੈ ਉਸ ਦੀ ਝੋਲੀ ਵਿੱਚ ਗੁਰੂ ਸ਼ਬਦ ਦਾ ਪ੍ਰਸਾਦਿ ਪਾ ਦਿੰਦਾ ਹੈ। ਜਿਸ ਵੇਲੇ ਝੋਲੀ ਵਿੱਚ ਸ਼ਬਦ ਦਾ ਪ੍ਰਸਾਦਿ ਪੈਂਦਾ ਹੈ ਤਾਂ ਪਹਿਲੀ ਵਾਰ ਮਨ ਵਿੱਚ ਸਵਾਲ ਉੱਠਦਾ ਹੈ ਕਿ ਉਹ ਅਸਲੀ ਅਨੰਦ ਕੀ ਹੈ। ਇਸ ਤੋਂ ਪਹਿਲਾਂ ਤਾ ਇਹ ਜਗਤ ਸਾਰੇ ਦਾ ਸਾਰਾ ਬੇਤਾਲਾ ਹੋਇਆ ਪਿਆ ਹੈ, ਬੇਸੁਰਾ ਹੋਇਆ ਪਿਆ ਹੈ, ਜੀਵਨ ਸਾਰਾ ਬੇਸੁਰਾ ਹੋ ਗਿਆ ਹੈ, ਬੇਤਾਲਾ ਹੋ ਗਿਆ ਹੈ।

"ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥" (ਪੰਨਾ ੪੬੮)

ਕਲਜੁਗ ਵਿੱਚ ਜੀਵਨ ਰੂਪੀ ਸਾਜ ਸੁਰ ਵਿੱਚ ਹੀ ਨਹੀਂ ਰਿਹਾ ਤਾਂ ਇਹ ਅਨਹੱਦ ਨਾਦ ਤਾਂ ਸੁਣ ਹੀ ਨਹੀ ਸਕਦਾ। ਸਾਡਾ ਸਭ ਦਾ ਹਾਲ ਵੀ ਕੁਝ ਇਹੋ ਜਿਹਾ ਹੋ ਗਇਆ ਹੈ।

"ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥"

ਇਸ ਕਰਕੇ ਪਹਿਲੀ ਵਾਰ ਮਨ ਵਿੱਚ ਜਦੋਂ ਗੁਰੂ ਦਾ ਪ੍ਰਸਾਦਿ ਮਿਲਿਆ, ਸ਼ਬਦ ਦੀ ਦਾਤ ਝੋਲੀ ਵਿੱਚ ਪਈ ਅਤੇ ਮਨ ਓਨਦ ਸ਼ਬਦ ਦੇ ਨਾਲ ਜੁੜ ਗਿਆ ਤੇ ਪਹਿਲੀ ਵਾਰ ਸਵਾਲ ਉੱਠਿਆ ਕਿ ਫਿਰ ਅਸਲੀ ਅਨੰਦ ਹੈ ਕੀ? ਜੇਕਰ ਅਜੇ ਤੱਕ ਜਿਸ ਨੂੰ ਅਨੰਦ ਸਮਝਿਆ ਹੋਇਆ ਹੈ ਉਹ ਅਸਲੀ ਅਨੰਦ ਨਹੀਂ ਹੈ ਤਾਂ ਇਸ ਸ਼ਬਦ ਦੀ ਕਮਾਈ ਵਿੱਚੋਂ ਅਨੰਦ ਕਿਸ ਤਰ੍ਹਾਂ ਆਏਗਾ। ਇਹਦੇ ਵਿਚੋਂ ਤੇ ਸਵਾਦ ਹੀ ਕੋਈ ਨਹੀਂ ਆ ਰਿਹਾ। ਤਾਂ ਗੁਰਬਾਣੀ ਨੇ ਇਸ਼ਾਰਾ ਕੀਤਾ:

“ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ ॥” (ਪੰਨਾ ੯੬੭)

ਗੁਰਬਾਣੀ ਇਸ਼ਾਰਾ ਕਰਦੀ ਹੈ ਕਿ ਸ਼ੁਰੂ ਵਿੱਚ ਤਾਂ ਇਹ ਅਲੂਣੀ ਸਿਲ ਚੱਟਣ ਵਾਂਗੂੰ ਲਗਦਾ ਹੈ। ਪਰ ਜਦ ਸ਼ਬਦ ਦਾ ਜਾਪ ਸਿਮਰਨ ਵਿੱਚ ਬਦਲ ਜਾਂਦਾ ਹੈ ਤਾਂ ਕੁਝ ਰਸ ਆਉਣਾ ਸ਼ੁਰੂ ਹੁੰਦਾ ਹੈ। ਪਰ ਜਿਤਨਾ ਚਿਰ ਜੀਵ ਮੋਹ ਦੇ ਚਿਕੱੜ ਵਿੱਚ ਫਸਿਆ ਹੋਵੇ ਉਤਨਾ ਚਿਰ ਉਸਨੂੰ ਕੁਝ ਵੀ ਪ੍ਰਾਪਤੀ ਨਹੀ ਹੋ ਪਾਂਉਦੀ। ਮੋਹ ਦਾ ਕੀ ਮਤਲਬ ਹੈ ਇਸਨੂੰ ਜਰਾ ਧਿਆਨ ਨਾਲ ਸਮਝ ਲਈਏ ਕਿਉਂਕਿ ਅਸੀਂ ਪਿਆਰ ਅਤੇ ਮੋਹ ਦੇ ਫਰਕ ਨੂੰ ਸਹੀ ਤਰਾਂ ਸਮਝ ਨਹੀਂ ਸਕੇ। ਮੋਹ ਅਤੇ ਪਿਆਰ ਬਿਲਕੁਲ ਦੋ ਅਲੱਗ ਅਵਸਥਾਵਾਂ ਹਨ। ਬੱਚੇ ਨਾਲ ਮਾਂ ਨੂੰ ਬੜਾ ਮੋਹ ਹੈ ਪਰ ਮਾਂ ਸਮਝਦੀ ਹੈ ਕਿ ਉਹ ਬਚੇ ਨਾਲ ਬੜਾ ਪਿਆਰ ਕਰਦੀ ਹੈ। ਗੁਰਬਾਣੀ ਇਹ ਇਸ਼ਾਰਾ ਕਰਦੀ ਹੈ ਕਿ ਇਸ ਭੇਦ ਨੂੰ ਸਮਝੋ। ਜਦ ਮਾਂ ਉਸ ਬੱਚੇ ਨੂੰ ਆਪਣੀ ਗੋਦੀ ਵਿੱਚ ਲੈ ਕੇ ਦੁੱਧ ਦੇਂਦੀ ਹੈ ਅਤੇ ਬੱਚਾ ਖੇਡਾਂ ਕਰਦਾ ਹੋਇਆ ਮੁਸਕਰਾਂਦਾ ਹੈ ਤੂੰ ਉਸ ਨੂੰ ਹੋਰ ਘੁੱਟ ਕੇ ਗਲੇ ਨਾਲ ਲਗਾਂਦੀ ਹੈ। ਪਰ ਜੇ ਉਹੀ ਬੱਚਾ ਦੁਧ ਚੁੰਘਦਾ ਹੋਇਆ ਦੰਦੀਆਂ ਵੱਢਣੀਆਂ ਸ਼ੁਰੂ ਕਰ ਦੇਵੇ ਤਾਂ ਕੀ ਬਚੇ ਲਈ ਪਿਆਰ ਕੁਰਬਾਨੀ ਵਿੱਚ ਬਦਲ ਸਕੇਗਾ? ਅਸਲੀ ਪਿਆਰ ਕਰਨ ਵਾਲੇ ਆਪਣੀ ਇੱਕ-ਇੱਕ ਹੱਡੀ ਨੂੰ ਕੱਟਵਾ ਕੇ ਪਿਆਰ ਕਰਨ ਵਾਲੇ ਦੇ ਪੇਸ਼ ਕਰਨ ਦੀ ਹਿੰਮਤ ਰਖਣ ਵਾਲੇ ਹੁੰਦੇ ਹਨ। ਪਰ ਮੋਹ ਵਿੱਚ ਐਸੀ ਕੁਰਬਾਨੀ ਦੀ ਆਸ ਨਹੀਂ ਹੁੰਦੀ। ਇਸ ਕਰਕੇ ਗੁਰਬਾਣੀ ਸਭ ਸਰੀਰਕ ਰਿਸ਼ਤਿਆਂ ਨੂੰ ਮੋਹ ਵਾਲੇ ਰਿਸ਼ਤੇ ਮੰਨਦੀ ਹੈ। ਇਹ ਮੋਹ ਇਕ ਦਲਦਲ ਰੂਪੀ ਚਿੱਕੜ ਹੈ।

“ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥
ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥੧॥” (ਪੰਨਾ ੧੨)

“ਪੰਕਜੁ ਮੋਹ” ਤੋਂ ਭਾਵ ਹੈ ਮੋਹ ਦਾ ਚਿੱਕੜ ਅਤੇ ਇਸ ਵਿੱਚ ਸਾਰਾ ਸੰਸਾਰ ਹੀ ਡੁਬਿਆ ਪਇਆ ਹੈ। ਕਿਉਂਕਿ ਅਗਰ ਉਹ ਬੱਚਾ ਭਾਵੇਂ ਲਾਇਕ ਵੀ ਹੋਵੇ, ਤਾਂ ਵੀ ਵਡੇ ਹੋਣ ਤੋਂ ਬਾਦ ਉਹ ਆਪਣਾ ਘਰ ਵਸਾਉਣ ਦੇ ਫਿਕਰ ਵਿੱਚ ਲਗ ਜਾਵੇਗਾ। ਕੋਈ ਪੁਤਰ ਸਾਰੀ ਉਮਰ ਮਾਂ ਦੀ ਹਰ ਗਲ ਮੰਨ ਨਹੀਂ ਸਕਦਾ। ਇਸ ਕਰਕੇ ਉਹ ਮੋਹ ਦੁੱਖ ਵਿੱਚ ਬਦਲ ਜਾਏਗਾ। ਪਰ ਸਹੀ ਪਿਆਰ ਕਦੀ ਦੁੱਖ ਵਿੱਚ ਨਹੀਂ ਬਦਲਦਾ ਕਿਉਕਿ ਉਸ ਵਿੱਚ ਆਸ ਹੁੰਦੀ ਹੀ ਨਹੀਂ। ਪਿਆਰ ਕੇਵਲ ਕੁਰਬਾਨੀ ਕਰਨਾ ਜਾਣਦਾ ਹੈ, ਪਰ ਮੋਹ ਵਿੱਚ ਹਮੇਸ਼ਾ ਕੋਈ ਮੰਗ ਛੁਪੀ ਰਹਿੰਦੀ ਹੈ ਅਤੇ ਮੰਗ ਨਾ ਪੂਰੀ ਹੋਣ ਤੇ ਮੋਹ ਦੁੱਖ ਵਿੱਚ ਬਦਲ ਜਾਂਦਾ ਹੈ।

ਅੱਜ ਤੱਕ ਦੁਨੀਆ ਦੇ ਇਤਿਹਾਸ ਵਿੱਚ ਇਹ ਗਲ ਕਦੇ ਨਹੀਂ ਹੋਈ ਕਿ ਕਿਸੇ ਤਰਾਂ ਦੇ ਮੋਹ ਪਿੱਛੇ ਦੁੱਖ ਨਾ ਛੁਪਿਆ ਹੋਵੇ। ਉਹ ਅਟੈਚਮੈਂਟ ਭਾਵੇਂ ਸਰੀਰ ਦੇ ਨਾਲ ਹੈ, ਭਾਵੇਂ ਬਿਲਡਿੰਗ ਦੇ ਨਾਲ ਹੈ, ਭਾਵੇਂ ਕਿਸੇ ਵਸਤੂ ਦੇ ਨਾਲ ਹੈ, ਉਹ ਕਦੇ ਨ ਕਦੇ ਦੁੱਖ ਵਿੱਚ ਜਰੂਰ ਬਦਲੇਗੀ। ਅਤੇ ਜਿਹੜੀ ਚੀਜ਼ ਦੁੱਖ ਦੀ ਜੜ੍ਹ ਹੈ ਉਹਦੇ ਵਿੱਚੋਂ ਅਨੰਦ ਨਹੀਂ ਆ ਸਕਦਾ। ਸਹੀ ਅਨੰਦ ਦੀ ਸਾਰੀ ਗਲ ਜੀਵ ਦੇ ਅੰਦਰ ਹੈ; ਬਾਹਰੋਂ ਮਾਂ ਉਸ ਬੱਚੇ ਨੂੰ ਅਜੇ ਵੀ ਉਸੇ ਤਰ੍ਹਾਂ ਦੁੱਧ ਦੇ ਰਹੀ ਹੈ। ਪਰ ਉਹਨੂੰ ਯਾਦ ਰਹਿਣਾ ਚਾਹੀਦਾ ਹੈ ਕਿ ਉਹ ਇਕ ਫਰਜ ਪੂਰਾ ਕਰ ਰਹੀ ਹੈ, ਹੋਰ ਉਸ ਬਚੇ ਕੋਲੋ ਕੁਝ ਲੈਣਾ ਦੇਣਾ ਨਹੀਂ ਹੈ। ਉਸ ਬਚੇ ਨੇ ਹੋਸ਼ ਸੰਭਾਲਦਿਆਂ ਹੀ ਪੰਛੀ ਦੀ ਤਰ੍ਹਾਂ ਪਰ ਲਗਾ ਕੇ ਉੱਡ ਜਾਣਾ ਹੈ ਅਤੇ ਮਾਂ ਵਾਲਾ ਘਰ ਇਕ ਚਿੜੀ ਦੇ ਆਲ੍ਹਣੇ ਵਾਂਗ ਖਾਲੀ ਰਹਿ ਜਾਣਾ ਹੈ। ਇਹਦਾ ਮਤਲਬ ਇਹ ਨਹੀਂ ਕਿ ਮਾਂ ਬੱਚੇ ਨੂੰ ਦੁੱਧ ਦੇਣਾ ਬੰਦ ਕਰ ਦਏਗੀ। ਜੇਕਰ ਇਹ ਇਕ ਫਰਜ਼ ਬਣਿਆ ਰਹੇ ਤਾਂ ਫਿਰ ਉਹ ਮੋਹ ਨਹੀਂ ਬਣਦਾ। ਜਿਸ ਨੇ ਅੰਦਰੋ ਮੋਹ ਟੁੱਟੇ ਦਾ ਸਵਾਦ ਨਹੀਂ ਦੇਖਿਆ, ਉਹਨੂੰ ਅਸਲੀ ਅਨੰਦ ਦਾ ਪਤਾ ਨਹੀਂ ਲਗ ਸਕਦਾ। ਗੁਰਬਾਣੀ ਇਸ ਭੇਦ ਨੂੰ ਖੋਲਦੀ ਹੈ:

“ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥
ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥”

ਅਸਲੀ ਆਨੰਦ ਦਾ ਪਤਾ ਸਿਰਫ ਗੁਰਦੇਵ ਕੋਲੋ ਹੀ ਲਗ ਸਕਦਾ ਹੈ ਕਿਉਂਕਿ ਉਸਨੇ ਇਹ ਅਨੰਦ ਪਾਇਆ ਹੈ। ਆਮ ਇਨਸਾਨ ਨਾ ਤੇ ਇਸ ਬਾਰੇ ਕੁਝ ਜਾਣਦਾ ਹੈ ਅਤੇ ਨਾ ਹੀ ਕੁਝ ਕਹਿ ਸਕਦਾ ਹੈ। ਹੁਣ ਸਵਾਲ ਪੈਦਾ ਹੋ ਜਾਏਗਾ ਕਿ ਸ਼ਬਦ ਦੀ ਕਮਾਈ ਤਾਂ ਹੋ ਰਹੀ ਹੈ ਪਰ ਇਸ ਕਮਾਈ ਦੇ ਵਿੱਚੋਂ ਕੁਝ ਲੱਭਦਾ ਨਜਰ ਨਹੀ ਆਂਉਦਾ। ਅਜੇ ਤੱਕ ਝੋਲੀ ਖਾਲੀ ਹੈ, ਅਜੇ ਤੱਕ ਮਨ ਵਿੱਚ ਟਿੱਕਾਉ ਨਹੀਂ ਹੈ। ਤਾਂ ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਭੋਲਿਆ ਇਹ ਇਸ ਕਰਕੇ ਹੈ ਕਿ ਤੇਰੇ ਅੰਦਰ ਅਜੇ ਮੋਹ ਬੈਠਾ ਹੋਇਆ ਹੈ। ਇਸ ਸ਼ਬਦ ਦੀ ਕਮਾਈ ਦੇ ਪਿੱਛੇ ਵੀ ਇੱਕ ਲਾਲਸਾ ਲੱਗੀ ਹੋਈ ਹੈ। ਉਹ ਲਿਵ ਨਹੀਂ ਬਣੀ। ਹੁਣ ਕਮਾਈ ਦੇ ਅਸਰ ਹੋਣ ਦੀ ਇੰਤਜਾਰ ਵਿੱਚ ਗਵਾਚ ਗਿਆ। ਘੜੀਆਂ ਗਿਣ ਰਿਹਾ, ਹਫਤੇ ਗਿਣ ਰਿਹਾ, ਸਾਲ ਗਿਣ ਰਿਹਾ, ਇੰਨੀ ਵਾਰ ਗੁਰਦਵਾਰੇ ਗਏ, ਇੰਨੇ ਅਖੰਡ ਪਾਠ ਕੀਤੇ, ਇੰਨੀਆਂ ਬਾਣੀਆਂ ਪੜ੍ਹੀਆਂ, ਇੰਨੇ ਲੰਗਰ ਕਰਵਾਏ। ਗਿਣਤੀਆਂ ਕਰੀ ਜਾ ਰਿਹਾ ਹੈ ਕਿ ਅਜੇ ਕੁਝ ਬਣਿਆ ਨਹੀਂ। ਪਰ ਜਿੰਨਾ ਚਿਰ ਮਨ ਇਹ ਗਿਣਤੀਆਂ ਕਰ ਰਿਹਾ ਹੈ, ਉਤਨਾ ਚਿਰ ਅਸਲੀ ਭਗਤੀ ਨਹੀਂ ਹੋ ਸਕਦੀ। ਇਹ ਤੇ ਇਕ ਵਪਾਰ ਬਣ ਗਿਆ ਅਤੇ ਇਸ ਤਰਾਂ ਇਹ ਗਲ ਬਣਨੀ ਨਹੀਂ। ਸ਼ਬਦ ਦੀ ਗਹਿਰਾਈ ਨੂੰ ਸਮਝਣ ਦੀ ਕੋਸ਼ਿਸ਼ ਕਰ।

"ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥"
"ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥ ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥"

ਤੀਸਰੇ ਮਹਿਲ ਕੋਲੋ ਸਾਨੂੰ ਸੁਨੇਹਾ ਆਇਆ ਕਿ ਉਸਦੀ ਨਦਰ ਦਾ ਪਾਤਰ ਬਣਨ ਦੀ ਕੋਸ਼ਿਸ਼ ਕਰ। ਜਦ ਉਸਦੀ ਕਿਰਪਾ ਹੋਈ ਤਾਂ ਸ਼ਬਦ ਦੀ ਕਮਾਈ ਸਦਕਾ ਜੀਵਨ ਸਵਰ ਸਕੇਗਾ ਨਹੀਂ ਤਾਂ ਆਵਾਗਵਨ ਦਾ ਚੱਕਰ ਨਹੀਂ ਮੁਕੇਗਾ। ਸਚੀ ਲਿਵ ਤੋਂ ਬਿਨਾ ਅਧਿਆਤਮਿਕ ਯਾਤਰਾ ਅਗੇ ਨਹੀਂ ਚਲ ਸਕਦੀ।

"ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥"

ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥ ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥ ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥੭॥"

ਜਿਸ ਆਨੰਦ ਦੇ ਪਿਛੇ ਦੁਖ ਛਪਿਆ ਹੋਇਆ ਹੈ ਉਹ ਅਸਲੀ ਆਨੰਦ ਨਹੀਂ ਹੈ। ਗੁਰਬਾਣੀ ਨੇ ਗੁਰਸਿਖ ਦੀਆਂ ਅਖਾਂ ਵਿੱਚ ਗਿਆਨ ਦਾ ਸੁਰਮਾਂ ਪਾਇਆ ਅਤੇ ਸਮਝਾਇਆ ਕਿ ਧਿਆਨ ਨਾਲ ਵਿਚਾਰ। ਰੋਜ ਦੀ ਗਿਣਤੀ ਕਰਨੀ ਭਗਤੀ ਨਹੀਂ ਹੈ, ਇਹ ਸਚੀ ਲਿਵ ਦੀ ਨਿਸ਼ਾਨੀ ਨਹੀਂ ਹੈ। ਜਿਤਨਾ ਚਿਰ ਮਾਇਆ ਦਾ ਮੋਹ ਅਸਲੀ ਤੌਰ ਤੇ ਅੰਦਰੋਂ ਨਹੀਂ ਟੁਟੇਗਾ ਉਤਨਾ ਚਿਰ ਲਿਵ ਪੱਕੀ ਨਹੀਂ ਹੋ ਸਕਦੀ। ਪਹਿਲਾਂ ਤਾਂ ਇਸ ਭੇਦ ਨੂੰ ਸਮਝਣ ਦੀ ਲੋੜ ਹੈ ਅਤੇ ਫਿਰ ਗੁਰਦੇਵ ਦੇ ਦਸੇ ਰਾਹ ਤੇ ਚਲਣ ਦੀ ਲੋੜ ਹੈ ਜਿਸਦਾ ਸਦਕਾ ਉਸ ਪ੍ਰਭੂ ਦੀ ਮਿਹਰ ਦਾ ਪਾਤ੍ਰ ਬਣਿਆ ਜਾ ਸਕਦਾ ਹੈ। ਸਹੀ ਰੂਪ ਵਿੱਚ ਜੀਵਨ ਦੇ ਕਾਮਯਾਬ ਹੋਣ ਦੀ ਇਹੀ ਨਿਸ਼ਾਨੀ ਹੈ ਕਿ ਜੀਵ ਦਾ ਮਾਇਆ ਨਾਲੋ ਅੰਦਰੋਂ ਮੋਹ ਟੁਟ ਜਾਂਦਾ ਹੈ। ਬਾਹਰੋ ਉਹ ਬਿਲਕੁਲ ਪਹਿਲੇ ਦੀ ਤਰਾਂ ਹੀ ਦਿਸਦਾ ਹੈ ਪਰ ਅੰਦਰ ਦੀ ਖੇਡ ਬਿਲਕੁਲ ਬਦਲ ਜਾ ਚੁਕੀ ਹੁੰਦੀ ਹੈ।

"ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥"

ਗੁਰਬਾਣੀ ਨੇ ਬਿਲਕੁਲ ਸਾਫ ਹੀ ਕਹਿ ਦਿੱਤਾ ਹੈ ਕਿ ਅਸਲੀ ਅਨੰਦ ਇਹਨੂੰ ਕਹਿੰਦੇ ਹਨ। ਸ਼ਬਦ ਦੀ ਕਮਾਈ ਕਰਦੇ ਰਹਿਣ ਨਾਲ ਇਹਦੇ ਨਾਲ ਪਿਆਰ ਗੂੜਾ ਹੋਣ ਲਗ ਜਾਂਦਾ ਹੈ। ਤਾਂ ਹੀ ਤੇ ਪਹਿਲੇ ਯਾਦ ਦਿਲਾਇਆ ਸੀ:

"ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥"

ਸ਼ਬਦ ਦੇ ਨਾਲ ਪਿਆਰ ਵੱਧਣਾ ਸ਼ੁਰੂ ਹੋਏਗਾ। ਤੇ ਸੰਸਾਰ ਨਾਲ ਮੋਹ ਅੰਦਰੋਂ ਟੁੱਟਣਾ ਸ਼ੁਰੂ ਹੋ ਜਾਏਗਾ। ਜਿਵੇਂ-ਜਿਵੇਂ ਮੋਹ ਟੁੱਟਣਾ ਸ਼ੁਰੂ ਹੋ ਜਾਏਗਾ ਤਿਵੇਂ-ਤਿਵੇਂ ਤੈਨੂੰ ਅਨੰਦ ਦਾ ਪਤਾ ਲੱਗਣਾ ਸ਼ੁਰੂ ਹੋ ਜਾਏਗਾ। ਜਿੰਨਾ ਚਿਰ ਸੰਸਾਰ ਨਾਲ ਮੋਹ ਹੈ, ਪਰੀਵਾਰ ਨਾਲ ਮੋਹ ਹੈ, ਉਤਨਾ ਚਿਰ ਕਰਤਾਰ ਬਾਰੇ ਕੋਈ ਸਵਾਦ ਆ ਨਹੀਂ ਸਕਦਾ। ਇਹ ਫੈਸਲਾ ਹਰ ਜੀਵ ਨੂੰ ਆਪ ਕਰਨਾ ਪੈਂਦਾ ਹੈ। ਇਹ ਜਿੱਦ ਕਿ ਮੈਨੂੰ ਦੋਵੇਂ ਸੁੱਖ ਚਾਹੀਦੇ ਹਨ, ਭਾਵ ਮੈਨੂੰ ਪਰੀਵਾਰ ਦਾ ਸੁੱਖ ਵੀ ਅਤੇ ਸੰਸਾਰ ਦਾ ਸੁੱਖ ਵੀ ਚਾਹੀਦਾ ਹੈ ਅਤੇ ਮੈਂ ਤੇਰੇ ਨਾਲ ਵੀ ਜੁੜਨਾ ਚਾਹੁੰਦਾ ਹਾਂ, ਕਦੇ ਪੂਰੀ ਨਹੀਂ ਹੋ ਸਕਦੀ। ਏਸੇ ਕਰਕੇ ਭਗਤ ਨਾਮਦੇਵ ਜੀ ਨੇ ਦੁਹਾਈ ਪਾ ਦਿੱਤੀ ਸੀ:

"ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥ ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥
ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥" (ਪੰਨਾ ੬੫੭)

ਓ ਭੋਲੀ ਮਾਈ, ਇਹ ਕਾਰੀਗਰ ਤਾਂ ਲੋਗ, ਕੁਟੰਬ, ਪਰੀਵਾਰ ਸਰਿਆਂ ਨਾਲੋਂ ਤੋੜਕੇ ਹਿ ਆਪਣੇ ਨਾਲ ਜੁੜਨ ਦੇਂਦਾ ਹੈ। ਜੇ ਇਨ੍ਹਾਂ ਨਾਲ ਤੇਰਾ ਮੋਹ ਲੱਗਾ ਹੋਇਆ ਹੈ, ਅਟੈਚਮੈਂਟ ਬਣੀ ਹੋਈ ਹੈ, ਤਾਂ ਉਸ ਕੋਲ ਨਹੀਂ ਜਾ ਸਕਦੀ। ਇਹ ਕੱਚਾ ਸੌਦਾ ਹੈ, ਇਹ ਸੱਚੀ ਲਿਵ ਨਹੀਂ ਹੈ। ਇਹਦੇ ਵਿੱਚ ਗੁਰਬਾਣੀ ਨੇ ਸਾਨੂੰ ਅਸਲੀ ਅਨੰਦ, ਅਸਲੀ ਸੁੱਖ ਦੀ ਡੈਫੀਨੇਸ਼ਨ ਦਾ ਸੁਰਮਾ, ਗਿਆਨ ਅੰਜਨ ਦਿੱਤਾ ਹੈ। ਸਾਨੂੰ ਇਸ ਆਨੰਦ ਦੀ ਤਲਾਸ਼ ਵਿੱਚ ਚੱਲਨਾ ਚਾਹੀਦਾ ਹੈ। ਜਿਸ ਅਨੰਦ ਦੀ ਤਲਾਸ਼ ਵਿੱਚ ਅਸੀਂ ਅਜ ਕਲ ਚਲ ਰਹੇ ਹਾਂ ਉਹ ਅਨੰਦ ਕੱਚੇ ਹਨ, ਟੈਂਪਰੇਰੀ ਹਨ। ਇਕ ਅਨੰਦ ਐਸਾ ਹੈ ਜਿਹੜਾ ਇਕ ਬਾਰ ਸੁਆਦ ਆ ਜਾਵੇ ਤਾਂ ਉਹ ਫਿਰ ਜਾਂਦਾ ਹੀ ਨਹੀਂ।

ਗੁਰਬਾਣੀ ਨੂੰ ਅੱਗਰ ਗੁਰੂ ਦੇ ਹੀ ਆਸ਼ੇ ਨਾਲ ਹੀ ਵਿਚਾਰਨ ਦੀ ਕੋਸ਼ਿਸ਼ ਕੀਤੀ ਜਾਵੇ ਤਾਂ ਇਹ ਆਪਣੇ ਕੁੱਝ ਭੇਦ ਖੋਲ੍ਹ ਦੇਂਦੀ ਹੈ। ਪਰ ਜੇ ਆਪਣੀ ਅੱਕਲ ਜਾਂ ਕੇਵਲ ਸਾਇੰਸ, ਗਰੈਮਰ, ਅਤੇ Technology ਹੀ ਵਰਤੀ ਜਾਵੇ ਤਾਂ ਫਿਰ ਇਹ ਬਹਿਸਾਂ ਦਾ ਕਾਰਨ ਤਾਂ ਬਣ ਸਕਦੀ ਹੈ ਪਰ ਆਤਮਾ ਦੀ ਉਚਾਈ ਲਈ ਕੁਝ ਵੀ ਫਾਇਦਾ ਨਹੀਂ ਕਰਦੀ। ਸਾਡੇ ਨਾਲ ਇਕ ਬਹੁਤ ਕੋਝਾ ਮਜ਼ਾਕ ਹੋ ਗਿਆ ਹੈ। ਕਿਉਂਕਿ ਸਾਡੇ ਕੋਲ ਇੰਨਾ ਵਕਤ ਨਹੀਂ ਸੀ ਕਿ ਅਸੀਂ ਆਪਣਾ ਇਤਿਹਾਸ ਆਪ ਸੰਭਾਲ ਸਕਦੇ। ਜਦੋਂ ਸਾਡਾ ਜਨਮ ਹੋਇਆ ਤਾਂ ਸਾਡੇ ਸਿਰਾਂ ਦੇ ਮੁੱਲ ਪੈਣੇ ਸ਼ੁਰੂ ਹੋ ਗਏ, ਜੰਗਲਾਂ ਦੇ ਵਿੱਚ ਘੋੜਿਆਂ ਦੀਆਂ ਕਾਠੀਆਂ ਦੇ ਉੱਪਰ ਬੈਠ ਕੇ ਰਾਤਾਂ ਗੁਜ਼ਾਰਨੀਆਂ ਪੈ ਗਈਆਂ। ਤਾਂ ਸਾਡਾ ਜਿਹੜਾ ਆਪਣਾ ਪਿਛੋਕੜ ਸੀ ਉਸ ਨੂੰ ਸੰਭਾਲਣ ਦੇ ਅਸੀ ਕਾਬਲ ਹੀ ਨਾ ਬਣ ਸਕੇ। ਜਿੰਨਾਂ ਚਿਰ ਨੂੰ ਇਹ ਕਮੀ ਪੂਰੀ ਹੋਈ ਤਾਂ ਬਾਹਰਲੀਆਂ ਕੌਮਾਂ ਨੇ ਆ ਕੇ ਸਾਰੇ ਹੀ ਮੁੱਲਕ ਉੱਪਰ ਕਬਜ਼ਾ ਕਰ ਲਿਆ। ਧਿਆਨ ਦੇਣਾ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਵੇਲੇ ਤੋਂ ਹੀ ਦੋ ਤਾਕਤਾਂ ਨੇ ਸਾਡੀ ਖਿਲਾਫਤ ਕਰਨੀ ਸ਼ੁਰੂ ਕਰ ਦਿੱਤੀ ਸੀ। ਯੋਗ ਮੱਤ ਅਤੇ ਉਦਾਸੀ ਮੱਤ ਇਹ ਦੋਨੋਂ ਮੱਤ ਉਸ ਵੇਲੇ ਬਹੁਤ ਤਾਕਤਵਰ ਸਨ। ਇੱਥੋਂ ਤੱਕ ਕਿ ਮਹਾਰਾਜ ਦੇ ਆਪਣੇ ਪੁੱਤਰ ਵੀ ਉਹਨਾਂ ਦੇ ਪ੍ਰਚਾਰ ਦੇ ਪ੍ਰਭਾਵ ਤੋਂ ਨਾ ਬਚ ਸਕੇ। ਬਾਬਾ ਸ੍ਰੀ ਚੰਦ ਜੀ ਇਤਨੀ ਕਮਾਈ ਵਾਲੇ ਹੋਣ ਦੇ ਬਾਵਜੂਦ ਵੀ ਉਸ ਅਵਸਥਾ ਨੂੰ ਨਾ ਛੂ ਸਕੇ, ਕਿਉਂਕਿ ਉਹ ਉਦਾਸੀ ਮੱਤ ਦੇ ਹੱਥ ਥੱਲੇ ਆ ਗਏ ਸਨ। ਇਸੇ ਕਰਕੇ ਜੋ ਪ੍ਰਸਾਦ ਘਰ ਦੇ ਵਿੱਚ ਸੀ ਘਰ ਵਿੱਚ ਰਹਿ ਨਾ ਸਕਿਆ। ਇਕ ਹੋਰ ਗਲ ਦੀ ਸਾਨੂੰ ਵਿਚਾਰ ਕਰਨ ਦੀ ਲੋੜ ਹੈ ਕਿ ਜਿਹੜੀਆਂ ਗਾਥਾਵਾਂ, ਕਹਾਣੀਆਂ, ਅਤੇ ਮਿਸਾਲਾਂ ਸਾਡੇ ਵਿੱਚ ਆ ਗਈਆਂ ਹਨ, ਇਹ ਕਿੱਥੋਂ ਆ ਗਈਆਂ? ਇਹ ਸਾਰੀ ਚਾਲ ਉਦੋਂ ਤੋਂ ਹੀ ਚੱਲ ਰਹੀ ਹੈ। ਸਾਡੇ ਨਾਲ ਬੜਾ ਅਜੀਬ ਤਰ੍ਹਾਂ ਦਾ ਝੂਠ ਬੋਲਿਆ ਜਾ ਰਿਹਾ ਹੈ। ਔਰ ਅਸੀਂ ਸੁਣ ਕੇ ਚੁਪ ਕਰਕੇ ਚਲੇ ਜਾਂਦੇ ਰਹੇ ਹਾਂ। ਅੱਜ ਦਾ ਬੱਚਾ ਉਹਨਾਂ ਗੱਲਾਂ ਨਾਲ ਸਹਿਮਤ ਨਹੀਂ ਹੋਵੇਗਾ। ਅਗਰ ਅਸੀਂ ਆਪਣੇ ਪਿਛੋਕੜ ਨੂੰ ਖੋਲ੍ਹ ਕੇ ਸਹੀ ਤਰ੍ਹਾਂ ਨਹੀਂ ਵੇਖਾਂਗੇ, ਨਹੀਂ ਵਿਚਾਰਾਂਗੇ ਤਾਂ ਅੱਜ ਜਿੱਥੋਂ ਕਿ ਧਰਮ ਦੀ ਗਾਈਡੈਂਸ ਮਿਲਣੀ ਹੈ ਉਥੇ ਧਰਮ ਨਾਲ ਅਧਰਮ ਹੋ ਰਿਹਾ ਹੈ। ਅੱਜ ਅਸੀਂ ਜਿਹਨਾਂ ਪੰਥ ਦੇ ਪੰਜ ਤਖਤਾਂ ਨੂੰ ਮੰਨ ਕੇ ਉਹਨਾ ਅੱਗੇ ਸਿਰ ਝੁਕਾਉਂਦੇ ਹਾਂ, ਅੱਜ ਉਹਨਾਂ ਤਖਤਾਂ ਉੱਤੇ ਹੀ ਸਾਡੇ ਨਾਲ ਬੇਇਨਸਾਫੀ ਹੋ ਰਹੀ ਹੈ।

ਅੱਜ ਉਹਨਾਂ ਤਖਤਾਂ ਵਿੱਚ ਤਿੰਨ ਇਕ ਪਾਸੇ ਹੋ ਗਏ ਹਨ ਅਤੇ ਦੋ ਇੱਕ ਪਾਸੇ ਹਨ। ਇਸ ਵਿੱਚ ਕੋਈ ਅੱਤ ਕੱਥਣੀ ਨਹੀਂ ਹੈ ਕਿ ਸਾਡੇ ਆਗੂ ਰਾਜਨੀਤੀ ਨੂੰ ਅਪਨਾ ਰਹੇ ਹਨ ਅਤੇ ਧਰਮਨੀਤੀ ਤੋਂ ਦੂਰ ਹੁੰਦੇ ਜਾ ਰਹੇ ਹਨ ਅਤੇ ਸਾਨੂੰ ਜਾਗਣ ਦੀ ਜ਼ਰੂਰਤ ਹੈ। ਜਿਹੜੀ ਚੀਜ਼ ਸਾਡੇ ਕੋਲ ਬਚੀ ਹੋਈ ਹੈ, ਜਿਸ ਨੂੰ ਕੋਈ ਵਿਰੋਧੀ ਛੋਹ ਨਹੀਂ ਸਕਿਆ, ਉਹ ਇਹ ਸ਼ਬਦ ਦਾ ਭੰਡਾਰ ਹੈ। ਸਾਡੇ ਇਤਿਹਾਸ ਵਿੱਚ ਇਨ੍ਹਾਂ ਮਿਲ ਗੋਭਾ ਹੈ ਕਿ ਆਪਣੀਆਂ ਕਹਾਣੀਆਂ ਤੇ ਆਪੇ ਹੀ ਹਾਸਾ ਆਉਂਦਾ ਹੈ। ਜਦੋਂ ਅਸੀਂ ਇਹ ਕਹਾਣੀ ਕਰਦੇ ਹਾਂ ਕਿ, ਸ਼੍ਰੀ ਗੁਰੂ ਗੋਬਿੰਦ ਜੀ ਦਾ ਘੋੜਾ ਇਕ ਖੇਤ ਵਿੱਚੋਂ ਲੰਘਣ ਲਈ ਰੁਕ ਜਾਂਦਾ ਹੈ, ਪਰ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਪਤਾ ਨਹੀਂ ਲੱਗਦਾ ਕਿ ਘੋੜਾ ਕਿਉਂ ਰੁਕ ਗਿਆ ਹੈ। ਪਰ ਘੋੜੇ ਨੂੰ ਪਤਾ ਹੈ ਕਿ ਉਹ ਕਿਉਂ ਰੁਕਿਆ ਹੋਇਆ ਹੈ। ਅਸੀਂ ਕਥਾ ਸੁਣਾਂਦੇ ਹਾਂ। ਤੇ ਜਦੋਂ ਮਹਾਰਾਜ ਨੂੰ ਪੁਛਿਆ ਜਾਂਦਾ ਹੈ ਕਿ ਜਦ ਘੋੜੇ ਨੂੰ ਤੁਸੀਂ ਅੱਗੇ ਚਲਾ ਰਹੇ ਹੋ ਤਾਂ ਇਹ ਅੱਗੇ ਕਿਉਂ ਨਹੀਂ ਚੱਲ ਰਿਹਾ ਤਾਂ ਮਹਾਰਾਜ ਘੋੜੇ ਤੋਂ ਥੱਲੇ ਉੱਤਰ ਆਏ। ਦਸ ਕਦਮ ਅੱਗੇ ਗਏ ਤੇ ਫਿਰ ਵਾਪਸ ਆਣ ਕੇ ਕਿਹਾ ਕਿ ਘੋੜੇ ਨੇ ਅੱਗੇ ਨਹੀਂ ਜਾਣਾ ਕਿਉਂਕਿ ਇਸ ਖੇਤ ਵਿੱਚ ਕਿਸੇ ਜ਼ਮਾਨੇ ਵਿੱਚ ਕਿਸੇ ਨੇ ਤਮਾਕੂ ਬੀਜਿਆ ਸੀ।

ਜਰਾ ਗੌਰ ਨਾਲ ਵਿਚਾਰੋ ਕਿ ਮਹਾਰਾਜ ਦਾ ਨੀਲਾ ਘੋੜਾ ਆਤਮਿਕ ਤੌਰ ਤੇ ਇਤਨਾ ਉੱਚਾ ਚਲਾ ਗਿਆ ਕਿ ਘੋੜੇ ਨੂੰ ਤਾਂ ਦੂਰ ਖੇਤ ਦੀ ਕੁਵਾਲਟੀ ਦਿਸ ਪਈ, ਪਰ ਇਕ ਬ੍ਰਹਮਗਿਆਨੀ ਨੂੰ ਇਸ ਗਲ ਦਾ ਪਤਾ ਹੀ ਨਾ ਲੱਗਾ। ਕੀ ਅਸੀਂ ਆਪਣੇ ਗੁਰੂ ਮਹਾਰਾਜ ਦੀ ਦੁਨੀਆਂ ਵਿੱਚ ਇਹ ਤਸਵੀਰ ਪੇਸ਼ ਕਰਨਾ ਚਾਹੁੰਦੇ ਹਾਂ?

ਸਾਡੇ ਲੰਗਰ ਦੇ ਹਾਲਾਂ ਵਿੱਚ ਅਜੀਬ ਤਰਾਂ ਦੀਆਂ ਤਸਵੀਰਾਂ ਲੱਗੀਆਂ ਹੋਈਆਂ ਹਨ। ਇਕ ਤਸਵੀਰ ਵਿੱਚ ਇਕ ਬਜ਼ੁਰਗ ਬੈਠਾ ਹੈ, ਉਸ ਦੇ ਪਾਸ ਇਕ ਸੁੱਕਾ ਦਰਖਤ ਹੈ ਅਤੇ ਉਸ ਸੁੱਕੇ ਦਰਖਤ ਉੱਪਰ ਇੱਕ ਕਾਂ ਬੈਠਾ ਹੋਇਆ ਹੈ। ਔਰ ਉਸਦੇ ਥੱਲੇ ਇਹ ਸਲੋਕ ਲਿਖਿਆ ਹੋਇਆ ਹੈ:

''ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥'' (ਪੰਨਾ ੧੩੮੨)

ਸਾਨੂੰ ਇਸ ਚੀਜ਼ ਦੀ ਹੋਸ਼ ਹੀ ਨਹੀਂ ਰਹਿ ਗਈ ਕਿ ਜਿਹੜੀਆਂ ਅੱਖਾਂ ਕਾਂ ਖਾ ਸਕਦਾ ਹੈ, ਉਹਨਾਂ ਅੱਖਾਂ ਨਾਲ ਤਾਂ ਉਸ ਪ੍ਰੀਤਮ ਨੂੰ ਵੇਖਿਆ ਹੀ ਨਹੀ ਜਾ ਸਕਦਾ। ਅਸੀਂ ਇਹ ਤਸਵੀਰ ਬਣਾ ਕੇ ਖੜੀ ਕੀਤੀ ਹੈ ਕਿ ਬਾਣੀ Physical ਅੱਖਾਂ ਦੀ ਗਲ ਕਰਦੀ ਪਈ ਹੈ; ਤਾਂ ਕੀ ਫਰੀਦ ਜੀ ਇਹਨਾਂ ਅੱਖਾਂ ਨੂੰ ਬਚਾ ਕੇ ਉਸ ਪ੍ਰਮਾਤਮਾ ਦੇ ਦਰਸ਼ਨ ਕਰ ਸਕਦੇ ਹਨ? ਜੇ ਨਹੀਂ ਤਾਂ ਫੇਰ ਇਹਨਾਂ ਅੱਖਾਂ ਨੂੰ ਬਚਾ ਕੇ ਉਹ ਕੀ ਕਰਨਗੇ? ਕੀ ਇਕ ਬ੍ਰਹਮ ਗਿਆਨੀ ਕੋਲ ਇਤਨੀ ਹੋਸ਼ ਦੀ ਅਵਸਥਾ ਭੀ ਨਹੀਂ ਹੈ? ਅਸੀਂ ਬਸ ਤਸਵੀਰਾਂ ਬਣਾ ਕੇ ਵੇਚਣੀਆਂ ਸ਼ੁਰੂ ਕਰ ਦਿੱਤੀਆਂ ਹਨ, ਅਤੇ ਗੁਰਦੁਆਰਿਆਂ ਵਿੱਚ ਲਗਾਉਣੀਆਂ ਸ਼ੁਰੂ ਕਰ ਦਿੱਤੀਆਂ ਹਨ। ਸਾਨੂੰ ਜਾਗਣ ਦੀ ਲੋੜ ਹੈ। ਇਥੇ ਕਿਸੇ ਦੇ ਹਿਰਦੇ ਨੂੰ ਦੁੱਖਾਉਣ ਦੀ ਕੋਸ਼ਿਸ਼ ਨਹੀਂ ਕੀਤੀ ਜਾ ਰਹੀ ਬਲਕਿ ਸੰਮੂਹ ਸਿਖ ਜਗਤ ਨੂੰ ਸਾਵਧਾਨ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਆਪਣੇ ਵਿਰਸੇ ਨੂੰ ਸੰਭਾਲੋ। ਗੁਰਬਾਣੀ ਨਾਲ ਜਿਹੜੀਆਂ ਗਾਥਾਵਾਂ ਲਗਾ ਕੇ ਸਾਨੂੰ ਭਰਮਾਇਆ ਜਾ ਰਿਹਾ ਹੈ, ਉਹਨਾਂ ਤੋਂ ਬਚੋ। ਸਿੱਖ ਧਰਮ ਜੀਵ ਨੂੰ ਕਰਮ ਕਾਂਡਾਂ ਤੋਂ ਆਜ਼ਾਦ ਕਰਨ ਲਈ ਪੈਦਾ ਹੋਇਆ ਸੀ। ਪਰ ਸਿਖ ਜਗਤ ਖੁੱਦ ਹੀ ਫਿਰ ਕਰਮ ਕਾਂਡਾਂ ਵਿੱਚ ਫਸ ਗਇਆ ਹੈ। ਮਿਸਾਲ ਵਜੋਂ ਗੁਰਬਾਣੀ ਨੇ ਸਾਨੂੰ ਇਕ ਬੜਾ ਅਨਮੋਲ ਅੱਖਰ ਬਖਸ਼ਿਆ ਸੀ ਅਤੇ ਉਹ ਹੈ ''ਅੰਮ੍ਰਿਤ''। ਪਰ ਗੁਰਬਾਣੀ ਨੇ 'ਅੰਮ੍ਰਿਤ' ਕਿਸ ਨੂੰ ਕਿਹਾ ਹੈ, ਅਤੇ ਅਸੀਂ 'ਅੰਮ੍ਰਿਤ' ਕਿਸ ਨੂੰ ਬਣਾ ਲਿਆ ਹੈ ਇਹ ਸਮਝਣ ਦੀ ਲੋੜ ਹੈ। ਅੰਮ੍ਰਿਤ ਸ਼ਬਦ ਬਣਿਆ ਹੈ 'ਆ + ਮ੍ਰਿਤ' ਤੋਂ, ਭਾਵ ਜਿਹੜਾ ਮੌਤ ਤੋਂ ਅੱਗੇ ਲੈ ਜਾਵੇ, ਜੋ ਮੌਤ ਤੋਂ transcend ਕਰ ਦੇਵੇ। ਜਿਹੜੀ ਦੁਨੀਆਂ ਅੰਮ੍ਰਿਤ ਨੂੰ ਬਾਹਰ ਲੱਭਦੀ ਫਿਰਦੀ ਹੈ ਬਾਣੀ ਦਾ ਅੰਮ੍ਰਿਤ ਉਹ ਨਹੀਂ ਹੈ। ਅਨੰਦ ਸਾਹਿਬ ਦੇ ੧੩ਵੇ ਅੰਕ ਵਿੱਚ ਇਸੇ ਦਾ ਹੀ ਜਿਕਰ ਹੈ।

ਅੱਜ ਮੈਂ ਤੁਹਾਨੂੰ ਫਿਰ ਯਾਦ ਦਿਲਾਣਾ ਚਾਹੁੰਦਾ ਹਾਂ ਕਿ ਇਹ ਅਨੰਦ ਸਾਹਿਬ ਦੀ ਤੇਹਰਵੀਂ ਪਾਉੜੀ ਨਹੀਂ ਹੈ। ਇਹ ਅਨੰਦ ਸਾਹਿਬ ਦਾ ਤੇਰ੍ਹਵਾਂ ਅੰਕ ਹੈ। ਸਾਨੂੰ ਆਪਣੀਆਂ ਮਨਮਾਨੀਆਂ ਛੱਡ ਦੇਣੀਆਂ ਚਾਹੀਦੀਆਂ ਹਨ। ਜੇ ਇਹ ਤੇਹਰਵੀਂ ਪਾਉੜੀ ਹੁੰਦੀ ਤਾਂ ਮਹਾਰਾਜ ਖੁੱਦ ਉੱਪਰ ਲਿਖ ਕੇ ਦਸ ਦੇਂਦੇ ਕਿ ਇਹ ਪਾਉੜੀ ਹੈ। ਇਹ ਅੰਕ ਹਨ, ਪੱਦੇ ਹਨ, ਇਸੇ ਕਰਕੇ ਨੰਬਰ ਪਾਏ ਹੋਏ ਹਨ। ਇਸ ਤੇਹਰਵੇਂ ਅੰਕ ਵਿੱਚ ਮਹਾਰਾਜ ਨੇ ਇਸ਼ਾਰਾ ਕੀਤਾ ਕਿ 'ਅੰਮ੍ਰਿਤ' ਦੀ ਕੀ ਸਹੀ ਪਰਿਭਾਸ਼ਾ ਹੈ। ਗੁਰਬਾਣੀ ਨੇ ਫੁਰਮਾਇਆ ਕਿ ਰਿਸ਼ੀਆਂ ਮੁਨੀਆਂ ਨੇ ਇਸ ਨੂੰ ਬਾਹਰ ਲੱਭਣਾ ਸ਼ੁਰੂ ਕਰ ਦਿੱਤਾ। ਇਸਲਾਮ ਵਿੱਚ ਇਸ ਨੂੰ 'ਆਬੇ ਹਯਾਤ' ਕਿਹਾ ਜਾਂਦਾ ਹੈ। ਔਰ ਸਿਕੰਦਰ ਦੀ ਜ਼ਿੰਦਗੀ ਨਾਲ ਅਜਿਹੀ ਕਹਾਣੀ ਜੁੜੀ ਹੋਈ ਹੈ। ਕਹਾਣੀ ਭਾਵੇ ਉਹ ਮੰਨ ਘੜੰਤ ਹੈ, ਫਿਕਸ਼ਨ (Fiction) ਹੈ, ਕਿਉਂਕਿ ਅੰਮ੍ਰਿਤ ਦਾ ਤਾਲਾਬ ਬਾਹਰ ਨਹੀਂ ਹੋ ਸਕਦਾ।

ਕਹਾਣੀ ਇਹ ਕਹਿ ਰਹੀ ਹੈ ਕੇ ਸਿਕੰਦਰ ਨੇ ਆਪਣੇ ਸੇਵਾਦਾਰਾਂ ਨੂੰ ਭੇਜਿਆ ਕਿ ਉਹ ਜਗ੍ਹਾ ਲੱਭੋ ਜਿੱਥੇ 'ਆਬੇ ਹਯਾਤ' ਹੈ। ਉਹਨਾਂ ਨੇ 'ਆਬੇ ਹਯਾਤ' ਲੱਭ ਲਿਆ ਅਤੇ ਸਿਕੰਦਰ ਨੂੰ ਉੱਥੇ ਛੱਪੜੀ ਦੇ ਉੱਤੇ ਲੈ ਕੇ ਆਏ। ਉੱਥੇ ਉਹਨਾਂ ਨੇ ਸਿਕੰਦਰ ਨੂੰ ਕਿਹਾ ਕੇ ਜੇ ਤੂੰ ਇਸ ਛੱਪੜੀ ਵਿੱਚੋਂ ਚੁਲੀ ਭਰ ਕੇ ਪੀ ਲਵੇਂਗਾ ਤਾਂ ਸਾਰੀ ਕਾਇਨਾਤ ਦੇ ਰਹਿੰਦੇ ਤੱਕ ਜਿੰਨੀ ਤੇਰੀ ਉਮਰ ਹੋ ਜਾਏਗੀ। ਤਾਂ ਕਹਾਣੀ ਕਹਿੰਦੀ ਹੈ ਕਿ ਜਦੋਂ ਸਿਕੰਦਰ ਨੇ ਅੱਗੇ ਹੋ ਕੇ ਚੁਲੀ ਭਰਨ ਦੀ ਕੋਸ਼ਿਸ਼ ਕੀਤੀ ਤਾਂ ਲਾਗੇ ਦੇ ਦਰੱਖਤ ਉੱਤੋਂ ਹਾਸੇ ਦੀ ਆਵਾਜ਼ ਆਈ। ਜਦ ਉਸਨੇ ਝਾਤੀ ਮਾਰੀ ਤਾਂ ਉਥੇ ਇਕ ਪੰਛੀ ਦਾ ਪਿੰਜਰ ਨਜਰ ਆਇਆ। ਪਿੰਜਰਾ ਹੱਸ ਰਿਹਾ ਹੈ ਤਾਂ ਉਸਨੇ ਉਸ ਪੰਛੀ ਦੇ ਪਿੰਜਰੇ ਨੂੰ ਪੁੱਛਿਆ ਕਿ ਤੂੰ ਕਿਉਂ ਹੱਸ ਰਿਹਾ ਹੈਂ। ਤਾਂ ਉਹ ਪਿਜੰਰਾ ਕਹਿਣ ਲੱਗਾ ਮੈਂ ਆਪਣੀ ਬਦਨਸੀਬੀ ਤੇ ਰੋ ਰਿਹਾ ਹਾਂ ਪਰ ਤੇਰੀ ਬੇਵਕੂਫੀ ਤੇ ਹਸ ਰਿਹਾ ਹਾਂ। ਚੰਗਾ ਹੈ ਇਕ ਮੈਨੂੰ ਇਕ ਹੋਰ ਸਾਥੀ ਮਿਲ ਰਿਹਾ ਹੈ। ਸਿਕੰਦਰ ਨੇ ਪੁਛਿਆ ਕਿ ਮੈਂ ਕੀ ਬੇਵਕੂਫੀ ਕਰ ਰਿਹਾ ਹਾਂ ਤਾਂ ਜਵਾਬ ਮਿਲਿਆ ਕਿ ਜੋ ਤੂੰ ਕਰ ਰਿਹਾ ਮੈਂ ਵੀ ਕੀਤਾ ਸੀ। ਤੇ ਵੇਖ ਲੈ ਹੁਣ ਮੇਰੀਆਂ ਹੱਡੀਆਂ ਤੋਂ ਮਾਸ ਉੱਡ ਗਿਆ ਹੈ। ਭੋਗ ਭੋਗਣ ਲਈ ਲੰਬੀ ਉਮਰ ਤਾਂ ਚਾਹੀਦੀ ਹੈ ਪਰ ਜਿਸ ਮਾਸ ਨੇ ਸਵਾਦ ਲੈਣਾ ਸੀ ਉਹ ਮਾਸ ਹੀ ਗਲ ਗਇਆ ਹੈ ਤੇ

ਸਿਰਫ ਹੱਡੀਆਂ ਹੀ ਬੱਚ ਗਈਆਂ ਹਨ। ਪਰ ਹੁਣ ਜਾਨ ਹੀ ਨਹੀਂ ਨਿਕਲਦੀ, ਹੁਣ ਮੈਂ ਰੋਜ਼ ਅਰਦਾਸਾਂ ਕਰਦਾ ਹਾਂ ਕਿ ਪ੍ਰਮਾਤਮਾ ਮੈਨੂੰ ਲੈ ਜਾ, ਪਰ ਉਹ ਕਹਿੰਦਾ ਹੈ ਕਿ ਲੈ ਕਿਉਂ ਜਾਵਾਂ। ਤੂੰ ਕਹਿੰਦਾ ਸਾਂ ਮੈਂ ਸਦਾ ਰਹਿਣਾ ਹੈ, ਸੋ ਹੁਣ ਰਹਿ। ਹੇ ਸਿਕੰਦਰ ਤੂੰ ਆ ਜਾ ਅਤੇ ਇੱਥੇ ਮੇਰੇ ਕੋਲ ਬੈਠ, ਤੇਰਾ ਵੀ ਇਹੋ ਹਾਲ ਹੋਵੇਗਾ। ਸਰੀਰ ਦੀ ਲੰਬੀ ਉਮਰ ਦਾ ਕੋਈ ਫਾਇਦਾ ਨਹੀਂ ਹੈ। ਇਹ ਸੁਣਕੇ ਸਿਕੰਦਰ ਨੇ ਉਹ ਚੂਲਾ ਸੁੱਟ ਦਿੱਤਾ।

ਇਹ ਕਹਾਣੀ ਤਾਂ ਮੰਨ ਘੜੰਤ ਹੈ ਪਰ ਇਸ ਵਿੱਚ ਬਹੁਤ ਗਹਿਰਾ ਸੱਬਕ ਹੈ। ਜੋ ਸਰੀਰ ਨੂੰ ਅਮਰ ਕਰ ਦੇਵੇ ਉਸ ਅੰਮ੍ਰਿਤ ਦਾ ਕੋਈ ਫਾਇਦਾ ਨਹੀਂ ਹੈ। ਪਰ ਜੋ ਅਸਲੀ ਅੰਮ੍ਰਿਤ ਹੈ ਉਹ ਵਸਤੂ ਹੀ ਕੁਝ ਹੋਰ ਹੈ। ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਦੁਨੀਆਂ ਤਾਂ ਸਿਰਫ ਕਹਾਣੀਆਂ ਬਣਾਉਂਦੀ ਫਿਰਦੀ ਹੈ। ਅੰਮ੍ਰਿਤ ਨੂੰ ਬਾਹਰ ਲੱਭਦੀ ਫਿਰਦੀ ਹੈ।

"ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥
ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ ॥ ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ ॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥"

"ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥ ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥ ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥੧੪॥

ਇਹ ਜਿੰਨੇ ਰਿਸ਼ੀ-ਮੁਨੀ ਹਨ, ਇਹਨਾਂ ਨੂੰ ਇਕ ਭੁਲੇਖਾ ਪੈ ਗਿਆ ਕਿ ਅੰਮ੍ਰਿਤ ਬਾਹਰੋਂ ਲੱਭਿਆ ਜਾ ਸਕਦਾ ਹੈ। ਇਥੇ ਹੀ ਬਸ ਨਹੀਂ ਬਲਕਿ ਇਕ ਬੜੀ ਅਜੀਬ ਕਹਾਣੀ ਲਿਖ ਦਿਤੀ ਗਈ ਕਿ ਅੰਮ੍ਰਿਤ ਦੀ ਪ੍ਰਾਪਤੀ ਲਈ ਦੇਵਤਿਆਂ ਅਤੇ ਰਾਖਸ਼ਸ਼ਾਂ ਨੇ ਮਿਲਕੇ ਸਮੁੰਦਰ ਨੂੰ ਰਿੜਕਿਆ। ਉਸ ਵਿਚੋਂ ੧੪ ਰਤਨ ਨਿਕਲੇ ਜਿੰਨਾ ਵਿਚੋਂ ਇਕ ਅੰਮ੍ਰਿਤ ਵੀ ਸੀ। ਵਿਸ਼ਨੂੰ ਨੇ ਹੇਰਾ ਫੇਰੀ ਕਰਕੇ ਸਾਰਾ ਅੰਮ੍ਰਿਤ ਦੇਵਤਿਆਂ ਵਿੱਚ ਵੰਡ ਦਿਤਾ ਸੋ ਉਹ ਤਾਂ ਅਮਰ ਹੋ ਗਏ ਪਰ ਰਾਖਸ਼ਸ਼ ਇਸ ਤੋਂ ਵਾਂਜੇ ਹੀ ਰਹਿ ਗਏ। ਇਹ ਕਿਤਨੀ ਹਾਸੋ ਹੀਨ ਕਹਾਣੀ ਹੈ ਜਿਸ ਵਿੱਚ ਵਿਸ਼ਨੂੰ ਨੂੰ ਵੀ ਬੇਈਮਾਨ ਦਸਿਆ ਗਇਆ ਹੈ ਹਾਲਾਂ ਕਿ ਉਸਨੂੰ ਸਾਰਾ ਹਿੰਦੂ ਜਗਤ ਭਗਵਾਨ ਮੰਨਦਾ ਹੈ। ਸਿਖ ਧਰਮ ਨਾਲ ਪਿਆਰ ਰੱਖਣ ਵਾਲੇ ਵੀ ਕਿਤੇ ਗੁੱਸੇ ਨਾ ਹੋ ਜਾਣ ਕਿ ਇਹ ਤਾਂ ਸਿੱਖੀ ਦੇ Basic Foundation ਨੂੰ ਹੀ ਸੱਟ ਵਜ ਰਹੀ ਹੈ। ਦਰਅਸਲ ਕਿਸੇ ਨੂੰ ਵੀ ਸੱਟ ਨਹੀਂ ਮਾਰੀ ਜਾ ਰਹੀ ਬਲਕਿ ਇਕ ਭੁਲੇਖਾ ਕੱਢਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਨਾਂ ਤਾਂ ਕਦੇ ਅੰਮ੍ਰਿਤ ਬਣਾਇਆ ਸੀ ਅਤੇ ਨਾ ਹੀ ਕਦੇ ਛਕਾਇਆ ਸੀ। ਉਹਨਾਂ ਖੰਡੇ ਬਾਟੇ ਦੀ ਪਾਹੁਲ ਨਾਲ ਸਿੰਘ ਸਾਜੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੂੰਹੋਂ ਅੰਮ੍ਰਿਤ ਨਾਂ ਦਾ ਸ਼ਬਦ ਕਦੇ ਵੀ ਨਿਕਲੀਆ ਹੀ ਨਹੀਂ, ਇਹ ਤਾਂ ਅਸਾਂ ਆਪੇ ਹੀ ਲਗਾ ਲਿਆ ਹੈ। ਕਿਉਂਕਿ ਪਾਹੁਲ ਨੂੰ ਬਾਹਰੋਂ ਪੀਕੇ ਸਮਝ ਲਿਆ ਕਿ ਅੰਮ੍ਰਿਤ ਮਿਲ ਗਇਆ ਅਤੇ ਇਸ ਨਾਲ ਅਸਲੀ ਅੰਮ੍ਰਿਤ ਦੀ ਅੰਦਰੋਂ ਤਲਾਸ਼ ਬੰਦ ਹੋ ਗਈ। ਸਾਨੂੰ ਉਸਦੀ ਹੁਣ ਤੜਪ ਹੀ ਨਹੀਂ ਰਹੀ ਕਿਉਂਕਿ ਸਭ ਕੁਝ ਹੁਣ ਬਾਹਰੋਂ ਹੀ ਮਿਲ ਜਾਂਦਾ ਹੈ। ਜਿਹੜਾ ਅੰਮ੍ਰਿਤ ਗੁਰੂ ਨੇ ਪਿਲਾਉਣਾ ਸੀ, ਅਸੀਂ ਉਸ ਨੂੰ ਭੁਲ ਗਏ ਹਾਂ। ਗੁਰਬਾਣੀ ਨੇ ਇਸ਼ਾਰਾ ਕੀਤਾ ਸੀ ਕਿ ਅੰਮ੍ਰਿਤ ਅੰਦਰੋਂ ਪੈਦਾ ਹੁੰਦਾ ਹੈ। ਅਗਲੀ ਤੁੱਕ ਵਿੱਚ ਇਸੇ ਦਾ ਖੁਲਾਸਾ ਦਿਤਾ ਗਿਆ ਹੈ:

"ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ"

ਜਿਨ੍ਹਾਂ ਚਿਰ ਉਸ ਪ੍ਰਭੂ ਦੀ ਝੱਲਕ ਅੰਦਰ ਨਹੀਂ ਆਈ, ਜਿਨਾਂ ਚਿਰ ਅੰਦਰ ਵਸਿਆ ਹੋਇਆ ਸੱਚਾ ਪ੍ਰਗਟ ਨਹੀਂ ਹੋਇਆ ਉਨ੍ਹਾਂ ਚਿਰ ਅੰਦਰ ਅੰਮ੍ਰਿਤ ਦੀ ਬੂੰਦ ਪੈਦਾ ਨਹੀਂ ਹੋ ਸਕਦੀ। ਜਿਨ੍ਹਾਂ ਨੇ ਇਸ ਚੀਜ਼ ਦਾ ਸਵਾਦ ਚੱਖਿਆ ਹੈ, ਉਹੀ ਇਸ ਗਲ ਨੂੰ ਸਮਝ ਸਕਦੇ ਹਨ। ਇਹ ਅਵਸਥਾ ਹੀ ਕੁਝ ਹੋਰ ਹੈ, ਇਹ ਯਾਤਰਾ ਹੀ ਕੁਝ ਹੋਰ ਹੈ, ਇਹ ਘਾਟੀ

ਹੀ ਕੁਝ ਹੋਰ ਹੈ, ਇਹ ਭਾਸ਼ਾ ਹੀ ਕੁਝ ਹੋਰ ਹੈ। ਅਸੀਂ ਜਿਥੇ ਬੈਠੇ ਹੋਏ ਹਾਂ, ਸਾਨੂੰ ਜਾਗਣ ਦੀ ਲੋੜ ਹੈ। ਸਾਨੂੰ ਉਸ ਅੰਮ੍ਰਿਤ ਦੀ ਤਲਾਸ਼ ਦੀ ਤੜਪ ਪੈਦਾ ਹੋਣੀ ਚਾਹੀਦੀ ਹੈ। ਸਾਨੂੰ ਚਾਉ ਪੈਦਾ ਹੋਣਾ ਚਾਹੀਦਾ ਹੈ। ਸਾਨੂੰ ਗੁਰਬਾਣੀ ਵਲੋਂ ਇਹ ਸੁਨੇਹਾ ਆ ਰਿਹਾ ਹੈ। ਸਾਡੇ ਜਿਸ ਗੁਰਦੇਵ ਨੇ ਬਾਰਾਂ ਸਾਲ ਕਮਾਈ ਕਰਕੇ ਅੰਦਰ ਅੰਮ੍ਰਿਤ ਦੀ ਬੂੰਦ ਪੈਦਾ ਕੀਤੀ ਸੀ, ਅਸਾਂ ਉਹਨਾਂ ਦੇ ਸਿਰ ਉਤੇ ਪਾਣੀ ਦੀ ਗਾਗਰ ਚੁਕਾ ਦਿੱਤੀ। ਸਾਡੀ ਮੱਤ ਵਿੱਚ ਤਾਂ ਅੱਤ ਦੀ ਗਿਰਾਵਟ ਆਈ ਹੋਈ ਹੈ ਜੋ ਅਸੀਂ ਕਹਿੰਦੇ ਹਾਂ ਕਿ ਸ਼੍ਰੀ ਗੁਰੂ ਅਮਰਦਾਸ ਜੀ ਨੇ ਕੋਈ ਭਗਤੀ ਕੀਤੀ ਹੀ ਨਹੀਂ, ਬਲਕਿ ਉਹਨਾ ਨੇ ਸਿਰਫ ਆਪਣੇ ਗੁਰੂ ਨੂੰ ੧੨ ਸਾਲ ਦਰਿਆ ਦੇ ਪਾਣੀ ਨਾਲ ਨਵਾਇਆ ਹੈ। ਇਹ ਤਾਂ ਰੱਬ ਨੂੰ ਪ੍ਰਾਪਤ ਕਰਨ ਦਾ ਬੜਾ ਹੀ ਸੌਖਾ ਤਰੀਕਾ ਹੈ ਕਿ ਕਿਸੇ ਨੂੰ ਗੁਰੂ ਧਾਰੋ ਤੇ ੧੨ ਸਾਲ ਰੋਜ਼ ਉੱਠ ਕੇ ਉਸਨੂੰ ਨਵਾਉ। ਜੇਕਰ ਇਸ ਤਰਾਂ ਕਰਨ ਨਾਲ ੧੨ ਸਾਲਾਂ ਵਿੱਚ ਇਕ ਬ੍ਰਹਮ ਗਿਆਨੀ ਬਣ ਸਕਦਾ ਹੈ ਤਾਂ ਤੇ ੩●● ਸਾਲਾਂ ਵਿੱਚ ਸਿਰਫ ਆਪਣੇ ਗੁਰੂ ਨੂੰ ਨੁਹਾ ਕੇ ਕਿੰਨੇ ਹੀ ਬ੍ਰਹਮ ਗਿਆਨੀ ਬਣ ਜਾਣੇ ਚਾਹੀਦੇ ਸਨ। ਅਸਾਂ ਇਹ ਕਿ ਤਮਾਸ਼ਾ ਬਣਾਇਆ ਹੋਇਆ ਹੈ। ਕੀ ੩੭-੩੮ ਸਾਲਾਂ ਦਾ ਨੌਜਵਾਨ ੬੨ ਸਾਲ ਦੇ ਬਜੁਰਗ ਕੋਲੋਂ ਆਪਣੀ ਇਸ ਤਰਾਂ ਦੀ ਸੇਵਾ ਕਰਵਾ ਸਕਦਾ ਹੈ? ਉਹ ਵੀ ਜਿਹੜਾ ਕੁੜਮ ਹੈ ਉਸ ਕੋਲੋਂ? ਇਹ ਕਦੀ ਨਹੀ ਹੋ ਸਕਦਾ। ਇਹ ਸਭ ਮੰਨ ਘੜੰਤ ਕਹਾਣੀਆਂ ਸਾਨੂੰ ਨਾਮ ਜੱਪਣ ਤੋਂ ਦੂਰ ਲਿਜਾਣ ਲਈ ਘੜੀਆਂ ਗਈਆਂ ਹਨ। ਉਸ ਮਹਾਪੁਰਸ਼ ਦੇ ਮੁਖਾਰਬਿੰਦ ਤੋਂ ਸਾਨੂੰ ਇਹ ਸੁਨੇਹਾ ਆਇਆ ਹੈ ਕਿ ਭੋਲਿਓ ਅੰਮ੍ਰਿਤ ਅੰਦਰੋਂ ਪੈਦਾ ਕੀਤਾ ਜਾਂਦਾ ਹੈ। ਇਸ ਜ਼ੁਬਾਨ ਦੀ ਮਧਾਨੀ ਨਾਲ ਮੰਨ ਨੂੰ ਰਿੜਕਣਾ ਪੈਣਾ ਹੈ। ਜਿਸ ਦਿਨ ਰਿੜਕਿਆਂ ਰਿੜਕਿਆਂ ਤੇਰੇ ਅੰਦਰ ਉਹ ਬੂੰਦ ਪੈਦਾ ਹੋਵੇਗੀ, ਉਸਦੀ ਨਿਸ਼ਾਨੀ ਹੈ ਕਿ ਉਸਦੀ ਝੱਲਕ ਅੰਦਰ ਆ ਜਾਵੇਗੀ।

''ਸਚਾ ਮਨਿ ਵਸਾਇਆ''

ਤੂੰ ਆਪਣੀ ਜੀਭ ਦੇ ਨਾਲ, ਆਪਣੇ ਮੰਨ ਦੀ ਮਧਾਣੀ ਨੂੰ ਰਿੜਕਨਾ ਸ਼ੁਰੂ ਕਰ।

''ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥ ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥''

ਬਿਲੋਵਹੁ ਭਾਵ ਰਿੜਕੋ; ਜਿਵੇਂ ਮਧਾਣੀ ਦੇ ਨਾਲ ਦੁੱਧ ਨੂੰ ਰਿੜਕਿਆ ਜਾਂਦਾ ਹੈ। ਕਿਉਂਕਿ ਦੁੱਧ ਦੇ ਵਿੱਚ ਮੱਖਣ ਪਿਆ ਹੁੰਦਾ ਹੈ। ਉਹ ਛੁਪਿਆ ਹੁੰਦਾ ਹੈ ਅਤੇ ਨਜ਼ਰ ਨਹੀਂ ਆਉਂਦਾ ਪਰ ਉਸ ਨੂੰ ਤਰਕੀਬ ਨਾਲ ਪਰਗਟ ਕਰਨਾ ਹੁੰਦਾ ਹੈ। ਜਦੋਂ ਸਵੇਰੇ ਉੱਠ ਕੇ ਸਵਾਨੀ ਦੁੱਧ ਨੂੰ ਰਿੜਕਣ ਲੱਗਦੀ ਹੈ ਤਾਂ ਹਰ ਮਾਤਾ ਨੇ ਜਿਸ ਨੇ ਕਦੇ ਮੱਟਕੀ ਦੇ ਵਿੱਚ ਦਹੀ ਨੂੰ ਰਿੜਕਿਆ ਹੈ ਉਸ ਨੂੰ ਪਤਾ ਹੈ ਕਿ ਜੇਕਰ ਉਸ ਮਧਾਣੀ ਦੀ ਸਪੀਡ ਜ਼ਰੂਰਤ ਤੋਂ ਜ਼ਿਆਦਾ ਹੋ ਜਾਏ ਤਾਂ ਉਸ ਰਿੜਕਨ ਨਾਲ ਗਰਮੀ ਪੈਦਾ ਹੋਣੀ ਸ਼ੁਰੂ ਹੋ ਜਾਂਦੀ ਹੈ। ਬਜਾਏ ਮੱਖਣ ਬਣਨ ਦੇ ਉਹ ਫਿਰ ਉਸ ਵਿੱਚ ਚਲਾ ਜਾਂਦਾ ਹੈ। ਇਸੇ ਕਰਕੇ ਗੁਰਬਾਣੀ ਵੀ ਕਹਿ ਰਹੀ ਹੈ ਕਿ 'ਸਹਜਿ ਬਿਲੋਵਹੁ'। ਇਹ ਸਹਿਜ ਮਾਰਗ ਹੈ, ਇਹ ਹੱਠ ਮਾਰਗ ਨਹੀਂ ਹੈ। ਇਹੀ ਕਾਰਨ ਸੀ ਕੇ ਸੰਤਡੰਮੀਆਂ ਦੀ ਗੁਰੂ ਨਾਨਕ ਘਰ ਨਾਲ ਦੁਸ਼ਮਨੀ ਹੋ ਗਈ ਕਿਉਂਕਿ ਉਹਨਾਂ ਦੀ ਤਾਂ ਦੁਕਾਨਦਾਰੀ ਹੀ ਬੰਦ ਹੋਣੀ ਸ਼ੁਰੂ ਹੋ ਗਈ। ਗ੍ਰਹਿਸਤੀ ਨੂੰ ਕਹਿਣਾ ਕਿ ਤੂੰ ਭਗਤ ਬਣ ਸਕਦਾ ਹੈਂ; ਉਹ ਤਾਂ ਲੋਕਾਂ ਕੋਲੋਂ ਬੱਚੇ ਮੰਗ ਲੈਂਦੇ ਸਨ ਕਿ ਇਹ ਬੱਚਾ ਸਾਨੂੰ ਦੇ ਦਿਉ, ਅਸੀਂ ਇਸਨੂੰ ਭਗਤ ਬਣਾ ਦੇਵਾਂਗੇ। ਉਹਨਾਂ ਨੂੰ ਸੇਵਾਦਾਰ ਮਿਲਦੇ ਸੀ, ਦੇਵ ਦਾਸੀਆਂ ਮਿਲਦੀਆਂ ਸਨ। ਪਰ ਬਜਾਏ ਭਗਤੀ ਮਾਰਗ ਦੇ ਉਹ ਉਹਨਾਂ ਦੀਆਂ ਆਪਣੀਆਂ ਇੱਛਾਵਾਂ ਦਾ ਸ਼ਿਕਾਰ ਬਣ ਜਾਂਦੀਆਂ ਸਨ। ਗੁਰੂ ਨਾਨਕ ਇਸ ਧਰਤੀ ਤੇ ਐਸਾ ਪਹਿਲਾ ਪੈਗੰਬਰ ਆਇਆ ਹੈ ਜਿਸਨੇ ਕਿਹਾ ਕਿ ਗ੍ਰਹਿਸਤ ਵਿੱਚ ਰਹਿ ਕੇ ਵੀ ਪ੍ਰਮਾਤਮਾ ਨੂੰ ਪਾਇਆ ਜਾ ਸਕਦਾ ਹੈ। ਨਾ ਯੋਗ ਸਾਧਨਾ ਕਰਨ ਦੀ ਲੋੜ ਹੈ ਅਤੇ ਨਾ ਹੀ ਉਦਾਸੀਆਂ ਝੱਲਨ ਦੀ ਲੋੜ ਹੈ। ਅਸੀਂ ਭਾਈ ਗੁਰਦਾਸ ਦੀਆਂ ਵਾਰਾਂ ਵਿੱਚ ਸੁਣਦੇ ਹਾਂ-

ਪਹਿਲਾਂ ਬਾਬੇ ਪਾਯਾ ਬਖਸ਼ ਦਰ ਪਿਛੋਂ ਦੇ ਫਿਰ ਘਾਲ ਕਮਾਈ॥ ਰੇਤ ਅੱਕ ਆਹਾਰ ਕਰ ਰੋੜਾਂ ਕੀ ਗੁਰ ਕਰੀ ਵਿਛਾਈ॥
ਭਾਰੀ ਕਰੀ ਤੱਪਸਿਆ ਬਡੇ ਭਾਗ ਹਰਿ ਸਿਉਂ ਬਨਿ ਆਈ॥ ਬਾਬਾ ਪੈਧਾ ਸਚ ਖੰਡ ਨਉ ਨਿਧਿ ਨਾਮ ਗਰੀਬੀ ਪਾਈ॥
ਬਾਬਾ ਦੇਖੇ ਧਿਆਨ ਧਰ ਜਲਤੀ ਸਭ ਪ੍ਰਿਥਵੀ ਦਿਸ ਆਈ॥ ਬਾਝਹੁ ਗੁਰੂ ਗੁਬਾਰ ਹੈ ਹੈ ਕਰਦੀ ਸੁਣੀ ਲੁਕਾਈ॥

ਬਾਬੇ ਭੇਖ ਬਣਾਇਆ ਉਦੱਾਸੀ ਕੀ ਰੀਤ ਚਲਾਈ॥ ਚੜ੍ਹਿਆ ਸੋਧਨ ਧਰਤ ਲੁਕਾਈ ॥

ਹੁਣ ਤੁਸੀਂ ਖ਼ੁੱਦ ਹੀ ਵਿਚਾਰੋ ਕਿ ਕੀ ਗੁਰੂ ਨਾਨਕ ਦੇਵ ਜੀ ਰੋਟੀ ਦੀ ਥਾਂ ਰੇਤ ਅਤੇ ਅੱਕ ਖਾਂਦੇ ਸੀ? ਚਾਰ ਪਾਈ ਉਤੇ ਸੌਣ ਦੀ ਥਾਂ ਪੱਥਰਾਂ ਦੀ ਸੇਜਾ ਵਿੱਛਾ ਕੇ ਉਸ ਉੱਪਰ ਸੌਂਦੇ ਸੀ? ਕੀ ਸਿਖ ਧਰਮ ਹੱਠ ਜੋਗ ਨੂੰ ਮੰਨਦਾ ਹੈ? ਕੀ ਇਹ ਗੁਰੂ ਨਾਨਕ ਦੀ ਤਸਵੀਰ ਸਹੀ ਲਗਦੀ ਹੈ? ਕੀ ਗੁਰੂ ਨਾਨਕ ਦੇਵ ਜੀ ਨੇ ਉਦਾਸੀ ਦੀ ਰੀਤ ਚਲਾਈ ਸੀ ਜਾਂ ਕਿ ਗ੍ਰਹਿਸਤ ਨੂੰ ਪ੍ਰਧਾਨ ਕੀਤਾ ਸੀ? ਗੁਰਬਾਣੀ ਨੇ ਤਾਂ ਨਾਮ ਜੱਪਣ ਨੂੰ ਸਭ ਤੋਂ ਉੱਚਾ ਧਰਮ ਦਸਿਆ ਹੈ:

“ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥” (ਪੰਨਾ ੨੬੬)

ਪਰ ਭਾਈ ਗੁਰਦਾਸ ਨੇ ਤਾਂ ਉਦਾਸੀ ਮੱਤ ਨੂੰ ਪ੍ਰਧਾਨ ਬਣਾ ਦਿਤਾ। ਕਈਆਂ ਦਾ ਇਹ ਵਿਸ਼ਵਾਸ ਹੈ ਕਿ ਬਾਬਾ ਸ੍ਰੀ ਚੰਦ ਜੀ ਵੀ ਪੂਰਨ ਬ੍ਰਹਮ ਗਿਆਨੀ ਸਨ। ਪਰ ਜਿਸ ਵੇਲੇ ਗੁਰਬਾਣੀ ਸੰਗ੍ਰਹਿ (compile) ਹੋਈ ਹੈ ਉਹ ਪੰਜਵੇਂ ਮਹਿਲ ਨੇ ਕੀਤੀ ਹੈ। ਤਾਂ ਉਸ ਵੇਲੇ ਜਿੰਨ੍ਹੇ ਵੀ ਬ੍ਰਹਮ ਗਿਆਨੀ ਸਨ ਉਹਨਾਂ ਸਾਰਿਆਂ ਦਾ ਗੁਰਬਾਣੀ ਵਿੱਚ ਜ਼ਿਕਰ ਹੈ। ਇੱਥੋਂ ਤਕ ਕਿ ਭਗਤ ਸੂਰਦਾਸ ਜੀ ਦੀ ਪ੍ਰਵਾਨ ਕੀਤੀ ਹੋਈ ਕੇਵਲ ਇਕ ਲਾਈਨ ਹੈ। ਭਗਤ ਸਧਨਾ ਜੀ ਦਾ ਇਕ ਹੀ ਸ਼ਬਦ ਹੈ। ਭਾਈ ਮਰਦਾਨਾ ਜੀ ਦੇ ਦੋ ਸ਼ਬਦ ਹਨ। ਜੇਕਰ ਬਾਬਾ ਸ੍ਰੀ ਚੰਦ ਜੀ ਵੀ ਪੂਰਨ ਬ੍ਰਹਮ ਗਿਆਨੀ ਹੁੰਦੇ ਤਾਂ ਉਹਨਾਂ ਦਾ ਵੀ ਕੋਈ ਜ਼ਿਕਰ ਆ ਜਾਂਦਾ। ਗੁਰਸਿਖ ਤਾਂ ਕੇਵਲ ਗੁਰਬਾਣੀ ਦਾ ਆਸ਼ਿਕ ਹੈ। ਜਿਹੜੀ ਗਲ ਇਸ ਵਿੱਚ ਨਹੀਂ ਹੈ ਉਹ ਗੁਰਸਿਖ ਨੂੰ ਪ੍ਰਵਾਨ ਨਹੀਂ ਹੋਣੀ ਚਾਹੀਦੀ। ਜੋ ਕਬੂਲਦੇ ਹਨ, ਅਸੀਂ ਉਹਨਾ ਨੂੰ ਗਲਤ ਨਹੀਂ ਕਹਿਣਾ, ਉਹਨਾ ਨੂੰ ਇਸ ਤਰਾਂ ਦੇ ਵਿਚਾਰ ਮੁਬਾਰਕ ਹਨ। ਮੈਂ ਨਹੀਂ ਕਹਿੰਦਾ ਕੇ ਤੁਸੀਂ ਗਲਤ ਹੋ। ਗੁਰਸਿਖ ਦਾ ਇਹ ਦ੍ਰਿੜ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ:

“ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥” (ਪੰਨਾ ੯੨●)

ਇਸ ਕਰਕੇ ਤੁਹਾਨੂੰ ਜਗਾਉਣ ਦੀ ਕੋਸ਼ਿਸ਼ ਕਰ ਰਹੇ ਹਾਂ ਕਿ ਜਾਗੋ, ਸਾਡੇ ਨਾਲ ਬਹੁਤ ਹੀ ਬੇਇਨਸਾਫੀ ਹੋ ਰਹੀ ਹੈ। ਜਿਹੜਾ ਸਾਡਾ ਅਸਲੀ ਖਜ਼ਾਨਾ ਹੈ ਉਸ ਨੂੰ ਤਾਂ ਢੱਕ ਕੇ ਹੀ ਰੱਖ ਦਿੱਤਾ ਗਇਆ ਹੈ। ਉਸਨੂੰ ਕੱਪੜੇ ਵਿੱਚ ਢੱਕ ਕੇ ਇਸ ਲਈ ਇਕ Air Conditioned ਕਮਰਾ ਬਣਾਉ। ਪਰ ਇਸ ਵਿੱਚ ਲਿਖਿਆ ਕੀ ਹੈ ਉਸਨੂੰ ਨਾ ਤਾਂ ਪੜਨਾ ਹੈ, ਤੇ ਨਾ ਹੀ ਵਿਚਾਰਨਾ ਹੈ, ਅਤੇ ਨਾ ਹੀ ਕਮਾਉਣਾ ਹੈ। ਤੀਸਰੇ ਮਹਿਲ ਨੇ ਸਾਨੂੰ ਜਗਾਇਆ ਹੈ ਕਿ ਅਸਲੀ ਅੰਮ੍ਰਿਤ ਕੀ ਹੈ? ਅੰਮ੍ਰਿਤ ਜਿਸਦੇ ਅੰਦਰ ਆਉਂਦਾ ਹੈ ਉਸਦੀ ਇਹ ਨਿਸ਼ਾਨੀ ਹੈ:

“ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ”

ਇਹ ਅੰਮ੍ਰਿਤ ਦੀ ਪ੍ਰਾਪਤੀ ਦੀ ਨਿਸ਼ਾਨੀ ਹੈ। ਜਿਸਨੂੰ ਇਹ ਪ੍ਰਾਪਤ ਹੁੰਦਾ ਹੈ ਉਸਨੂੰ ਹਰ ਜੀਅ ਵਿੱਚ ਉਹੀ ਦਿਸਨ ਲਗ ਪੈਂਦਾ ਹੈ। ਇਸੇ ਕਰਕੇ ਤਾਂ ਸਿਖ ਪਹਿਲਾਂ ਸੰਤ ਹੈ ਬਾਦ ਵਿੱਚ ਸਿਪਾਹੀ ਹੈ। ਜੇਕਰ ਸਿਖ ਸੰਤ ਬਣੇ ਤੋਂ ਬਿਨਾਂ ਸਿਪਾਹੀ ਬਣਿਆ ਤਾਂ ਉਸ ਵਿੱਚ ਤੇ ਇਕ ਜ਼ਾਲਮ ਵਿੱਚ ਕੋਈ ਫਰਕ ਨਹੀਂ ਰਹਿ ਜਾਏਗਾ। ਕਿਉਂਕਿ ਜ਼ਾਲਮ ਦੇ ਹੱਥ ਵਿੱਚ ਵੀ ਕਿਰਪਾਨ ਹੁੰਦੀ ਹੈ ਅਤੇ ਬਹਾਦਰ ਦੇ ਹੱਥ ਵਿੱਚ ਵੀ ਕਿਰਪਾਨ ਹੁੰਦੀ ਹੈ। ਜਿਹੜੀ ਕਿਰਪਾਨ ਬਹਾਦਰ ਦੇ ਹੱਥ ਵਿੱਚ ਹੈ ਉਹ ਕਿਸੇ ਦੇ ਲਈ ਕਿਰਪਾ ਬਣ ਜਾਏਗੀ। ਜ਼ਾਲਮ ਦੇ ਹੱਥ ਵਿੱਚ ਜਿਹੜੀ ਕਿਰਪਾਨ ਹੈ ਉਹ ਜ਼ੁਲਮ ਬਣ ਜਾਏਗੀ। ਇਸੇ ਲਈ ਸਿੱਖ ਸੰਤ ਸਿਪਾਹੀ ਹੈ ਸਿਪਾਹੀ ਸੰਤ ਨਹੀਂ ਹੈ। ਇਸ ਕਰਕੇ ਗੁਰਬਾਣੀ ਸੰਤ ਬਣਨ ਦਾ ਤਰੀਕਾ ਦੱਸ ਰਹੀ ਹੈ। ਜਦ ਗੁਰਸਿਖ ਆਪਣੇ ਅੰਦਰ ਦੇ ਪੰਜਾਂ ਹੀ ਚੋਰਾਂ ਨੂੰ ਗੁਰੂ ਦੇ ਦਸੇ ਰਸਤੇ ਤੇ ਚਲਕੇ ਵਸ ਕਰ ਲੈਂਦਾ ਹੈ ਤਾਂ ਉਸਦੀ ਨਦਰ ਦਾ ਪਾਤ੍ਰ ਬਣ ਜਾਂਦਾ ਹੈ ਅਤੇ ਜੋ ਵੀ ਉਸਦੀ ਨਦਰ ਦਾ ਪਾਤ੍ਰ ਬਣ ਜਾਂਦਾ ਹੈ ਉਸਨੂੰ ਅਸਲੀ ਅੰਮ੍ਰਿਤ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ।

"ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ ॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥"

ਉਸਦੀ ਕਿਰਪਾ ਦੇ ਪਾਤ੍ਰ ਬਣੀਏ ਜਿਸ ਦਿਨ ਉਸ ਦੀ ਕਿਰਪਾ ਦੇ ਪਾਤ੍ਰ ਬਣਾਂਗੇ ਤਾਂ ਉਸ ਦਿਨ ਇਹ ਗਲ ਬਣਨੀ ਹੈ:

"ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥"

ਜਿਸ ਦਿਨ ਉਸ ਰਸਤੇ ਦਾ ਸਵਾਦ ਆਇਆ ਅਤੇ ਚਾਉ ਪੈਦਾ ਹੋਇਆ, ਉਸ ਦਿਨ ਸਾਰਾ ਚਾਲ ਚੱਲਣ ਬਦਲ ਜਾਏਗਾ, ਰਹਿਣ ਸਹਿਣ ਦਾ ਢੰਗ ਬਦਲ ਜਾਏਗਾ, ਬੋਲੀ ਬਦਲ ਜਾਏਗੀ, ਖਾਣਾ, ਪੀਣਾ, ਪਹਿਨਣਾ ਸਭ ਕੁਝ ਬਦਲ ਜਾਏਗਾ। ਕਿਸੇ ਦੇ ਕਹਿਣ ਦੀ ਲੋੜ ਹੀ ਨਹੀਂ ਰਹੇਗੀ ਕਿ ਤੂੰ ਸ਼ਰਾਬ ਨਾ ਪੀ, ਤੂੰ ਮਾਸ ਨਾ ਖਾਹ, ਬਿਲਕੁਲ ਕੋਈ ਲੋੜ ਨਹੀਂ ਪਏਗੀ। ਜਿਸ ਦਿਨ ਨਾਮ ਜੱਪਣ ਦਾ ਸਵਾਦ ਪੈ ਗਿਆ ਉਸ ਦਿਨ automatically ਅੰਦਰੋਂ ਤਬਦੀਲੀ ਹੋਣੀ ਸ਼ੁਰੂ ਹੋ ਜਾਏਗੀ। ਸੋਚੋ ਜਰਾ, ਜਿਸ ਦਿਨ ਨਾਮ ਜੱਪਣ ਦਾ ਇਰਾਦਾ ਬਣਾਇਆ ਅਤੇ ਜਦੋਂ ਚੌਂਕੜਾ ਮਾਰ ਕੇ ਬੈਠ ਕੇ ਤੇ ਵਾਹਿਗੁਰੂ ਜਾਪ ਦਾ ਕਰਨਾ ਹੋਵੇ ਤਾਂ ਕੀ ਤੰਗ ਜਾਂ ਸ਼ੋਖ ਕਪੜਾ ਪਾ ਸਕਦੇ ਹੋ? ਜੇਕਰ ਰਾਤ ਨੂੰ ਸ਼ਰਾਬ ਪੀ ਲਉ ਤਾਂ ਸਵੇਰੇ ਤਾਂ ਸ਼ਰਾਬ ਦੇ ਡਕਾਰ ਆਉਣਗੇ ਕਿ ਰਾਮ ਨਾਮ ਨਿਕਲੇਗਾ? ਜੇਕਰ ਰਾਤ ਨੂੰ ਮਾਸ ਖਾ ਲਉ ਤਾਂ ਉਹ ਸਵੇਰ ਤੱਕ ਪੱਚਣਾ ਹੀ ਨਹੀਂ। ਜਦੋਂ ਮੂੰਹ ਵਿੱਚੋਂ ਵਾਹਿਗੁਰੂ ਨਿਕਲਿਆ ਨਾਲ ਹੀ ਡਕਾਰ ਆ ਜਾਣਾ ਹੈ। ਫੇਰ ਜਾਂ ਡਕਾਰ ਮਾਰ ਲਈਂ ਜਾਂ ਵਾਹਿਗੁਰੂ ਕਹਿ ਲਈਂ, ਦੋਵੇਂ ਕੰਮ ਨਹੀਂ ਹੋ ਸਕਦੇ। ਸਵਾਲ ਤਾਂ ਇਹ ਹੈ ਕਿ ਵਾਹਿਗੁਰੂ ਕਹਿਣ ਦਾ ਸਵਾਦ ਪਿਆ ਹੈ ਕਿ ਨਹੀਂ। ਜਿਸ ਦਿਨ ਉਹ ਸਵਾਦ ਪੈ ਗਿਆ, ਸਾਰਾ ਕੁਝ ਆਪੇ ਬਦਲੇਗਾ। ਤੇ ਜੇ ਨਾਮ ਨਹੀਂ ਜਪਣਾ, ਭਗਤੀ ਦੇ ਮਾਰਗ ਤੇ ਨਹੀਂ ਚਲਣਾ ਤਾਂ ਫਿਰ ਕੁਝ ਵੀ ਕਰੀ ਜਾਉ, ਜੀਵਨ ਤੇ ਬਰਬਾਦ ਹੈ ਹੀ। ਫਿਰ ਤਾਂ ਦੁਬਾਰਾ ਜੰਮਣਾ ਪਏਗਾ।

"ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ" (ਪੰਨਾ ੧●੨●)

ਜਗਿਆਸੂ ਤਾਂ ਗੁਰਦੇਵ ਦੇ ਦਸੇ ਹੋਏ ਮਾਰਗ ਤੇ ਤੁਰਿਆ ਰਹੇ, ਪਰਮਾਤਮਾ ਨੂੰ ਤਾਂ ਕੋਈ ਜਲਦੀ ਹੈ ਹੀ ਨਹੀ। ਉਸਨੇ ਤਾਂ ਕਿਤੇ ਜਾਣਾ ਹੀ ਨਹੀ। ਜਲਦੀ ਤਾਂ ਸਾਨੂੰ ਹੋਣੀ ਚਾਹੀਦੀ ਹੈ ਤਾਂ ਕਿ ਅਸੀਂ ਦੁਬਾਰਾ ਮਾਂ ਦਾ ਗਰਭ ਨਾ ਭੋਗੀਏ ਅਤੇ ਦੁੱਖਾਂ ਸੁੱਖਾਂ ਦੇ ਜਾਲ ਵਿੱਚੋਂ ਹਮੇਸ਼ਾ ਲਈ ਨਿਕਲ ਜਾਈਏ। ਇਸੇ ਕਰਕੇ ਗੁਰਬਾਣੀ ਸਮਝਾ ਰਹੀ ਹੈ ਕਿ ਸਾਨੂੰ ਆਪਣੀ ਚਾਲ ਢਾਲ ਬਦਲਣੀ ਪਵੇਗੀ ।

"ਭਗਤਾ ਦੀ ਚਾਲ ਨਿਰਾਲੀ"

ਇਕ ਸਚੇ ਜਗਿਆਸੂ ਦਾ ਜੀਵਨ ਹੀ ਇਹ ਅਲੱਗ ਢੰਗ ਦਾ ਬਣ ਜਾਂਦਾ ਹੈ। ਉਹ ਹੁਣ ਸਮਾਜ ਵਿੱਚ ਰਲ ਨਹੀਂ ਸਕਦੇ, ਘੁਲ ਮਿਲ ਨਹੀਂ ਸਕਦੇ ਕਿਉਂਕਿ ਸੰਸਾਰੀ ਨੇ ਤਾਂ ਦੂਜੇ ਦੇ ਭਾਂਡੇ ਚੁੱਕ ਕੇ ਘਰ ਲਿਆਉਣ ਦੀ ਕੋਸ਼ਿਸ਼ ਕਰਨੀ ਹੈ ਪਰ ਭਗਤ ਨੇ ਤਾਂ ਆਪਣੇ ਭਾਡੇ ਵੀ ਦੂਜੇ ਨੂੰ ਦੇ ਦੇਣੇ ਹਨ। ਇਕ ਸੂਫੀ ਫਕੀਰ ਹੋਇਆ ਹੈ ਜਿਸਨੂੰ ਕਿਸੇ ਨੇ ਪੁੱਛਿਆ ਕਿ ਤੇਰਾ ਗੁਰੂ ਕੌਣ ਸੀ। ਉਸਨੇ ਕਿਹਾ ਕਿ ਮੇਰਾ ਸਾਰਿਆਂ ਤੋਂ ਪਹਿਲਾ ਗੁਰੂ ਇੱਕ ਕੁੱਤਾ ਸੀ। ਸੁਣਨ ਵਾਲਾ ਬੜਾ ਹੈਰਾਨ ਹੋਇਆ ਅਤੇ ਕਹਿਣ ਲੱਗਾ ਕਿ ਇਕ ਕੁੱਤਾ ਤੇਰਾ ਗੁਰੂ ਕਿਸ ਤਰ੍ਹਾਂ ਹੋਇਆ। ਫਕੀਰ ਨੇ ਦਸਿਆ ਕਿ ਉਹ ਆਪਣੇ ਵਕਤ ਦਾ ਆਪਣੇ ਬੜਾ ਵੱਡਾ ਸੇਠ ਸੀ। ਜਦ ਸੰਸਾਰ ਤੋਂ ਮੰਨ ਉਪਰਾਮ ਹੋਇਆ ਤਾਂ ਸਭ ਕੁਝ ਛੱਡ ਕੇ ਬਾਹਰ ਨੂੰ ਤੁਰ ਪਿਆ। ਪਾਣੀ ਪੀਣ ਲਈ ਹੱਥ ਵਿੱਚ ਇਕ ਲੋਟਾ ਲੈ ਲਿਆ। ਉਸੇ ਲੋਟੇ ਨਾਲ ਨਹਾਉਂਦਾ ਸੀ ਅਤੇ ਉਸੇ ਲੋਟੇ ਨਾਲ ਪਾਣੀ ਪੀਂਦਾ ਸੀ। ਇਕ ਦਿਨ ਪਾਣੀ ਪੀਣ ਲਈ ਦਰਿਆ ਦੇ ਕਿਨਾਰੇ ਤੇ ਗਿਆ ਪਰ ਵੇਖਿਆ ਕਿ ਉੱਥੇ ਕਿਨਾਰੇ ਤੇ ਬਹੁਤ ਚਿੱਕੜ ਸੀ ਤੇ ਪੈਰ ਰੱਖਣ ਨੂੰ ਜੀਅ ਨਾ ਕਰੇ। ਅਜੇ ਉਹ ਸੋਚ ਹੀ ਰਿਹਾ ਸੀ ਕਿ ਕੀ ਕਰੇ ਜਾਂ ਨਾ ਕਰੇ ਤਾਂ ਇਤਨੀ ਦੇਰ ਵਿੱਚ ਇਕ ਕੁੱਤਾ ਆਇਆ। ਉਹਨੇ ਜ਼ੋਰ ਨਾਲ ਦਰਿਆ ਵਿੱਚ ਛਾਲ ਮਾਰੀ। ਉਸ ਕੁਤੇ ਨੇ ਉਸਦੇ ਦੇਖਦਿਆਂ ਦੇਖਦਿਆਂ

ਨਹਾ ਭੀ ਲਿਆ ਅਤੇ ਪਾਣੀ ਭੀ ਪੀ ਲਿਆ। ਤਾਂ ਫਕੀਰ ਨੇ ਸੋਚਿਆ ਕਿ ਉਹ ਕੈਸਾ ਪਾਗਲ ਹੈ। ਬੇਕਾਰ ਹੀ ਲੋਟੈ ਦਾ ਭਾਰ ਚੁਕੀ ਫਿਰਦਾ ਹੈ। ਇਹ ਜਾਨਵਰ ਬੜਾ ਸਿਆਣਾ ਹੈ ਇਹਨੂੰ ਬਿਨਾ ਕਿਸੇ ਲੋਟੇ ਦੇ ਪਾਣੀ ਪੀਣਾ ਵੀ ਆਉਂਦਾ ਹੈ ਅਤੇ ਨਹਾਣਾ ਵੀ। ਸੋ ਉਸ ਦਿਨ ਤੋਂ ਉਸਨੇ ਲੋਟਾ ਸੁੱਟ ਦਿੱਤਾ। ਇਕੋ ਚੀਜ਼ ਸੀ ਕੋਲ ਉਹ ਵੀ ਸੁੱਟ ਦਿੱਤੀ। ਇਕ ਕੁਤੇ ਨੇ ਸਿਖਾ ਦਿਤਾ ਕਿ ਪੂਰਾ ਤਿਆਗ ਕੀ ਹੁੰਦਾ ਹੈ। ਜੀਵਨ ਇਕ ਯਾਤਰਾ ਹੈ। ਹਰ ਘਟਨਾ ਵਿੱਚੋਂ ਕੁਝ ਸਬਕ ਮਿਲਦਾ ਹੈ। ਸਵਾਲ ਇਹ ਹੈ ਕਿ ਮੰਨ ਦੀਆਂ ਅੱਖਾਂ ਖੁੱਲੀਆਂ ਹੋਣ। ਇਸ ਤਰਾਂ ਫਕੀਰ ਨੇ ਦਸਿਆ ਕਿ ਉਸਦਾ ਪਹਿਲਾ ਗੁਰੂ ਇਕ ਕੁੱਤਾ ਸੀ।

ਉਸ ਫਕੀਰ ਨੇ ਆਪਣੀ ਗਲ ਜਾਰੀ ਰਖਦਿਆਂ ਕਿਹਾ ਕਿ ਦੂਜਾ ਉਸਤਾਦ ਮੇਰਾ ਇਕ ਚੋਰ ਸੀ। ਉਸ ਰਾਤ ਮੀਂਹ ਵਰ ਪਿਆ। ਮਸਜਿਦ ਦੇ ਬਾਹਰ ਜਾ ਕੇ ਬੈਠਾ ਅਤੇ ਕਾਜੀ ਨੂੰ ਅਵਾਜ਼ਾਂ ਦੇਣ ਲਗਾ ਕਿ ਉਸਨੂੰ ਅੰਦਰ ਜਾਣ ਦੇਵੇ। ਪਰ ਕਾਜੀ ਨੇ ਮਸਜਦ ਅੰਦਰ ਸੌਣ ਦੀ ਇਜ਼ਾਜਤ ਨਾ ਦਿਤੀ। ਵਰਦੇ ਮੀਂਹ ਵਿੱਚ ਉਹ ਠੰਢ ਵਿੱਚ ਮਸਜਿਦ ਦੇ ਬਾਹਰ ਹੀ ਬੈਠ ਗਇਆ। ਉਸ ਸਮੇ ਉਸਦੇ ਕੋਲੋਂ ਘੋੜੇ ਤੇ ਇਕ ਨੌਜਵਾਨ ਲੰਘਿਆ। ਨੌਜਵਾਨ ਨੇ ਪੁਛਿਆ ਕਿ ਸਾਂਈ ਜੀ ਇਤਨੀ ਬਰਸਾਤੀ ਅਤੇ ਠੰਡੀ ਰਾਤ ਵਿੱਚ ਇਥੇ ਕੀ ਕਰਦੇ ਪਏ ਹੋ। ਫਕੀਰ ਨੇ ਕਿਹਾ ਕਿ ਉਸ ਕੋਲ ਰਾਤ ਰਹਿਣ ਦੀ ਥਾਂ ਨਹੀਂ ਹੈ। ਨੌਜਵਾਨ ਉਹਨੂੰ ਆਪਣੇ ਘਰ ਲੈ ਗਿਆ ਅਤੇ ਕਿਹਾ ਕਿ ਲਉ ਸਾਈਂ ਜੀ ਤੁਸੀਂ ਇਥੇ ਅਰਾਮ ਕਰੋ ਮੈਂ ਤੁਹਾਨੂੰ ਸਵੇਰੇ ਮਿਲਾਂਗਾ। ਫਕੀਰ ਨੇ ਪੁਛਿਆ ਕਿ ਤੂੰ ਇਸ ਵੇਲੇ ਕਿਥੇ ਚਲਿਆ ਹੈਂ? ਜਵਾਬ ਮਿਲਿਆ ਕਿ ਮੈਂ ਕੰਮ ਤੇ ਚਲਿਆ ਹਾਂ। ਤਾਂ ਫਕੀਰ ਨੇ ਹੈਰਾਨੀ ਵਿੱਚ ਕਿਹਾ ਕਿ ਇਤਨੀ ਹਨੇਰੀ ਰਾਤੇ ਮੀਂਹ ਵਰਦੇ ਵਿੱਚ ਤੇਰਾ ਕਿਹੜਾ ਕੰਮ ਕਰਨ ਵਾਲਾ ਰਹਿ ਗਿਆ ਹੈ? ਤਾਂ ਜਵਾਬ ਮਿਲਿਆ ਕਿ ਮੈਂ ਚੋਰ ਹਾਂ। ਫਕੀਰ ਇਹ ਸੁਣਦੇ ਹੀ ਉਠ ਕੇ ਤੁਰ ਪਿਆ। ਨੌਜਵਾਨ ਨੇ ਪੁਛਿਆ ਕਿ ਸਾਈਂ ਜੀ ਤੁਸੀਂ ਕਿੱਥੇ ਚਲੇ ਹੋ? ਸਾਂਈ ਨੇ ਕਿਹਾ ਕਿ ਤੂੰ ਚੋਰ ਤੇ ਮੈਂ ਫਕੀਰ ਤੇਰਾ ਮੇਰਾ ਸੰਬੰਧ ਕਿਵੇਂ ਹੋ ਸਕਦਾ ਹੈ। ਨੌਜਵਾਨ ਨੇ ਮੁਸਕਰਾ ਕੇ ਕਿਹਾ ਕਿ ਸਾਈਂ ਜੀ ਮੈਨੂੰ ਤਾਂ ਇੰਨਾ ਫਿਕਰ ਨਹੀਂ ਕਿ ਤੇਰੀ ਭਗਤੀ ਦਾ ਮੇਰੇ ਉਤੇ ਕੋਈ ਅਸਰ ਹੋਏਗਾ ਕੀ ਤੈਨੂੰ ਆਪਣੀ ਫਕੀਰੀ ਉਤੇ ਇਤਨਾ ਵੀ ਵਿਸ਼ਵਾਸ ਨਹੀਂ ਕਿ ਇਕ ਚੋਰ ਦੀ ਚੋਰੀ ਦਾ ਤੇਰੇ ਉੱਤੇ ਕੋਈ ਅਸਰ ਨਹੀ ਹੋਵੇਗਾ? ਤੈਨੂੰ ਆਪਣੀ ਭਗਤੀ ਉੱਤੇ ਇੰਤਨਾ ਵੀ ਵਿਸ਼ਵਾਸ ਨਹੀ ਹੈ। ਮੈਨੂੰ ਮੇਰੀ ਚੋਰੀ ਤੇ ਵਿਸ਼ਵਾਸ ਹੈ, ਤੂੰ ਮੇਰੇ ਕੋਲ ਬੈਠਾ ਰਹੁ ਮੈਨੂੰ ਕੋਈ ਫਰਕ ਨਹੀਂ ਪੈਣਾ। ਇਹ ਉਸ ਚੋਰ ਕੋਲੋਂ ਮੈਨੂੰ ਪਹਿਲਾ ਸਬਕ ਮਿਲਿਆ ਕਿ ਬਾਹਰ ਦੇ ਮਾਹੌਲ ਦਾ ਇਕ ਫਕੀਰ ਦੇ ਮੰਨ ਉਤੇ ਕੋਈ ਫਰਕ ਨਹੀਂ ਪੈਣਾ ਚਾਹੀਦਾ।

ਹੁਣ ਰੋਜ ਜਦ ਮੈ ਉਸ ਕੋਲੋ ਜਾਣ ਦੀ ਇਜ਼ਾਜਤ ਮੰਗਣੀ ਤਾਂ ਉਸਨੇ ਮੈਨੂੰ ਪੁੱਛਣਾ ਤੂੰ ਕਿੱਥੇ ਜਾਣਾ ਹੈ ਤਾਂ ਮੈ ਕਹਿਣਾ ਕਿ ਜਾਣਾ ਤਾਂ ਮੈਂ ਕਿਤੇ ਨਹੀਂ ਤਾਂ ਉਸਨੇ ਆਖਣਾ ਕਿ ਇਥੇ ਹੀ ਬੈਠਾ ਰਹੁ। ਰੋਜ਼ ਹੀ ਸ਼ਾਮ ਨੂੰ ਜਦ ਚੋਰ ਨੇ ਘਰ ਆਉਣਾ ਤੇ ਮੈਂ ਐਂਵੇਂ ਉਹਨੂੰ ਪੁੱਛਣਾ ਕਿ ਅੱਜ ਕੋਈ ਮਾਲ ਮਿਲਿਆ ਕਿ ਨਹੀ ਤਾਂ ਉਸਨੇ ਆਖਣਾ ਨਹੀਂ ਪਰ ਅੱਲਾ ਕੱਲ ਜਰੂਰ ਦਏਗਾ। ਮੈਂ ਤੀਹ ਦਿਨ ਉਹਦੇ ਘਰ ਰਿਹਾ ਪਰ ਰੋਜ਼ ਹੀ ਉਹਨੇ ਕਹਿਣਾ ਅੱਲ੍ਹਾ ਕੱਲ ਦਏਗਾ। ਉਸ ਚੋਰ ਦੇ ਮੂਹੋਂ ਕਦੀ ਵੀ ਕੋਈ ਸ਼ਕਾਇਤ ਜਾਂ ਸ਼ਿਕਵਾ ਨਾ ਨਿਕਲਿਆ। ਇਹ ਦੂਸਰਾ ਸਬਕ ਮੈਨੂੰ ਉਸ ਚੋਰ ਕੋਲੋਂ ਮਿਲਿਆ। ਮੈਂ ਤਾਂ ਰੋਜ਼ ਗਿਣਤੀਆਂ ਕਰਦਾ ਹੁੰਦਾ ਸੀ ਕਿ ਅੱਜ ਪੰਜ ਨਮਾਜ਼ਾਂ ਹੋ ਗਈਆਂ ਹਨ ਕਿ ਨਹੀਂ ਹੋ ਗਈਆਂ ਪਰ ਉਸ ਚੋਰ ਨੇ ਕਦੀ ਕੋਈ ਗਿਣਤੀ ਕੀਤੀ ਹੀ ਨਹੀਂ। ਉਸਦਾ ਸਬਰ ਕਦੇ ਨਹੀਂ ਟੁੱਟਾ। ਉਹ ਰੋਜ਼ ਹੀ ਕਹਿੰਦਾ ਹੈ ਕਿ ਅੱਲ੍ਹਾ ਕੱਲ ਦਏਗਾ। ਫਕੀਰ ਨੇ ਕਿਹਾ ਕਿ ਮੈਂ ਉਹਨੂੰ ਮੱਥਾ ਟੇਕ ਕੇ ਉਸਦੇ ਘਰੋਂ ਨਿਕਲ ਪਿਆ ਕਿ ਪਹਿਲਾਂ ਮੈਂ ਇਸ ਚੋਰ ਵਰਗਾ ਬਣਨਾ ਤੇ ਸਿਖ ਲਵਾਂ, ਫਕੀਰੀ ਤੇ ਅਜੇ ਬੜੀ ਦੂਰ ਹੈ। ਮੈਨੂੰ ਤਾਂ ਇਕ ਚੋਰ ਵਰਗਾ ਵੀ ਅੱਲ੍ਹਾ ਤੇ ਵਿਸ਼ਵਾਸ ਨਹੀਂ ਕਿ ਅੱਲ੍ਹਾ ਕਲ ਜਰੂਰ ਦਏਗਾ।

ਇਹ ਭਗਤਾਂ ਦੀ ਚਾਲ ਹੈ, ਇਹ ਸੌਖਾ ਕੰਮ ਨਹੀਂ ਹੈ। ਗੁਰਬਾਣੀ ਨੇ ਸਾਨੂੰ ਪਹਿਲਾਂ ਹੀ ਸਾਵਧਾਨ ਕਰ ਦਿਤਾ ਹੈ। ਜੇ ਸਾਰੇ ਹੀ ਕਰ ਸਕਦੇ ਹੁੰਦੇ ਤਾਂ ਸਾਰੇ ਹੀ ਕਬੀਰ ਬਣ ਜਾਂਦੇ। ਇਹ ਕੰਮ ਹੈ ਔਖਾ ਪਰ ਕੀਤਾ ਜਾ ਸਕਦਾ ਹੈ, ਨਾਮੁਮਕਿਨ ਨਹੀਂ ਹੈ। ਪਰ ਭੇਜਿਆ ਵੀ ਇਸੇ ਕਰਕੇ ਹੈ। ਇਹ Potential ਸਿਰਫ਼ Human body ਵਿੱਚ ਹੀ ਹੈ। ਇਹ Possibility ਸਿਰਫ਼ ਇਸੇ ਸਰੀਰ ਵਿੱਚ ਹੈ ਹੋਰ ਕਿਸੇ ਸਰੀਰ ਵਿੱਚ ਹੋ ਹੀ ਨਹੀਂ ਸਕਦੀ। ਗਾਂ ਗਾਂ ਜੰਮੀ ਹੈ ਅਤੇ

ਗਾਂ ਹੀ ਮਰੇਗੀ। ਗਾਂ ਘਾਹ ਹੀ ਖਾ ਸਕਦੀ ਹੈ ਉਹਦੇ ਸਾਹਮਣੇ ਜਿੰਨਾ ਮਰਜੀ ਮਾਸ ਸੁੱਟ ਦਿਉ, ਉਹ ਭੁੱਖੀ ਮਰ ਜਾਏਗੀ ਮਾਸ ਨੂੰ ਮੂੰਹ ਨਹੀਂ ਲਗਾ ਸਕਦੀ। ਉਹਦੇ ਵਿੱਚ ਹੋਰ ਕੋਈ ਵੀ Possibility ਹੈ ਹੀ ਨਹੀਂ। ਇਕਲਾ ਇਨਸਾਨ ਹੈ, ਉਹ ਭਗਵਾਨ ਬਣ ਕੇ ਵੀ ਜੀ ਸਕਦਾ ਹੈ ਅਤੇ ਸ਼ੈਤਾਨ ਬਣ ਕੇ ਵੀ ਜੀ ਸਕਦਾ ਹੈ, ਹੈਵਾਨ ਬਣ ਕੇ ਵੀ ਜੀ ਸਕਦਾ। ਔਰ ਗੁਰਬਾਣੀ ਕਹਿੰਦੀ ਹੈ ਤੂੰ ਭਗਵਾਨ ਕਿਉਂ ਨਹੀਂ ਬਣ ਜਾਂਦਾ। ਰਸਤੇ ਵਿੱਚ ਕਿਉਂ ਰੁਕਿਆ ਬੈਠਾ; ਜਿਹੜੀ ਤੇਰੀ ਅਸਲੀ ਮੰਜਲ ਹੈ ਉੱਥੇ ਕਿਉਂ ਨਹੀਂ ਚਲਾ ਜਾਂਦਾ। ਤੂੰ ਉਸ ਦਾ ਅੰਸ਼ ਹੈ। ਤੂੰ ਬਿਲਕੁਲ ਉਸ ਦਾ ਰੂਪ ਹੈ, ਤੂੰ ਆਪਣੇ ਆਪ ਨੂੰ ਪਹਿਚਾਣਦਾ ਕਿਉਂ ਨਹੀਂ। ਤੂੰ ਜਾਗਦਾ ਕਿਉਂ ਨਹੀਂ, ਤੂੰ ਆਪਣੇ ਆਪ ਨੂੰ ਪਹਿਚਾਣ, ਪ੍ਰਮਾਤਮਾ ਗੁਆਚਿਆ ਤਾਂ ਹੋਇਆ ਨਹੀਂ। ਉਹ ਤੇਰੇ ਤੋਂ ਰੁਸਿਆ ਨਹੀਂ ਹੋਇਆ ਉਹ ਤਾਂ ਤੇਰੇ ਕੋਲ ਹੈ। ਅੰਦਰ, ਬਾਹਰ, ਉਪਰ, ਥੱਲੇ, ਉਹ ਤਾਂ ਤੇਰੇ ਇਕ ਇਕ ਜ਼ਰਰੇ ਵਿੱਚ ਹੈ। ਸਿਰਫ਼ ਤੈਨੂੰ ਉਸ ਦੀ ਪਹਿਚਾਣ ਭੁੱਲ ਗਈ ਹੈ, ਕਿਉਂਕਿ ਤੂੰ ਆਪਣੀ ਚਾਲ ਬਦਲ ਲਈ ਹੈ। ਆ ਵਾਪਸ ਭਗਤਾਂ ਵਾਲੀ ਚਾਲ ਤੇ ਆ। ਥੋੜੀ ਔਖੀ ਹੈ ਪਰ ਕੋਈ ਗਲ ਨਹੀਂ ਆ ਜਾ। ਥੋੜੀ ਔਖੀ ਹੈ, ਪਰ ਕੀਤਾ ਜਾ ਸਕਦਾ ਹੈ। ਦੇਖ ਸਵਾ ਦੋ ਸੋ ਸਾਲ ਪੰਜਾਬ ਦੀ ਧਰਤੀ ਤੇ ਇਹ ਸਭ ਕੁਝ ਕਰ ਕੇ ਦਿਖਾਇਆ ਗਇਆ। ਸਤੀ ਦਾਸ, ਮਤੀ ਦਾਸ ਵਰਗੇ ਐਵੇਂ ਸਿਰ ਪੜਵਾ ਨਹੀਂ ਸਕਦੇ। ਉਹ ਕਿਸੇ ਅਵਸਥਾ ਤੇ ਬੈਠੇ ਸਨ। ਭਾਈ ਮਨੀ ਸਿੰਘ ਵਰਗਾ ਐਵੇਂ ਉਂਗਲਾਂ ਦੇ ਨਹੂੰ ਨਹੀਂ ਕਟਵਾ ਸਕਦਾ। ਉਹ ਸਾਰੇ ਕਿਸੇ ਅਵਸਥਾ ਤੇ ਪਹੁੰਚ ਚੁਕੇ ਸਨ।

ਤੂੰ ਉਸ ਰਸਤੇ ਤੇ ਚੱਲ ਤਾਂ ਸਹੀ। ਤੈਨੂੰ ਅਸਲੀ ਅੰਮ੍ਰਿਤ ਦਾ ਪਤਾ ਤਾਂ ਲੱਗੇ ਕਿ ਜਨਮ ਮਰਨ ਤੋਂ ਅਜ਼ਾਦ ਕਿਸ ਤਰ੍ਹਾਂ ਹੋਇਆ ਜਾ ਸਕਦਾ ਹੈ। ਅੱਜੇ ਤਾਂ ਤੂੰ ਸਰੀਰ ਨੂੰ ਅਤੇ ਆਪਣੇ ਆਪ ਨੂੰ ਇੱਕ ਹੀ ਸਮਝ ਕੇ ਬੈਠਾ ਹੋਇਆ ਹੈਂ। ਦੇਖ ਸਾਹਮਣੇ ਅੱਗ ਬਲਦੀ ਦੇ ਉੱਤੇ ਇਕ ਸਰੀਰ ਬੈਠਾ ਹੋਇਆ ਹੈ, ਸਿਰ ਉਪਰ ਰੇਤ ਪੈ ਰਹੀ ਹੈ, ਥੱਲੇ ਅੱਗ ਬਾਲੀ ਜਾ ਰਹੀ ਹੈ। ਕਿ ਉਹ ਸਰੀਰ ਜਲ ਨਹੀਂ ਰਿਹਾ? ਕੀ ਉਸ ਮਾਸ ਨੂੰ ਅੱਗ ਨਹੀਂ ਲੱਗ ਰਹੀ? ਕਿ ਉਸ ਜਿਸਮ ਤੇ ਛਾਲੇ ਨਹੀਂ ਪੈ ਰਹੇ? ਤੱਤੀ ਤਵੀ ਤੇ ਬੈਠ ਕੇ ਹਸਿਆ ਕਿਵੇਂ ਜਾ ਸਕਦਾ ਹੈ, ਇਹ ਸਭ ਉਸ ਅੰਮ੍ਰਿਤ ਦੀ ਬਰਕਤ ਹੈ। ਇਹ ਸਭ ਕੁਛ ਸਾਹਮਣੇ ਕਰ ਕੇ ਵਿਖਾਇਆ ਗਇਆ। ਤੂੰ ਉਹਨਾਂ ਮਹਾਂਪਰਸ਼ਾਂ ਦੀ ਅੰਸ਼ ਹੈਂ। ਤੂੰ ਆਪਣੇ ਪਿਛੋਕੜ ਨੂੰ ਭੁੱਲ ਕਿਵੇਂ ਗਿਆ?

"ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥"

ਔਖਾ ਕੰਮ ਹੈ ਕਿਉਂਕਿ ਲੋਭ, ਹੰਕਾਰ, ਤ੍ਰਿਸ਼ਨਾ ਆਦਿ ਸਭ ਕੁਝ ਛੱਡਣਾ ਪੈਂਦਾ ਹੈ। ਪਰ ਮੰਨ ਹੁਜਤ ਕਰਦਾ ਹੈ ਕਿ ਜੇ ਲੱਭ ਛੱਡ ਦੇਈਏ, ਲੋਭ ਛੱਡ ਦੇਈਏ ਤਾਂ ਕਮਾਈ ਕਿਸ ਤਰ੍ਹਾਂ ਹੋਏਗੀ, ਪਰਵਾਰ ਕਿੰਞ ਪਲੇਗਾ। ਤਾਂ ਗੁਰਬਾਣੀ ਨੇ ਆਵਾਜ ਦਿਤੀ; ਓ ਭੋਲਿਆ, ਕਮਾਈ ਚਾਹੀਦੀ ਹੈ ਸਿਰਫ ਜ਼ਰੂਰਤਾਂ ਪੂਰੀਆਂ ਕਰਨ ਲਈ ਪਰ ਲੋਭ ਧੰਨ ਜੋੜਨ ਲਈ ਹੁੰਦਾ ਹੈ। ਦੱਸਾਂ ਨਹੂੰਆਂ ਦੀ ਕਿਰਤ, ਆਪਣੀ ਜ਼ਰੂਰਤਾਂ ਨੂੰ ਪੂਰਾ ਕਰਨ ਲਈ ਕਰ ਪਰ ਆਪਣੀਆਂ ਖਵਾਇਸ਼ਾਂ ਅਤੇ ਜਰੂਰਤਾਂ ਵਿੱਚ ਫਰਕ ਸਮਝ [A need is not the same thing as a desire] ਇਸ ਨੂੰ ਸਮਝਣਾ ਪੈਂਦਾ ਹੈ ਕਿ ਮੇਰੀ ਅਸਲੀ ਜ਼ਰੂਰਤ ਕੀ ਹੈ। ਜਦੋਂ ਜਰੂਰਤ ਸਮਝ ਲਈ ਤਾਂ ਫਿਰ ਕਬੀਰ ਜੀ ਵਾਂਗ ਖੱਡੀ ਤੇ ਇਕ ਕਪੜਾ ਬਣਾ ਕੇ ਗਲੇ ਵਿੱਚ ਪਾਉਣਾ ਬੜਾ ਸੌਖਾ ਹੈ, ਪਰ ਜੇ ਇਹ ਨਹੀਂ ਸਮਝਿਆ ਤੇ ਗੁਆਂਢੀ ਵੱਲ ਵੇਖ ਲਿਆ ਤਾਂ ਲੋਭ ਜਾਗ ਪਵੇਗਾ। ਉੱਧਰ ਨਾ ਵੇਖੀਂ, ਜਦੋਂ ਤੂੰ ਵੇਖਿਆ ਤਾਂ ਰੀਸ ਆ ਜਾਣੀ ਹੈ। ਜਦੋਂ ਰੀਸ ਆ ਗਈ ਤਾਂ ਬਾਹਰ ਦੀ ਯਾਤਰਾ ਸ਼ੁਰੂ ਹੋ ਗਈ। ਤੂੰ ਅੰਦਰ ਨੂੰ ਵੇਖ ਬਾਹਰ ਨੂੰ ਨਾ ਵੇਖ, ਜਿਤਨਾ ਬਾਹਰ ਨੂੰ ਵੇਖੇਂਗਾ ਉਤਨਾਂ ਹੀ ਤੂੰ ਉਹਦੇ ਕੋਲੋਂ ਦੂਰ ਤੁਰਦਾ ਜਾਏਂਗਾ, ਫਿਰ ਭਗਤੀ ਦੇ ਮਾਰਗ ਤੇ ਚੱਲ ਹੀ ਨਹੀਂ ਸਕਦਾ, ਫਿਰ ਬਹੁਤ ਮੁਸ਼ਕਲ ਹੈ। ਫਿਰ ਅਸਲੀ ਅੰਮ੍ਰਿਤ ਦੀ ਪ੍ਰਾਪਤੀ ਨਹੀਂ ਹੋ ਸਕਦੀ।

"ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ"

''ਖੰਨਿਅਹੁ'' ਦਾ ਭਾਵ ਹੈ ਖੰਡਾ। ਇਹ ਯਾਤਰਾ ਬੜੀ ਕਠਿਨ ਹੈ। ਜਿਵੇਂ ਖੰਡਾ ਦੋਂਵੇ ਪਾਸਿਓ ਕੱਟ ਸਕਦਾ ਹੈ ਇਸੇ ਤਰਾਂ ਹਾਉਮੇ ਦੀ ਪੱਕੜ ਵੀ ਬੜੀ ਤੇਜ ਹੈ। ਇਹ ਖੰਡੇ ਦੀ ਧਾਰ ਨਾਲੋਂ ਵੀ ਖਤਰਨਾਕ ਹੈ, ਇਹ ਸਿਰ ਦੇ ਵਾਲ ਨਾਲੋਂ ਵੀ ਬਾਰੀਕ ਹੈ। ''ਮੈਂ'' ਦੀ ਪੱਕੜ ਬੜੀ ਖਤਰਨਾਕ ਹੈ। ਬੜੀ ਭੋਲੇ ਭਾਵ ਪਿਛਲੇ ਦਰਵਾਜੇ ਤੋਂ ਵੀ ਆ ਪਕੜਦੀ ਹੈ ਅਤੇ ਸਿਧੇ ਪਾਸਿਉਂ ਵੀ ਨਹੀਂ ਛੱਡਦੀ। ਇਸ ਤੋਂ ਬੜਾ ਹੁਸ਼ਿਆਰ ਰਹਿਣ ਦੀ ਲੋੜ ਹੈ। ਇਸ ਮਾਰਗ ਤੇ ਚਲਦਿਆਂ ਹੋਇਆਂ ਆਪਣੀ ਭਗਤੀ ਦਾ ਮਾਨ ਹੀ ਪੱਕੜਕੇ ਬੈਠ ਜਾਂਦਾ ਹੈ। ਇਸੇ ਕਰਕੇ ਗੁਰਬਾਣੀ ਯਾਦ ਦਿਲਾ ਰਹੀ ਹੈ ਕਿ ਕਿ ਮਾਰਗ ਬਹੁਤ ਸੁਖਸ਼ਮ ਅਤੇ ਕਠਿਨ ਹੈ।

''ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥
ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥'' (ਪੰਨਾ ੧੩੭੨)

ਸੋ ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ:

''ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥੧੪॥''

ਇਹ ਉਸਦਾ ਪ੍ਰਸਾਦਿ ਹੈ ਕਿ ਤੇਰੇ ਮਨ ਵਿੱਚ ਚਾਉ ਪੈਦਾ ਹੋ ਗਿਆ ਹੈ। ਆਪਾ ਤੱਜਣ ਦੀ ਨਿਸ਼ਾਨੀ ਹੈ ਕਿ ਜੀਵ ਹਰ ਵਾਸਨਾ ਵਿੱਚ ਹੀ ਨਾ ਸਮਾ ਜਾਵੇ। ਜਰੂਰਤ ਅਤੇ ਖਵਾਇਸ਼ ਵਿੱਚ ਫਰਕ ਸਮਝੇ, ਆਪਣੀ ਹਰ ਵਾਸਨਾ ਉਸਨੂੰ ਸੌਂਪ ਦੇਵੇ। ਦਰਅਸਲ ਗੁਰ ਦਰਬਾਰ ਵਿੱਚ ਆ ਕੇ ਮੱਥਾ ਟੇਕਣ ਦਾ ਮਤਲਬ ਇਹੀ ਸੀ। ਰੁਪਈਆ ਅਸੀਂ ਇਸ ਕਰਕੇ ਨਹੀਂ ਝੜਾਉਂਦੇ ਕਿ ਗੁਰਦੇਵ ਨੂੰ ਸਾਡੇ ਰੁਪਿਆਂ ਦੀ ਲੋੜ ਹੈ। ਸੰਸਥਾਵਾਂ ਨੂੰ ਪੈਸੇ ਦੀ ਤਾਂ ਲੋੜ ਹੁੰਦੀ ਹੈ ਪਰ ਸਚੇ ਗੁਰੂ ਨੂੰ ਪੈਸੇ ਦੀ ਕੋਈ ਲੋੜ ਨਹੀਂ ਹੋ ਸਕਦੀ। ਜਿਸ ਗੁਰੂ ਨੂੰ ਸਾਡੇ ਪੈਸੇ ਦੀ ਭੁੱਖ ਰਹਿ ਗਈ ਹੋਵੇ ਉਹ ਸਾਨੂੰ ਕੀ ਤਾਰੇਗਾ? ਪੈਸੇ ਅਗੇ ਰੱਖਕੇ ਮੱਥਾ ਟੇਕਣ ਤੋਂ ਭਾਵ ਕਿ ਮੈਂ ਆਪਣਾ ਸਾਰਾ ਪਦਾਰਥ ਤੇਰੇ ਭੇਟਾ ਕਰਦਾ ਹਾਂ ਤੇ ਫਿਰ ਸਿਰ ਝੁਕਾਨ ਤੋਂ ਭਾਵ ਹੈ ਕਿ ਜੋ ਵੀ ਮੇਰੀ ਅੱਕਲ ਜਾਂ ਮੱਤ ਹੈ ਉਹ ਵੀ ਕਰਦਾ ਹਾਂ। ਹੁਣ ਮੈਂ ਬਿਲਕੁਲ ਖਾਲੀ ਹਾਂ ਤਾਂ ਕਿ ਇਸ ਖਾਲੀ ਝੋਲੀ ਵਿੱਚ ਗੁਰਮੱਤ ਪੈ ਸਕੇ। ਮੰਨ ਮੱਤ ਵੀ ਭੇਟ ਕਰ ਦਿੱਤੀ ਹੈ, ਪਦਾਰਥ ਭੇਟ ਕਰ ਦਿੱਤਾ ਹੈ, ਭਾਵ ਕਿ ਸਾਰਾ ਸਰੀਰ ਹੀ ਖਾਲੀ ਕਰ ਦਿੱਤਾ ਹੈ। ਜਿਵੇਂ ਬਾਲਟੀ ਨੂੰ ਖਾਲੀ ਕਰਨਾ ਹੋਵੇ ਤਾਂ ਮੁੱਧਾ ਕਰੀਦਾ ਹੈ, ਇਸੇ ਤਰਾਂ ਸਰੀਰ ਨੂੰ ਮੁੱਧਾ ਕਰਕੇ ਖਾਲੀ ਹੋਣ ਦਾ ਇਸ਼ਾਰਾ ਕੀਤਾ ਜਾ ਰਿਹਾ ਹੈ। ਧਿਆਨ ਰਹੇ ਜਿਸ ਦਿਨ ਅਸੀ ਪੂਰਨ ਰੂਪ ਵਿੱਚ ਖਾਲੀ ਹੋਕੇ ਗੁਰੂ ਕੋਲ ਜਾਂਵਾਂਗੇ, ਉਸ ਦਿਨ ਉਹਨੇ ਸਭ ਕੁਝ ਆਪੇ ਹੀ ਪਾ ਦੇਣਾ ਹੈ। ਪਰ ਜੇਕਰ ਅਸੀਂ ਗੁਰ ਦਰਬਾਰ ਵਿਚੋਂ ਖਾਲੀ ਵਾਪਸ ਆ ਗਏਂ ਹਾਂ ਤਾਂ ਇਹਦਾ ਮਤਲਬ ਹੈ ਕਿ ਅਸਾਂ ਖਾਲੀ ਹੋਣ ਸਿਰਫ ਡਰਾਮਾ ਹੀ ਕੀਤਾ ਹੈ ਪਰ ਅਸਲ ਵਿੱਚ ਖਾਲੀ ਨਹੀਂ ਹੋਏ। ਅਸੀਂ ਆਪਣੀ ਮੱਤ ਨਾਲ ਲੈ ਗਏ ਸਾਂ, ਤਾਂ ਗੁਰੂ ਦੀ ਮੱਤ ਕਿੱਥੋਂ ਪੱਲੇ ਪੈਣੀ ਹੈ। ਜਿਹਨਾਂ ਨੇ ਗੁਰੂ ਦੀ ਮੱਤ ਪੱਲੇ ਬੱਧੀ ਹੈ ਉਹਦੀ ਨਿਸ਼ਾਨੀ ਇਹ ਹੈ:

''ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥ ੧੪ ॥''

ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ ॥
ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ ॥
ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥
ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ ॥
ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ ॥੧੫॥

ਪਿਛੇ ਗੁਰਬਾਣੀ ਵੱਲੋਂ ਸਾਨੂੰ ਸਾਰਿਆਂ ਨੂੰ ਇਕ ਇਸ਼ਾਰਾ ਆਇਆ ਸੀ ਕਿ:

"ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥ ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥"

ਗੁਰੂ ਘਰ ਦਾ ਮਾਰਗ ਭਗਤੀ ਮਾਰਗ ਹੈ ਪਰ ਜੋ ਪੁਰਾਤਨ ਭਗਤੀ ਮਾਰਗ ਸਨ ਉਹਨਾਂ ਭਗਤੀ ਮਾਰਗਾਂ ਵਿੱਚ ਤੇ ਇਸ ਭਗਤੀ ਮਾਰਗ ਦੇ ਵਿੱਚ ਥੋੜ੍ਹਾ ਜਿਹਾ ਫਰਕ ਹੈ। ਅਗਰ ਅਸੀਂ ਫਰੀਦ ਜੀ ਦੀ ਬਾਣੀ ਦਾ ਜ਼ਰਾ ਧਿਆਨ ਨਾਲ ਅਧਿਐਨ ਕਰੀਏ ਤਾਂ ਉਸ ਤੋਂ ਪਤਾ ਲੱਗਦਾ ਹੈ ਕਿ ਉਹ ਪ੍ਰੇਮ ਰਸ ਦੇ ਨਾਲ ਭਰੇ ਬੈਠੇ ਹਨ। ਭਗਤ ਫਰੀਦ ਜੀ ਦੀ ਬਾਣੀ ਵਿੱਚ ਪੂਰੇ ਤਿਆਗ ਦੀ ਝੱਲਕ ਮਿਲਦੀ ਹੈ। ਗਿਆਨ ਮਾਰਗ ਵਿੱਚ ਤੇ ਭਗਤੀ ਮਾਰਗ ਦੇ ਵਿੱਚ ਇਹ ਹੀ ਥੋੜ੍ਹਾ ਜਿਹਾ ਅੰਤਰ ਹੈ। ਭਗਤੀ ਮਾਰਗ ਦੇ ਉੱਤੇ ਚੱਲਣ ਦੇ ਲਈ ਜੋ ਕਿ ਪੂਰੀ ਸ਼ਰਤ ਹੈ, ਉਹ ਹੈ ਕਿ "ਮੈਂ" ਨੂੰ ਭਾਵ ਹਉਮੈਂ ਨੂੰ ਸ਼ੁਰੂ ਵਿੱਚ ਹੀ ਪ੍ਰਭੂ ਦੇ ਚਰਨਾ ਵਿੱਚ ਭੇਟ ਕਰ ਦੇਣਾ ਪੈਂਦਾ ਹੈ। "ਮੈਂ" ਦਾ ਹੰਕਾਰ ਲੈ ਕੇ ਭਗਤੀ ਮਾਰਗ ਤੇ ਨਹੀਂ ਜਾਇਆ ਜਾ ਸਕਦਾ। ਇਹ ਭਗਤੀ ਮਾਰਗ ਦੀ ਜਰੂਰੀ ਸ਼ਰਤ ਹੈ। ਪਰ ਹਰ ਰਸਤੇ ਉਤੇ ਚਲਣ ਵਿੱਚ ਫਾਇਦਾ ਵੀ ਹੈ ਅਤੇ ਖਤਰਾ ਵੀ ਹੈ। ਜਿਹੜਾ ਨਿਰੋਲ ਭਗਤੀ ਮਾਰਗ ਹੈ ਉਸ ਵਿੱਚ ਖਤਰਾ ਇਹ ਹੈ ਕਿ ਇਨਸਾਨ ਕਰਮ ਕਾਂਡੀ ਬਣ ਜਾਂਦਾ ਹੈ। ਉਹ ਹੋਰ ਕੁਝ ਵੀ ਸਮਝਣ ਦੀ ਕੋਸ਼ਿਸ਼ ਨਹੀਂ ਕਰਦਾ। ਬਸ ਵਿਸ਼ਵਾਸ ਹੀ ਵਿਸ਼ਵਾਸ ਹੈ। ਜਿਵੇਂ ਕਿ ਸ੍ਰੀ ਹਰਿਮੰਦਰ ਸਾਹਿਬ ਵਿੱਚ ਸੇਵਾ ਸੰਭਾਲ ਦਾ ਜੋ ਅੱਜ ਕੱਲ ਪ੍ਰਚਾਰ ਹੋ ਰਿਹਾ ਹੈ ਉਸ ਵਿੱਚ ਇਹ ਹਰ ਰੋਜ ਦਿਖਾਇਆ ਜਾਂਦਾ ਹੈ ਕਿ ਸ਼ਾਮ ਦੇ ਦਿਵਾਨ ਦੀ ਸਮਾਪਤੀ ਤੋਂ ਬਾਅਦ ਉਸ ਅਸਥਾਨ ਦੇ ਉੱਤੇ ਸਾਰੀਆਂ ਵਿਛਾਈਆਂ, ਕੱਪੜੇ ਚੁੱਕ ਕੇ ਉਸ ਅਸਥਾਨ ਨੂੰ ਪਹਿਲਾਂ ਦੁੱਧ ਜਾਂ ਕੱਚੀ ਲੱਸੀ ਨਾਲ ਧੋਤਾ ਜਾਂਦਾ ਹੈ। ਫਿਰ ਪਾਣੀ ਨਾਲ ਧੋਤਾ ਜਾਂਦਾ ਹੈ, ਫਿਰ ਉਸਨੂੰ ਤੌਲੀਆਂ ਨਾਲ ਸੁਕਾਇਆ ਜਾਂਦਾ ਹੈ ਕਿਉਂਕਿ ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਆ ਕੇ ਉਸਦਾ ਪ੍ਰਕਾਸ਼ ਕਰਨਾ ਹੈ। ਇਹ ਰਸਮ ਕਈ ਸਾਲਾਂ ਤੋਂ ਚੱਲਦੀ ਆ ਰਹੀ ਹੈ। ਸੋ, ਅਗਰ ਅੱਜ ਦਾ ਨੌਜੁਆਨ ਇਹ ਸਾਨੂੰ ਪੁੱਛ ਲਏ ਕਿ ਤੁਸੀਂ ਇਹ ਕਿਉਂ ਕਰਦੇ ਪਏ ਹੋ ਤਾਂ ਜਿਹੜਾ ਭਗਤੀ ਮਾਰਗ ਤੇ ਚਲਣ ਵਾਲਾ ਇਨਸਾਨ ਹੈ ਉਹ ਕਹੇਗਾ ਕਿ ਕਾਕਾ ਇਹ ਮੇਰੇ ਗੁਰੂ ਦਾ ਘਰ ਹੈ। ਅਤੇ ਜੇ ਉਹ ਦਲੀਲ ਪੇਸ਼ ਕਰੇ ਕਿ ਜੇਕਰ ਇਹ ਗੁਰੂ ਦਾ ਘਰ ਹੈ ਤਾਂ ਬਾਕੀ ਘਰ ਕਿਸਦੇ ਹਨ? ਉੱਥੇ ਕੌਣ ਰਹਿੰਦਾ ਹੈ? ਇਹ ਗੁਰੂ ਤੇ ਫਿਰ ਬੜਾ ਛੋਟਾ ਜਿਹਾ ਹੋ ਗਿਆ। ਜੇਕਰ ਗੁਰੂ ਇਕ ਹੀ ਥਾਂ ਤੇ ਰਹਿੰਦਾ ਹੈ ਤੇ ਫਿਰ ਗੁਰਬਾਣੀ ਦੀ ਇਸ ਤੁਕ ਦਾ ਕੀ ਭਾਵ ਹੈ:

"ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਾਲੇ ॥" (ਪੰਨਾ ੩੯੪)

ਉਹ ਗੁਰੂ ਕਿਹੜਾ ਹੈ ਜਿਹੜਾ ਤੁਹਾਡੇ ਨਾਲ ਹਮੇਸ਼ਾ ਰਹਿੰਦਾ ਹੈ? ਅਤੇ ਇਹ ਗੁਰੂ ਕਿਹੜਾ ਹੈ ਜਿਹੜਾ ਇਸੇ ਘਰ ਵਿੱਚ ਰਹਿੰਦਾ ਹੈ। ਜਿਹੜਾ ਸਿਰਫ ਭਗਤੀ ਮਾਰਗ ਤੇ ਚਲਣ ਵਾਲਾ ਹੈ ਉਹ ਇਹਨਾਂ ਸਵਾਲਾਂ ਦਾ ਜਵਾਬ ਨਹੀਂ ਦੇਵੇਗਾ, ਉਹ ਚੁੱਪ ਹੋ ਜਾਏਗਾ। ਉਸਨੂੰ ਤੇ ਇਤਨਾ ਹੀ ਪਤਾ ਹੈ ਅਤੇ ਉਹ ਇਹੀ ਕੁੱਛ ਹੀ ਕਰਦਾ ਆਇਆ ਹੈ। ਔਰ ਉਸਨੇ ਇਹ ਹੀ ਕੁਛ ਹੀ ਕਰੀ ਜਾਣਾ ਹੈ। ਇਸੇ ਤਰ੍ਹਾਂ ਦੇ ਕਈ ਕਰਮ ਕਾਂਢ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਵੀ ਸਨ। ਇਸਤਰਾਂ ਦੀਆਂ ਵਿਚਾਰ ਧਾਰਾਵਾਂ ਉਹਨਾਂ ਦੇ ਹੁੰਦਿਆਂ ਵੀ ਰਹੀਆਂ ਹਨ, ਉਹਨਾਂ ਦੇ ਇਸ ਸੰਸਾਰ ਵਿਚੋਂ ਸਰੀਰਕ ਤੌਰ ਤੇ ਚਲੇ ਜਾਣ ਤੋਂ ਬਾਦ ਵੀ ਰਹੀਆਂ ਹਨ, ਔਰ ਅੱਜ ਵੀ ਹਨ।

ਪਰ ਦੂਸਰੇ ਪਾਸੇ ਦਾ ਜਿਹੜਾ ਮਾਰਗ ਸੀ ਉਹ ਸੀ ਗਿਆਨ ਮਾਰਗ। ਬੁੱਧ ਧਰਮ ਤੇ ਜੈਨ ਧਰਮ ਇਹ ਦੋ ਗਿਆਨ ਮਾਰਗ ਦੇ ਵਿੱਚੋਂ ਨਿਕਲੇ ਹਨ। ਗਿਆਨ ਮਾਰਗ ਕਹਿੰਦਾ ਹੈ ਕਿ ਹਰ ਗਲ ਨੂੰ ਪੂਰਾ ਇਤਨਾ ਗਹਿਰਾਈ ਵਿੱਚ ਸੋਚਦਾ ਚਲਾ ਜਾ, ਇਕ ਚੀਜ਼ ਨੂੰ ਲੈ ਕੇ ਉਹਦੀ ਛਾਨ-ਬੀਨ ਇਤਨੀ ਕਰਦਾ ਚਲਾ ਜਾ ਕਿ ਉਹਦੇ ਵਿੱਚ ਹੀ ਸਮਾ ਜਾ। ਉਹ ਦਲੀਲ ਬਾਜ਼ੀ, ਤੱਰਕ ਵਿਗਿਆਨ ਆਦਿ ਨੂੰ ਨਹੀਂ ਛੱਡਦਾ। ਪਰ ਇਰਾਦਾ ਇਹ ਹੁੰਦਾ ਹੈ ਕਿ ਕਿਸੇ ਖਾਸ ਤੱਰਕ ਨੂੰ ਲੈ ਕੇ ਬਹਿ ਨਹੀਂ ਜਾਣਾ। ਉਸ ਵਿੱਚ ਗਹਿਰੇ ਤੋਂ ਗਹਿਰੇ ਤਰਕ ਵਿੱਚ ਡੁਬਦੇ ਜਾਣਾ ਹੈ। ਉੱਥੇ ਹਰ ਚੀਜ਼ ਦਾ ਵਿਚਾਰ ਹੋ ਰਿਹਾ ਹੈ ਬਿਨਾਂ ਵਿਚਾਰ ਤੋਂ ਕੋਈ ਗਲ ਹੀ ਨਹੀਂ। ਇਸ ਮਾਰਗ ਵਿੱਚ ਖਤਰਾ ਹੈ ਕਿ ਜਿੰਨੀ ਜਾਣਕਾਰੀ ਵੱਧ ਜਾਏ ਉਤਨਾ ਹੀ ਹੰਕਾਰ ਵੱਧਦਾ ਜਾਂਦਾ ਹੈ। ਭਗਤੀ ਮਾਰਗ ਦੇ ਵਿੱਚ ਹੰਕਾਰ ਪਹਿਲਾਂ ਛੱਡਣਾ ਪੈਂਦਾ ਹੈ। ਜੋ ਗੁਰੂ ਨੇ ਕਹਿ ਦਿੱਤਾ ਉਸ ਅਗੇ ਹਾਂ ਜੀ ਕਹਿਕੇ ਸਿਰ ਝੁੱਕਾ ਦਿੱਤਾ ਹੈ। ਬਿਨਾਂ ਭੇਦ ਸਮਝੇ ਉਸਦੀ ਨਕਲ ਮਾਰਨੀ ਸ਼ੁਰੂ ਕਰ ਦੇਣੀ ਹੈ। ਇਹ ਭਗਤੀ ਮਾਰਗ ਦਾ ਖਤਰਾ ਹੈ। ਸਹੀ ਗਿਆਨ ਮਾਰਗ ਦਾ ਖਤਰਾ ਇਹ ਹੈ ਕਿ ਜਿੰਨਾਂ ਗਿਆਨ ਵੱਧ ਜਾਏ ਉਤਨਾ ਹੀ ਜਾਣਕਾਰੀ ਦਾ ਹੰਕਾਰ ਵੱਧ ਜਾਂਦਾ ਹੈ। ਤੇ ਜਿਸ ਵੇਲੇ ਜਾਣਕਾਰੀ ਵਧੀ ਕਰਕੇ ਹੰਕਾਰ ਵਧਿਆ ਹੋਵੇ ਤੇ ਫੇਰ ਉਸ ਲਈ ਸ਼ਰਦਾ ਭਾਵ ਅਤੇ ਆਤਮ ਤਿਆਗ ਦੀ ਭਾਵਨਾ ਪੈਦਾ ਕਰਨੀ ਬਹੁਤ ਔਖੀ ਹੋ ਜਾਂਦੀ ਹੈ। ਪਰ ਹੰਕਾਰ ਨੂੰ ਤਾਂ ਦੋਨੋਂ ਹੀ ਤਰੀਕਿਆਂ ਨਾਲ ਮਾਰਨਾ ਹੈ। ਭਗਤੀ ਮਾਰਗ ਵਿੱਚ ਫਾਇਦਾ ਇਹ ਹੈ ਕਿ ਉਸ ਵਿੱਚ ਤਿਆਗ ਪਹਿਲਾਂ ਹੋ ਜਾਂਦਾ ਹੈ ਕਿਉਂਕਿ ਉਹ ਅਜੇ ਪੱਕਾ ਨਹੀਂ ਹੋਇਆ ਹੁੰਦਾ ਇਸ ਕਰਕੇ ਆਸਾਨ ਹੈ। ਗਿਆਨ ਮਾਰਗ ਦੀ ਮੁਸ਼ਕਿਲ ਹੈ ਕਿ ਜਿਸ ਵੇਲੇ ਹੰਕਾਰ ਇਤਨਾਂ ਪੱਕਾ ਹੋ ਜਾਂਦਾ ਹੈ ਤਾਂ ਉਸਦਾ ਤਿਆਗ ਕਰਨਾ ਬੜਾ ਹੀ ਕਠਿਨ ਹੋ ਜਾਂਦਾ ਹੈ। ਗੁਰਬਾਣੀ ਨੇ ਇਸ਼ਾਰਾ ਕੀਤਾ ਹੈ:

"ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ ਤਿਥੈ ਨਾਦ ਬਿਨੋਦ ਕੋਡ ਅਨੰਦੁ ॥" (ਪੰਨਾ ੭)

ਗਿਆਨ ਦੇ ਵਿੱਚ ਬੜਾ ਸੁਆਦ ਹੈ; ਬੜਾ ਆਨੰਦ ਹੈ। ਉਸ ਗਿਆਨ ਦਾ ਜਿਹੜਾ ਸਵਾਦ ਆਇਆ ਹੁੰਦਾ ਹੈ ਉਹਨੂੰ ਫੇਰ ਛੱਡਣਾ ਬੜਾ ਔਖਾ ਹੋ ਜਾਂਦਾ ਹੈ। ਜਦੋਂ ਇਹਨਾਂ ਦੋਨਾਂ ਮੁਸ਼ਕਲਾਂ ਨੂੰ ਦੇਖਿਆ ਗਿਆ, ਤਾਂ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਦੁਨੀਆਂ ਦੇ ਲਈ ਇੱਕ ਨਵਾਂ ਦਰਵਾਜ਼ਾ ਖੋਲ੍ਹਿਆ। ਉਹਨਾ ਨੇ ਕਿਹਾ ਕਿ ਗਿਆਨ ਮਾਰਗ ਨੂੰ ਤੇ ਭਗਤੀ ਮਾਰਗ ਦੋਨਾਂ ਨੂੰ ਇੱਕਠਿਆਂ ਕਰ ਦਿਓ। ਗੁਰਸਿੱਖ ਨੂੰ ਕਿਹਾ ਕਿ ਜੋ ਕਰਨਾ ਹੈ ਉਹਨੂੰ ਪਹਿਲਾਂ ਸਮਝ ਲੈ। ਸਮਝਣ ਦੇ ਲਈ ਗੁਰੂ ਕੋਲੋਂ ਪੁੱਛ ਲੈ।

"ਹਰਿ ਬਿਨੁ ਜੀਉ ਜਲਿ ਬਲਿ ਜਾਉ ॥
ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥ ੧ ॥" (ਪੰਨਾ ੧੪)

ਗੁਰੂ ਨੂੰ ਪੁੱਛ ਕਿ ਜੋ ਮੈਨੂੰ ਕਰਨ ਲਈ ਕਹਿ ਰਹੇ ਹੋ ਇਹ ਕਿਉਂ? ਉਹਦੇ ਕੋਲੋਂ ਸਮਝ ਲੈ। ਇਹ ਕੋਈ ਅਸ਼ਰਧਾ ਵਾਲੀ ਗਲ ਨਹੀਂ ਕਿ ਆਪਣਾ ਭੁਲੇਖਾ ਦੂਰ ਕਰ ਲੈ। ਔਰ ਜਦੋਂ ਭੁਲੇਖਾ ਦੂਰ ਹੋ ਗਿਆ, ਸਵਾਲਾਂ ਦਾ ਜੁਆਬ ਮਿਲ ਗਿਆ ਤੇ ਹੁਣ ਦੰਦ ਕਥਾ ਬੰਦ ਕਰ ਦੇ। ਹੁਣ ਬਹਿਸਾਂ ਬੰਦ ਕਰਦੇ। ਹੁਣ ਦੁਨੀਆਂ ਨੂੰ ਜਾ ਕੇ ਇਹ ਨ ਕਹਿ ਕਿ ਮੇਰਾ ਗੁਰੂ ਚੰਗਾ ਤੇ ਤੇਰਾ ਗੁਰੂ ਮਾੜਾ ਹੈ। ਮੇਰਾ ਧਰਮ ਚੰਗਾ ਤੇ ਤੇਰਾ ਧਰਮ ਮਾੜਾ ਹੈ। ਹੁਣ ਇਹ ਗਲ ਨਹੀਂ। ਗੁਰੂ ਕੋਲੋਂ ਭੁਲੇਖਾ ਕਢ ਲਿਆ ਹੈ। ਹੁਣ ਜੋ ਗੁਰੂ ਨੇ ਕਿਹਾ ਹੈ ਉਹ ਕਮਾਈ ਕਰ।

"ਗੁਰਿ ਕਹਿਆ ਸਾ ਕਾਰ ਕਮਾਵਹੁ ॥
ਗੁਰ ਕੀ ਕਰਣੀ ਕਾਹੇ ਧਾਵਹੁ ॥ ਨਾਨਕ ਗੁਰਮਤਿ ਸਾਚਿ ਸਮਾਵਹੁ ।"(ਪੰਨਾ ੯੩੩)

ਹੁਣ ਜੋ ਤੂੰ ਸਮਝ ਲਿਆ ਹੈ ਉਸਦੀ ਕਮਾਈ ਕਰ। ਇਹ ਹੈ ਗਿਆਨ ਮਾਰਗ ਤੇ ਭਗਤੀ ਮਾਰਗ ਨੂੰ ਇਕੱਠਾ ਕਰਨਾ। ਸਾਡੀ ਬਦਨਸੀਬੀ ਇਹ ਹੋ ਗਈ ਕਿ ਜਿਹੜਾ ਗਿਆਨ ਹੈ ਉਸਨੂੰ ਤੇ ਅਸਾਂ ਰੁਮਾਲਿਆਂ ਵਿੱਚ ਸਜਾ ਕੇ ਪੇਸ਼ ਕਰ

ਦਿੱਤਾ, ਅਤੇ ਜਿਹੜਾ ਕਰਮ ਕਾਂਡ ਹੈ ਉਹਦੇ ਤੇ ਹੋਰ ਪੱਕੇ ਹੋ ਗਏ। ਸੋ ਜਦੋਂ ਅਸੀਂ ਕਰਮ ਕਾਂਡ ਲੈ ਕੇ ਦੁਨੀਆਂ ਦੇ ਸਾਹਮਣੇ ਆਏ ਤਾਂ ਅਸੀਂ ਆਪਣੇ ਧਰਮ ਨੂੰ ਫੈਲਾ ਨਹੀਂ ਸਕੇ ਬਲਕਿ ਧਰਮ ਨੂੰ ਬਾਕੀਆਂ ਦੀ ਤਰਾਂ ਇਕ ਖਿਲੋਨਾ ਬਣਾਕੇ ਬੈਠ ਗਏ ਹਾਂ। ਕਿਉਂਕਿ ਅਸੀਂ ਆਪਣੀ ਅਗਲੀ ਪੀੜੀ ਨੂੰ ਕਿਸੇ ਵੀ ਸਵਾਲ ਦਾ ਜਵਾਬ ਨਹੀਂ ਦੇ ਸਕਦੇ। ਗੁਰੂ ਨਾਨਕ ਦੇਵ ਜੀ ਨੇ ਸਾਨੂੰ ਬਿਲਕੁਲ ਕੁਝ ਹੋਰ ਕਿਹਾ ਸੀ ਪਰ ਅਸੀਂ ਬਿਲਕੁਲ ਉਸਦੇ ਉਲੱਟ ਕਰ ਰਹੇ ਹਾਂ। ਕੀ ਅਸੀਂ ਉਸਦੇ ਸਿੱਖ ਕਹਿਲਾਣ ਦੇ ਹਕਦਾਰ ਹਾਂ? ਸਾਨੂੰ ਜਾਗਣ ਦੀ ਲੋੜ ਹੈ ਕਿਉਂਕਿ ਇਹ ਭਗਤੀ ਮਾਰਗ ਅਤੇ ਗਿਆਨ ਮਾਰਗ ਦਾ ਸੰਗਮ ਹੈ। ਔਰ ਭਗਤੀ ਮਾਰਗ ਦੇ ਉੱਤੇ ਚੱਲਣ ਵਾਲੇ ਦੀ ਜਿਹੜੀ ਚਾਲ ਹੈ ਉਹ ਬਾਕੀ ਦੁਨੀਆਂ ਨਾਲੋਂ ਅਲੱਗ ਹੁੰਦੀ ਹੈ। "ਭਗਤਾ ਕੀ ਚਾਲ ਨਿਰਾਲੀ"। ਅਸਾਂ ਇਹ ਕਸਮ ਖਾ ਲਈ ਕਿ ਅਸੀਂ ਚਾਲ ਨਿਰਾਲੀ ਨਹੀਂ ਕਰਨੀ ਹੈ। ਅਸੀਂ ਅਲੱਗ ਹੋਣ ਦੇ ਥਾਂ ਜੋ ਦੁਨੀਆ ਕਰਦੀ ਹੈ, ਉਹਦੇ ਬਰਾਬਰ ਦਾ ਕਰਨਾ ਸ਼ੁਰੂ ਕਰ ਦੇਨੇ ਹਾਂ। ਜਿਤਨੇ ਵੀ ਸਾਡੇ ਰਸਮਾਂ ਰਿਵਾਜ਼ ਬਣੇ ਹੋਏ ਹਨ ਉਹਨਾਂ ਹਰ ਇਕ ਰਸਮ ਰਿਵਾਜ਼ ਦੀ ਮਿਸਾਲ ਸਾਨੂੰ ਜਾਂ ਇਸਲਾਮ ਜਾਂ ਹਿੰਦੁਇਜ਼ਮ ਵਿਚੋਂ ਜਾਂ ਬ੍ਰਾਹਮਣਵਾਦ ਵਿਚੋਂ ਮਿਲ ਜਾਏਗੀ। ਉਹ ਕਿਸੇ ਹੋਰ ਢੰਗ ਨਾਲ ਕਰਦੇ ਹਨ ਅਤੇ ਅਸੀਂ ਕਿਸੇ ਹੋਰ ਢੰਗ ਨਾਲ। ਕੰਮ ਬਿਲਕੁਲ ਉਹ ਹੀ ਕਰ ਰਹੇ ਹਾਂ। ਖੇਡ ਉਹ ਹੀ ਚੱਲ ਰਹੀ ਹੈ ਸਿਰਫ ਖਿਲੌਣਾ ਬਦਲ ਗਿਆ ਹੈ। ਔਰ ਗੁਰੂ ਨਾਨਕ ਦੇਵ ਜੀ ਦੇ ਦਰ ਤੋਂ ਗਲ ਆਈ ਸੀ ਕਿ ਅਸੀ ਖਿਡੌਣੇ ਨਹੀਂ ਬਦਲਣੇ, ਖੇਡ ਬਦਲਣੀ ਹੈ, ਜਰਾ ਦੂਰ ਦੀ ਸੋਚਣੀ ਹੈ।

"ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥
ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥ ਕਿਛੁ ਲਾਹੇ ਉਪਰਿ ਘਾਲੀਐ ॥" (ਪੰਨਾ ੪੭੪)

ਕਹਿਣ ਲੱਗੇ ਇਥੇ ਤੈਨੂੰ ਇਕ ਖੇਡ ਖੇਡਣ ਭੇਜਿਆ ਗਿਆ ਹੈ ਪਰ ਉਹ ਖੇਡ ਸੀ "ਜਿਉ ਸਾਹਿਬ ਨਾਲਿ ਨ ਹਾਰੀਐ" ਵਾਲੀ। ਪਰ ਤੂੰ ਦੁਨੀਆਂ ਨੂੰ ਹੀ ਜਿੱਤਣ ਦੀ ਕੋਸ਼ਿਸ਼ ਕਰਦਾ ਹੈਂ। ਇਹ ਜਿੱਤ ਤੇਰੀ ਭੁਲੇਖੇ ਵਾਲੀ ਜਿੱਤ ਹੈ। ਤੂੰ ਉਹ ਖੇਡ ਖੇਡ, ਉਹ ਬਾਜੀ ਸੁੱਟ ਜਿਹੜੀ ਕਿ ਸਾਹਿਬ ਕੋਲ ਲੈ ਜਾਵੇ, ਤਾਂ ਕਿ ਤੂ ਇਹ ਜੀਵਨ ਸਫਲਾ ਕਰਕੇ ਜਾਏਂ। ਜਿਸ ਕਰਕੇ ਮਨੁੱਖ ਦਾ ਸਰੀਰ ਮਿਲਿਆ ਹੈ, ਉਹ ਕਾਰਜ ਪੂਰਾ ਕਰਕੇ ਜਾਏਂ। ਤੇ ਮਹਾਰਾਜ ਨੇ ਕਿਹਾ ਕਿ ਗਿਆਨ ਮਾਰਗ ਅਤੇ ਭਗਤੀ ਮਾਰਗ ਨੂੰ ਇਕੱਠਾ ਕਰਕੇ ਹਰ ਇਨਸਾਨ ਗ੍ਰਹਿਸਥੀ ਦੁਨੀਆਂ ਦੇ ਵਿੱਚ ਇਹ ਚਾਲ ਚੱਲ ਸਕਦਾ ਹੈ। ਤੇ ਜਦੋਂ ਭਗਤਾਂ ਦੀ ਚਾਲ ਨਿਰਾਲੀ ਕਹੀ ਤੇ ਨਾਲ ਹੀ ਅੱਗੇ ਦੱਸ ਦਿੱਤਾ ਕਿ ਤੈਨੂੰ ਪਿਉਰ ਗਿਆਨ ਮਾਰਗ ਤੋਂ ਕਿਉਂ ਹਟਾਇਆ ਗਿਆ ਹੈ। ਫਰੀਦ ਜੀ ਦਾ ਫਾਰਮੂਲਾ ਵੀ ਬੁੱਲ੍ਹੇ ਸ਼ਾਹ ਵਾਂਗ ਹੈ। ਬੁੱਲ੍ਹੇ ਸ਼ਾਹ ਕਹਿੰਦਾ ਹੈ "ਕੰਜਰੀ ਬਣਿਆਂ ਮੇਰਾ ਕੁੱਝ ਨਹੀਂ ਘੱਟਦਾ, ਮੈਨੂੰ ਨੱਚ ਕੇ ਯਾਰ ਮਨਾਵਣ ਦੇ"।' ਉਹ ਗੁਰੂ ਨੂੰ ਕਹਿੰਦਾ ਹੈ ਹੋਰ ਕੋਈ ਗਲ ਹੀ ਨਹੀਂ ਕਰਨੀ, ਬਸ ਇਹ ਦਸ ਕਿ ਕੰਮ ਕੀ ਕਰਨਾ ਹੈ। ਮੈਂ ਇਹ ਨਹੀਂ ਪੁੱਛਣਾ ਕਿ ਗੁਰੂ ਇਨਾਯਤ ਖਾਂ ਨਰਾਜ਼ ਕਿਉਂ ਹੋ ਗਿਆ।

ਬੁੱਲ੍ਹੇ ਸ਼ਾਹ ਦੀ ਪੁਰਾਣੀ ਕਹਾਣੀ ਹੈ। ਉਸਦਾ ਗੁਰੂ ਨਰਾਜ਼ ਹੋ ਗਿਆ ਸੀ ਕਿਉਂਕਿ ਉਹਨੇ ਜਦੋਂ ਥੋੜੀ ਜਹੀ ਭਗਤੀ ਕਰ ਲਈ ਅਤੇ ਥੋੜ੍ਹੀ ਜਿਹੀ ਉਹਦੇ ਵਿੱਚ ਸ਼ਕਤੀ ਆ ਗਈ ਤਾਂ ਬੁਲੇ ਸ਼ਾਹ ਉਹਦਾ ਟੈਸਟ ਕਰਨ ਲੱਗ ਪਿਆ। ਹੰਕਾਰ ਆ ਗਿਆ। ਗੁਰੂ ਨਰਾਜ਼ ਹੋ ਗਿਆ ਅਤੇ ਹੁਣ ਗੁਰੂ ਮੰਨਦਾ ਨਹੀਂ ਤੋਂ ਉਸਦੇ ਘਰ ਦੇ ਸਾਹਮਣੇ ਜਾ ਕੇ ਨਚੱਦਾ ਹੈ ਔਰ ਇਹ ਉਹ ਕਾਫੀ ਗਾਉਂਦਾ ਹੈ "ਕੰਜਰੀ ਬਣਿਆਂ ਮੇਰਾ ਕੁਝ ਨਹੀਂ ਘੱਟਦਾ, ਮੈਨੂੰ ਨੱਚ ਕੇ ਯਾਰ ਮਨਾਵਣ ਦੇ।" ਹੰਕਾਰ ਦੀ ਦੁਨੀਆਂ ਚੋਂ ਨਿਕਲਿਆ ਤਾਂ ਬਿਲਕੁਲ ਪਿਉਰ ਭਗਤੀ ਦੀ ਦੁਨੀਆਂ ਵਿੱਚ ਚਲਾ ਗਿਆ। ਗੁਰੂ ਨੂੰ ਕਦੀ ਪੁਛਿਆ ਹੀ ਨਹੀਂ ਕਿ ਇਹ ਜਿਹੜਾ ਭੁਲੇਖਾ ਮੈਨੂੰ ਪਿਆ ਇਹ ਪਿਆ ਹੀ ਕਿਉਂ? ਇਸ ਖਤਰੇ ਬਾਰੇ ਪਹਿਲਾਂ ਦੱਸਿਆ ਕਿਉਂ ਨਹੀਂ ਉਹਨੂੰ ਖਤਰਾ ਕੀ ਪਿਆ ਸੀ? ਗਲ ਚੋਂ ਗਲ ਚੱਲ ਪਈ ਤੇ ਮੈਂ ਖੁਲਾਸਾ ਕਰ ਹੀ ਦਿਆਂ। ਜਿਸ ਤਰੀਕੇ ਨਾਲ ਉਸਦੇ ਮੁਰਸ਼ਦ ਨੇ ਉਸਨੂੰ ਦੱਸਿਆ ਸੀ ਕਿ ਕਿਸ ਤਰ੍ਹਾਂ ਭਗਤੀ ਕਰੀਦੀ ਹੈ, ਉਸ ਮੁਤਾਬਿਕ ਬਾਗ ਦੇ ਵਿੱਚ ਬੈਠਾ ਹੋਇਆ ਅਭਿਆਸ ਕਰਦਿਆਂ-ਕਰਦਿਆਂ ਥੋੜ੍ਹੀ ਦੇਰ ਬਾਦ ਭੁੱਖ ਲੱਗ ਗਈ। ਅੰਬਾਂ ਦਾ ਬਾਗ ਸੀ। ਉੱਥੋਂ ਬੈਠੇ-ਬੈਠੇ ਨੇ ਅੰਬ ਦੇ ਦਰਖਤ ਵੱਲ ਦੇਖਿਆ ਤੇ ਅੰਬੀ ਥੱਲੇ ਡਿੱਗ ਪਈ। ਜਾ ਕੇ ਉੱਠ ਕੇ ਅੰਬੀ ਧੋਤੀ ਤੇ ਖਾ ਲਈ। ਸ਼ਾਮ ਨੂੰ ਵਾਪਸ ਆਸ਼ਰਮ ਵਿੱਚ ਗਿਆ ਤਾਂ ਮੁਰਸ਼ਦ ਨੇ ਕਿਹਾ,

''ਬੁਲਿਆ ਇਹ ਹਰਕਤਾਂ ਮਾੜੀਆਂ ਨੇ, ਮਾਲਕ ਦੇ ਦਰ ਦੇ ਉੱਤੇ ਅਮਾਨਤ ਵਿੱਚ ਖਿਆਨਤ ਨਹੀਂ ਕਰੀ ਦੀ।''

ਗੁਰੂ ਨੂੰ ਚਲਾਕੀ ਵਿਖਾਉਣ ਲੱਗਾ ਅਤੇ ਕਹਿੰਦਾ ਹੈ, ''ਮੈਂ ਕੀ ਕੀਤਾ?''
''ਬੁਲਿਆਂ ਤੂੰ ਚੋਰੀ ਕੀਤੀ ਹੈ।''
''ਸਾਈਂ ਜੀ ਚੋਰੀ ਕਿਸ ਤਰ੍ਹਾਂ ਕੀਤੀ ਹੈ? ਫਲ ਤਾਂ ਥੱਲੇ ਡਿਗਾ ਪਿਆ ਸੀ।''

ਤਾਂ ਗੁਰੂ ਕਿਹਾ ਕਿ ਚੰਗਾ ਫੇਰ ਹੁਣ ਤੂੰ ਜਾ। ਤੂੰ ਹੁਣ ਮੈਥੋਂ ਸਿਆਣਾ ਹੋ ਗਿਆ ਹੈਂ। ਤਿੰਨ ਸਾਲ ਤੱਕ ਬੁੱਲੇ ਸ਼ਾਹ ਰੋਂਦਾ ਰਿਹਾ। ਅਨਾਇਤ ਖਾਂ ਨੇ ਮੁੜ ਕੇ ਵਾਪਸ ਅੰਦਰ ਕਮਰੇ ਵਿੱਚ ਵੜਨ ਹੀ ਨਹੀਂ ਦਿੱਤਾ ਕਿਉਂਕਿ ਬੁਲੇਸ਼ਾਹ ਨੂੰ ਹੰਕਾਰ ਹੋ ਗਿਆ ਸੀ। ਜੇਕਰ ਮੁਰਸ਼ਦ ਕੋਲੋਂ ਸਮਝਿਆ ਨ ਹੋਵੇ ਕਿ ਰਸਤੇ ਵਿੱਚ ਜਿਹੜੇ ਖਤਰੇ ਆਉਣੇ ਹਨ ਉਹਨਾਂ ਦੀਆਂ ਕੀ ਨਿਸ਼ਾਨੀਆਂ ਨੇ, ਨਹੀਂ ਤਾਂ ਬੰਦਾ ਭਟਕ ਜਾਏਗਾ। ਇਸੇ ਕਰਕੇ ਗੁਰਬਾਣੀ ਪਹਿਲਾਂ ਸਵਾਲ ਕਰਦੀ ਹੈ। ਫਿਰ ਨਾਲ ਹੀ ਜਵਾਬ ਦੇ ਦੇਂਦੀ ਹੈ। ਸੁਣ ਲੈ ਅਤੇ ਸਮਝ ਲੈ।

''ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ ॥
ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ ॥'' (ਪੰਨਾ ੯੩●)

ਬਾਣੀ ਇਸ਼ਾਰਾ ਕਰ ਰਹੀ ਹੈ।

''ਪੋਥੀ ਪਰਮੇਸਰ ਕਾ ਥਾਨੁ ॥ ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥'' (ਪੰਨਾ ੧੨੨੬)

ਇਹ ਬ੍ਰਹਮ ਗਿਆਨ ਹੈ। ਪਰ ਬ੍ਰਹਮ ਗਿਆਨ ਦਾ ਕਰਨਾ ਕੀ ਹੈ? ਇਸਨੂੰ ਪਹਿਲਾਂ ਸਮਝਣਾ ਹੈ ਅਤੇ ਜਦੋਂ ਸਮਝ ਲਿਆ ਹੈ ਤਾਂ ਫਿਰ ਇਸ ਮਾਰਗ ਉਤੇ ਚਲਕੇ ਕਮਾਈ ਕਰਨੀ ਹੈ। ਤੋਂ ਜਦੋਂ ਉਹਨਾਂ ਨੇ ਭਗਤੀ ਮਾਰਗ ਵਲ ਇਸ਼ਾਰਾ ਕੀਤਾ ਤਾਂ ਨਾਲ ਹੀ ਗਿਆਨ ਦੀ ਗਲ ਛੇੜ ਦਿੱਤੀ ਅਤੇ ਫਰਮਾਇਆ ਕਿ ਗਿਆਨ ਮਾਰਗ ਦੇ ਵਿੱਚ ਹੰਕਾਰ ਬੜੀ ਜਲਦੀ ਪੱਕਾ ਹੁੰਦਾ ਹੈ। ਤੇ ਤੇਰੇ ਕੋਲ ਦੋਵੇਂ ਹੀ ਹਨ। ਗੁਰਸਿੱਖ ਕੋਲ ਗਿਆਨ ਵੀ ਹੈ ਤੇ ਭਗਤੀ ਵੀ ਹੈ। ਦੋਨਾਂ ਚੀਜਾਂ ਤੋਂ ਸਾਵਧਾਨ ਰਹਿਣਾ ਹੈ ਕਿ ਹਰ ਮਾਰਗ ਦਾ ਨੁਕਸਾਨ ਕੀ ਹੈ? ਪਿਊਰ ਭਗਤੀ ਦਾ ਜਿਹੜਾ ਖਤਰਾ ਹੈ ਉਹ ਵੀ ਦੱਸ ਦਿੱਤਾ ਹੈ। ਹੁਣ ਜੋ ਪਿਊਰ ਗਿਆਨ ਦਾ ਖਤਰਾ ਹੈ ਉਹ ਵੀ ਦੱਸ ਰਹੇ ਹਨ। ਹੁਣ ਤੁਸੀਂ ਸਮਝ ਸਕਦੇ ਹੋ ਕਿ ਜਿਹੜਾ ਪਿਛਲਾ ਅੰਕ ਸੀ ਉਸਦੇ ਅਗਲੇ ਪਾਸੇ ਇਹ ਅੰਕ ਕਿਉਂ ਆਇਆ ਹੈ? ਪੰਜਵੇਂ ਮਹਿਲ ਨੇ ਬੈਠ ਕੇ ਇਹਨਾਂ ਸ਼ਬਦਾਂ ਨੂੰ ਇੱਕਠਿਆਂ ਕੀਤਾ ਸੀ। ਆਖਰਕਾਰ ਉਹਨਾਂ ਕੋਲ ਕੀ ਕਸਵਟੀ ਸੀ ਜਿਸ ਤਰਤੀਬ ਨਾਲ ਇਹ ਸਾਰੀ ਰਚਨਾ ਹੋਈ? ਕਿਸੇ ਵੀ ਇਕ ਬਾਣੀ ਨੂੰ ਲੈ ਲਉ ਉੱਥੇ ਇਕ ਅੰਕ ਦਾ ਦੂਜੇ ਅੰਕ ਨਾਲ ਬੜਾ ਗਹਿਰਾ ਸਬੰਧ ਹੈ। ਜਿੱਥੇ ਇਕ ਅੰਕ ਨੂੰ ਲੈ ਲਉ, ਉੱਥੇ ਪਹਿਲੀ ਤੁੱਕ ਦਾ ਦੂਜੀ ਤੁੱਕ ਨਾਲ ਸੰਬੰਧ ਹੈ। ਜੇ ਸੰਬੰਧ ਨਹੀਂ ਹੈ ਤਾਂ ਸਾਡੇ ਸਮਝਣ ਵਿੱਚ ਭੁਲੇਖਾ ਹੈ। ਉਸਨੂੰ ਲੱਭਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ? ਮਿਸਾਲ ਵਜੋਂ ਇਕ ਬੜਾ ਹੀ ਅਜੀਬ ਵਿਚਾਰ ਬਣ ਗਿਆ ਹੈ ਕਿ ਗੁਰੂ ਨਾਨਕ ਦੇਵ ਜੀ ਬਾਣੀ ਵਿੱਚ ਕਿਸੇ ਨੂੰ ਸਵਾਲਾਂ ਦਾ ਜਵਾਬ ਦੇ ਰਹੇ ਹਨ, ਜਾਂ ਕਿਸੇ ਨੂੰ ਸਮਝਾ ਰਹੇ ਹਨ। ਇਹ ਸਾਡਾ ਭੁਲੇਖਾ ਹੈ। ਗੁਰੂ ਨਾਨਕ ਦੇਵ ਜੀ ਕੋਈ ਕੱਵਾਲ ਨਹੀਂ ਹਨ ਜਿਹੜਾ ਕਿ ਹਰ ਗਲ ਕੱਵਾਲੀ ਵਿੱਚ ਕਹਿੰਦੇ ਹਨ। ਗੁਰੂ ਨਾਨਕ ਦੇਵ ਜੀ ਇਕ ਬ੍ਰਹਮ ਗਿਆਨੀ ਹਨ ਅਤੇ ਸਮਾਧੀ ਦੀ ਅਵਸਥਾ ਵਿੱਚ ਬੈਠੇ ਹੋਇਆਂ ਨੂੰ ਇਹ ਸੁਨੇਹੇ ਆ ਰਹੇ ਹਨ। ਉਥੇ ਸਾਹਮਣੇ ਕੋਈ ਜੋਗੀ ਬੈਠਾ ਗੱਲਾਂ-ਬਾਤਾਂ ਨਹੀਂ ਕਰ ਰਿਹਾ ਜਾਂ ਸਿੱਧ ਬੈਠੇ ਹੋਏ ਸਵਾਲ ਨਹੀਂ ਕਰ ਰਹੇ ਹੋ ਸਕਦੇ। ਸਿੱਧ ਗੋਸ਼ਟ ਸਿੱਧਾ ਨਾਲ ਕੀਤੀ ਗਈ ਗਲ ਬਾਤ ਨਹੀਂ ਹੋ ਸਕਦੀ। ਉਸ ਬਾਣੀ ਵਿੱਚ ਸਿੱਧ ਲੈਵਲ ਤੇ ਬੈਠੀਆਂ ਹੋਈਆਂ ਆਤਮਾਵਾਂ ਦੇ ਰਸਤੇ ਵਿੱਚ ਆਈਆਂ ਅੜਚਨਾਂ ਅਤੇ ਉਹਨਾ ਦਾ ਹੱਲ ਦਰਜ ਕੀਤਾ ਗਇਆ ਹੈ। ਕੇਵਲ ਬਾਣੀ ਦਾ ਰੂਪ ਸਵਾਲ-ਜਵਾਬ ਵਰਗਾ ਹੈ। ਸੋ ਸਿੱਧ ਗੋਸ਼ਟ ਤੋਂ ਭਾਵ ਸਿਧਾਂ ਨਾਲ ਗਲ ਬਾਤ ਨਹੀਂ ਹੋ ਸਕਦਾ ਬਲਕਿ ਸਿੱਧੀ ਮਾਰਗ ਉਤੇ ਚਲਦਿਆਂ ਜੋ ਜੋ ਉਲਝਣਾਂ ਖੜੀਆਂ ਹੁੰਦੀਆਂ ਹਨ ਉਸ ਬਾਰੇ ਜਾਣਕਾਰੀ ਹੈ। ਸਿੱਧ ਲੈਵਲ ਤੇ ਜਦੋਂ ਜੀਵ ਪਹੁੰਚ ਜਾਂਦਾ ਹੈ ਤਦ ਬੰਦੇ ਸਾਹਮਣੇ ਅਲੱਗ

ਤਰਾਂ ਦੀਆਂ ਅੜਚਨਾਂ ਆਂਉਦੀਆਂ ਹਨ, ਅਤੇ ਉਸਨੂੰ ਸੁਝਦਾ ਨਹੀਂ ਕਿ ਮੈਂ ਕੀ ਕਰਾਂ? ਜਦੋਂ ਗਿਆਨ ਮਾਰਗ ਤੇ ਚੱਲਣ ਵਾਲੇ ਦੀ ਥੋੜੀ ਜਿਹੀ ਅਵਸਥਾ ਉੱਪਰ ਉੱਠੇਗੀ ਤਾਂ ਫਿਰ ਇਹ ਸਵਾਲ ਆਉਣਗੇ ਕਿ ਮੈਂ ਵੀ ਠੀਕ ਵੀ ਕਰ ਰਿਹਾ ਹਾਂ ਕਿ ਨਹੀਂ। ਉਹ ਸਾਰੇ ਜਿਹੜੇ ਸਵਾਲ ਜਵਾਬ ਹਨ, ਉਹ ਕਿਸੇ ਖਾਸ ਬੰਦੇ ਵੱਲ ਇਸ਼ਾਰਾ ਨਹੀਂ ਕੀਤਾ ਜਾ ਰਿਹਾ। ਉਹਨਾਂ ਬਾਰੇ ਗਲ ਹੋ ਰਹੀ ਹੈ ਜੋ ਸਿੱਧ ਦੀ ਅਵਸਥਾ ਤੇ ਪਹੁੰਚੇ ਹੋਏ ਹਨ। ਸਾਨੂੰ ਇਸਤਰਾਂ ਦੇ ਭੁਲੇਖਿਆਂ ਵਿਚੋਂ ਨਿਕਲਨ ਦੀ ਲੋੜ ਹੈ।

ਸੋ ਗੁਰਬਾਣੀ ਨੇ ਇਸ਼ਾਰਾ ਕਰ ਦਿੱਤਾ ਕਿ ਗਿਆਨ ਮਾਰਗ ਦੇ ਵਿੱਚ ਕਿਸਤਰਾਂ ਦਾ ਖਤਰਾ ਹੈ। ਉੱਥੇ ਹੰਕਾਰ ਵੱਧ ਜਾਂਦਾ ਹੈ। ਅਤੇ ਹੰਕਾਰ ਕਹਿੰਦਾ ਹੈ ਕਿ ਸਭ ਕੁਝ "ਮੈਂ" ਕਰ ਰਿਹਾ ਹਾਂ, "ਮੈਂ" ਪੱੜ ਰਿਹਾ ਹਾਂ, "ਮੈਂ" ਵਿਚਾਰ ਕਰ ਰਿਹਾ ਹਾਂ, "ਮੈਂ" ਵਖਿਆਨ ਕਰ ਰਿਹਾ ਹਾਂ। ਜੇਕਰ ਇਹ ਗਲ ਦਿਲ ਵਿੱਚ ਬੈਠ ਜਾਏ ਤਾਂ ਹੰਕਾਰ ਬਹੁਤ ਬਲਵਾਨ ਬਣ ਜਾਏਗਾ। ਪਰ ਜੇ ਇਸਦੀ ਬਜਾਏ ਇਹ ਗਲ ਯਾਦ ਰਹਿ ਜਾਏ:

"ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ ॥"

ਜੋ ਵੀ ਹੈ, ਉਹ ਹੋ ਰਿਹਾ ਹੈ ਕੀਤਾ ਨਹੀਂ ਜਾ ਰਿਹਾ। ਮੈਂ ਬੋਲ ਨਹੀਂ ਰਿਹਾ, ਬੋਲਿਆ ਜਾ ਰਿਹਾ ਹੈ। ਤੁਸੀਂ ਸੁਣ ਨਹੀਂ ਰਹੇ, ਸੁਣਿਆ ਜਾ ਰਿਹਾ ਹੈ। ਜੋ ਵੀ ਹੋ ਰਿਹਾ ਹੈ ਸਭ ਕੁਝ ਉਸਦੇ ਹੁਕਮ ਵਿੱਚ ਹੋ ਰਿਹਾ ਹੈ।

"ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ ॥"

ਜਿਹੜਾ ਭਗਤ ਹੈ ਉਸਨੂੰ ਸਹੀ ਭੇਦ ਸਮਝ ਹੋਣ ਦੇ ਕਾਰਨ ਉਸਦੇ ਅੰਦਰੋਂ ਇਹ ਵਿਚਾਰ ਜਾਂਦਾ ਹੀ ਨਹੀਂ ਕਿ "ਜਿਵ ਤੂ ਚਲਾਇਹਿ ਤਿਵੈ ਚਲਹ"। ਜਿਹੜਾ ਸਹੀ ਗਿਆਨਵਾਨ ਹੈ ਉਸਦੇ ਅੰਦਰੋਂ ਇਹ ਭਰੋਸਾ ਕਦੀ ਨਹੀਂ ਜਾਂਦਾ "ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ ॥" ਇਨਸਾਨ ਉਸਦੇ ਸਾਰੇ ਗੁਣ ਤਾਂ ਜਾਣ ਹੀ ਨਹੀਂ ਸਕਦਾ। ਉਸਦੇ ਸਵਭਾਵ (characteristics) ਨੂੰ ਬਿਆਨ ਕਰ ਹੀ ਨਹੀਂ ਸਕਦਾ ਕਿਉਂਕਿ ਕੁਝ ਬਿਆਨ ਤਾਂ ਕੀਤਾ ਜਾ ਸਕਦਾ ਹੈ ਜੇ ਆਪ ਪਹਿਲਾਂ ਉਸਦਾ ਅਹਿਸਾਸ ਕੀਤਾ ਹੋਵੇ। ਜਿਹੜੀ ਆਪ ਚੀਜ਼ ਕਦੀ ਖਾਧੀ ਹੀ ਨਹੀਂ ਉਹਦਾ ਸਵਾਦ ਨਹੀਂ ਦੱਸਿਆ ਜਾ ਸਕਦਾ। ਜਿਨ੍ਹਾਂ ਚਿਰ ਉਸਦਾ ਕੋਈ ਗੁਣ ਆਪਣੇ ਅੰਦਰ ਆਇਆ ਹੀ ਨਹੀਂ, ਉਨ੍ਹਾਂ ਚਿਰ ਉਸ ਬਾਰੇ ਕੁਝ ਵੀ ਕਿਹਾ ਨਹੀਂ ਜਾ ਸਕਦਾ। ਪਰ ਜਿੰਨਾ ਨੇ ਸਵਾਦ ਜਾਣਿਆਂ, ਉਹ ਇਹ ਕਹਿਕੇ ਚੁੱਪ ਹੋ ਗਏ ਕਿ ਇਸ ਬਾਰੇ ਦਸਿਆ ਨਹੀਂ ਜਾ ਸਕਦਾ, ਇਹ ਕੇਵਲ ਜਾਣਿਆਂ ਹੀ ਜਾ ਸਕਦਾ ਹੈ।

"ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥"

ਜੇਕਰ ਅਸੀਂ ਪ੍ਰਮਾਤਮਾ ਦੀ ਕਿਰਪਾ ਦੀ ਨਿਸ਼ਾਨੀ ਜਾਣਨਾ ਚਾਹੁੰਦੇ ਹਾਂ ਤਾਂ ਆਸਾ ਦੀ ਵਾਰ ਵਿੱਚ ਰੋਜ ਸਵੇਰੇ ਜੋ ਕੀਰਤਨ ਵਿੱਚ ਸੁਣਦੇ ਹਾਂ ਉਸ ਵਲ ਧਿਆਨ ਦੇਣ ਦੀ ਲੋੜ ਹੈ:

"ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥<br>
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥" (ਪੰਨਾ ੪੬੬)

ਜੇ ਗੁਰੂ ਦੇ ਸ਼ਬਦ ਦੀ ਕਮਾਈ ਵੱਲ ਲੱਗੇ ਹੋਏ ਹੋ ਤਾਂ ਸਮਝ ਲਉ ਉਸਦੀ ਕਿਰਪਾ ਹੋ ਚੁਕੀ ਹੈ। ਜੇ ਸੰਸਾਰ ਦੇ ਵਿੱਚ ਲੱਗੇ ਹੋਏ ਹੋ ਤਾਂ ਅਜੇ ਉਸਦੀ ਕਿਰਪਾ ਨਹੀਂ ਹੋਈ। ਕਿਉਂਕਿ ਸੰਸਾਰ ਨੂੰ ਜਿਸ ਨੇ ਪੈਦਾ ਕੀਤਾ ਹੈ ਉਸੇ ਨੇ ਪਾਲਣਾ ਹੈ।

ਅਮਰੀਕਾ ਵਿੱਚ ਇਕ ਪ੍ਰਬੰਦਕ ਨੇ ਗੁਰਦੁਆਰੇ ਦੇ ਇਕ ਗਿਆਨੀ ਨੂੰ ਕਿਹਾ ਕਿ ਤੂੰ ਹਰ ਹਫਤੇ ਇਕ ਸ਼ਬਦ ਦੀ

ਅੰਗਰੇਜੀ ਵਿੱਚ translation ਕਰਕੇ ਬਾਹਰ ਦੇ ਬੋਰਡ ਤੇ ਲਿੱਖ ਦਿਆ ਕਰ। ਉਸ ਗਿਆਨੀ ਨੇ ਅਗਲੇ ਹਫਤੇ ਇਸ ਸ਼ਬਦ ਦੀ translation ਪਾਈ ਹੋਈ ਸੀ: "ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ" ਅਤੇ ਉਸਨੇ ਉਸਦੀ ਪਹਿਲੀ ਤੁੱਕ ਦੀ translation ਕੀਤੀ, "If the god puts his feet on your head then how can you get pain" (ਜੇਕਰ ਪਰਮਾਤਮਾ ਦਾ ਪੈਰ ਤੇਰੇ ਸਿਰ ਉਤੇ ਰੱਖਿਆ ਹੋਇਆ ਹੈ ਤਾਂ ਫਿਰ ਤੈਨੂੰ ਦੁੱਖ ਕਿਸਤਰਾਂ ਹੋਵੇਗਾ)। ਜਦ ਸਾਡੇ ਪ੍ਰਚਾਰਕ ਹੀ ਗੁਰਬਾਣੀ ਦਾ ਸਹੀ ਸੁਨੇਹਾ ਨਹੀਂ ਸਮਝਦੇ ਤਾਂ ਆਮ ਜਨਤਾ ਕੀ ਕਰ ਸਕਦੀ ਹੈ? "ਜਿਸ ਕੇ ਸਿਰ ਊਪਰਿ ਤੂੰ ਸੁਆਮੀ" ਦਾ ਭਾਵ ਇਹ ਨਹੀਂ ਹੋ ਸਕਦਾ ਕਿ ਸਵਾਮੀ ਕਿਸੇ ਦੇ ਸਿਰ ਤੇ ਹੁੰਦਾ ਹੈ ਤੇ ਕਿਸੇ ਦੇ ਸਿਰ ਤੇ ਨਹੀਂ ਹੁੰਦਾ। ਇਸੇ ਤਰਾਂ "ਸੋ ਦੁਖੁ ਕੈਸਾ ਪਾਵੈ" ਤੋਂ ਭਾਵ ਇਹ ਨਹੀਂ ਕਿ ਜਿਹੜਾ ਕੈਂਸਰ ਨਾਲ ਇਸ ਵੇਲੇ ਰੋ ਕੁਰਲਾ ਰਿਹਾ ਹੈ, ਉਹਨੂੰ ਪ੍ਰਮਾਤਮਾ ਕਿਤੇ ਛੱਡ ਕੇ ਚਲਾ ਗਿਆ ਹੈ। ਪ੍ਰਮਾਤਮਾ ਤਾਂ ਸਰਬ ਵਿਆਪੀ ਹੈ, ਉਹ ਤਾਂ ਸਾਰਿਆਂ ਦੇ ਸਿਰ ਤੇ ਹਮੇਸ਼ਾ ਹੀ ਹੈ।

ਗੁਰਬਾਣੀ ਇੱਥੇ ਇਕ ਬੜਾ ਗਹਿਰਾ ਇਸ਼ਾਰਾ ਕਰ ਰਹੀ ਹੈ। ਬ੍ਰਹਮ ਗਿਆਨੀਆਂ ਦੀਆਂ ਜਿਤਨੀਆਂ ਵੀ ਤੁਸੀਂ ਤਸਵੀਰਾਂ ਵੇਖਦੇ ਹੋ ਇਨ੍ਹਾਂ ਦੇ ਆਲੇ-ਦੁਆਲੇ ਇਕ ਰੌਸ਼ਨੀ (light) ਦਾ ਗੋਲਾ (circle) ਵਿਖਾਂਦੇ ਹਨ, ਇਕ ਚਿੱਟੀ ਰੌਸ਼ਨੀ ਦਾ ਗੋਲ ਸਰਕਲ ਬਣਾਉਂਦੇ ਹਨ। ਇਹ ਇਕ symbolic ਗਲ ਹੈ। ਇਸ਼ਾਰਾ ਇਹ ਕੀਤਾ ਜਾਂਦਾ ਹੈ ਕਿ ਬ੍ਰਹਮ ਗਿਆਨੀ ਦਾ ਦੱਸਮ ਦੁਆਰ ਖੁੱਲ ਗਿਆ ਹੈ, ਉਸਦੇ ਹਿਰਦੇ ਵਿੱਚ ਪ੍ਰਭੂ ਦਾ ਪ੍ਰਕਾਸ਼ ਹੋ ਗਿਆ ਹੈ, ਜਾਂ ਜਿਸ ਦੇ ਹਿਰਦੇ ਵਿੱਚੋਂ ਤੂੰ ਚੱਮਕ ਪਿਆ ਹੈਂ, ਜਾਂ ਜਿਸ ਦੇ ਸਿਰ ਉਪਰ ਪ੍ਰਭੂ ਪ੍ਰਗਟ ਹੋ ਗਿਆ ਹੈ ਉਹ ਦੁੱਖਾਂ-ਸੁੱਖਾਂ ਦੀ ਪੱਕੜ ਤੋਂ ਅੱਗੇ ਚਲਾ ਜਾਏਗਾ। ਉਹਨੂੰ ਦੁੱਖ ਸੁੱਖ ਦਾ ਫਿਕਰ ਨਹੀਂ ਹੈ। ਜੇਕਰ ਜੀਵ ਦੁੱਖਾਂ, ਸੁੱਖਾਂ ਵਿੱਚ ਹੀ ਫਸਿਆ ਹੋਇਆ ਹੈ ਤਾਂ ਉੱਥੇ ਉਹ ਨਹੀਂ ਪਹੁੰਚਦਾ। ਪਰ ਇਨਸਾਨ ਨੇ ਇਸ ਗਲ ਨੂੰ ਸਮਝਿਆ ਨਹੀਂ ਤੇ ਕੀ ਕਰ ਲਿਆ? ਅਗਲੀ ਤੁੱਕ ਵਿੱਚ ਉਹਦਾ ਜਵਾਬ ਹੈ। "ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ" ਕਿਹੜਾ ਬੋਲ ਨ ਜਾਣੇ? ਜੋ ਬੋਲ ਪ੍ਰਮਾਤਮਾ ਤੱਕ ਲੈ ਕੇ ਜਾਂਦਾ ਹੈ ਉਸ ਬੋਲ ਦਾ ਜੀਵ ਨੂੰ ਪਤਾ ਹੀ ਨਹੀਂ ਔਰ ਮਾਇਆ ਦੇ ਹੰਕਾਰ ਵਿੱਚ ਫੱਸਿਆ ਹੋਇਆ ਮੌਤ ਨੂੰ ਭੁਲਾ ਬੈਠਾ ਹੈ।

ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਜੋ ਵੀ ਹੈ ਉਹ ਸਭ ਕੁਝ ਹੀ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ ਹੈ। ਅਤੇ ਜੋ ਵੀ ਹੋ ਰਿਹਾ ਹੈ ਇਹ ਵੀ ਉਸ ਦੀ ਕਿਰਪਾ ਕਰਕੇ ਹੋ ਰਿਹਾ ਹੈ। ਔਰ ਇਹ ਉਸਦੀ ਕਿਰਪਾ ਦੀ ਨਿਸ਼ਾਨੀ ਹੈ:

"ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥"

ਇਹ ਉਹਦੀ ਕਿਰਪਾ ਦੀ ਨਿਸ਼ਾਨੀ ਹੈ। ਉਸ ਦੇ ਲਈ ਦਿਨ-ਰਾਤ, ਸਵੇਰ ਸ਼ਾਮ, ਬਹਿੰਦੀਆਂ-ਉੱਠਦਿਆਂ ਉਸ ਦਾ ਨਾਮ, ਉਸ ਦਾ ਸ਼ਬਦ ਉਸਦੀ ਜਿਹਬਾ ਤੇ ਰਹਿੰਦਾ ਹੈ, ਉਸਦੇ ਹਿਰਦੇ ਵਿੱਚ ਰਹਿੰਦਾ ਹੈ।

"ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ"

ਇਹ ਅੱਖਰ ਸਮਝਣ ਜੋਗ ਹੈ। ਜਿਸ ਨੂੰ ਅਸੀਂ ਗੁਰਦੁਵਾਰਾ ਕਹਿੰਦੇ ਹਾਂ, ਗੁਰਬਾਣੀ ਮੁਤਾਬਿਕ ਇਹ ਗੁਰਦੁਵਾਰਾ ਨਹੀਂ ਹੈ। ਬਾਣੀ ਨੇ ਇਸ ਨੂੰ ਗੁਰਦੁਵਾਰਾ ਨਹੀਂ ਕਿਹਾ। ਬਾਣੀ ਨੇ ਇਸ ਨੂੰ ਧਰਮਸਾਲ ਕਿਹਾ ਹੈ। ਪੰਜਾਬ ਦੇ ਪਿੰਡਾਂ ਦੀ ਬੋਲੀ ਵਿੱਚ ਇਸਨੂੰ ਸ਼ਬਾਲਾ ਵੀ ਕਿਹਾ ਜਾਂਦਾ ਸੀ।। ਗੁਰਦੁਵਾਰਾ ਕੀ ਹੈ ਇਹ ਗੁਰਬਾਣੀ ਨੇ ਇਸ ਢੰਗ ਨਾਲ ਦਸਿਆ ਹੈ:

"ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥ ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥ <u>ਗੁਰਦੁਆਰੈ</u> ਲਾਇ ਭਾਵਨੀ ਇਕਨਾ <u>ਦਸਵਾ ਦੁਆਰੁ</u> ਦਿਖਾਇਆ ॥"

ਇਹਨਾ ਤੁਕਾਂ ਵਿੱਚ ਗੁਰਦੁਵਾਰੇ ਦੀ definition ਛੁਪੀ ਹੋਈ ਹੈ। ਉਹ ਜਿਹੜਾ ਦਸਵਾਂ ਗੁਪੱਤ ਦਵਾਰਾ ਹੈ ਉਹ ਕੀ ਹੈ?

"ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥"

ਜਿੱਥੇ ਨੌਂ ਦਰਵਾਜ਼ੇ ਬੰਦ ਹੁੰਦੇ ਹਨ, ਅਤੇ ਦਸਵਾਂ ਦੁਆਰ ਖੁਲਦਾ ਹੈ; ਉਹ ਜਿਹੜੀ Boundary ਹੈ ਉਹਨੂੰ ਗੁਰੂ ਦਾ ਦੁਆਰ ਕਿਹਾ ਗਿਆ ਹੈ। ਉਹ ਗੁਰੂ ਦੇ ਦਰ ਦੀ entry ਹੈ। ਉਥੇ ਹੀ ਉਸਦਾ ਦਰਸ਼ਨ ਹੈ।

ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥ ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹੱਦ ਬਾਜੇ ॥

"ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ"

ਕਥਾ ਸੁਣਾਏ ਦਾ ਮਤਲਬ ਹੈ ਜਿਸਦਾ ਸ਼ਬਦ ਅੰਦਰੋਂ ਬੋਲ ਪਿਆ ਹੈ। ਜਿਸਦਾ ਜੱਪਣਾ ਪਹਿਲਾਂ ਸਿਮਰਨ ਬਣਿਆ ਹੈ। ਫਿਰ ਸਿਮਰਦਿਆਂ-ਸਿਮਰਦਿਆਂ ਧਿਆਨ ਵਿੱਚ ਚਲਾ ਗਿਆ ਅਤੇ ਜਿਸ ਵੇਲੇ ਉਹਨੂੰ ਅੰਦਰੋਂ ਆਪਣਾ ਸ਼ਬਦ ਆਵਾਜ਼ ਸੁਣਾਈ ਦੇ ਜਾਵੇਗਾ ਉਹ ਹੈ ਉਸਦੀ ਕਥਾ ਸੁਣਨੀ।

"ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ।"

ਇਹ ਭਗਤਾਂ ਦਾ Characteristic ਹੈ। ਉਹ ਸਮਝਦੇ ਹਨ ਕਿ ਕੀ ਕਰਨਾ ਹੈ ਔਰ ਉਸਨੂੰ ਕਰੀ ਜਾ ਰਹੇ ਹਨ। ਪਰ ਕਰਦਿਆਂ-ਕਰਦਿਆਂ ਵੀ ਇਸ ਚੀਜ਼ ਦਾ ਅਹਿਸਾਸ ਨਹੀਂ ਛੱਡਦੇ ਕਿ ਇਹ ਕਰਾਇਆ ਜਾ ਰਿਹਾ ਹੈ। ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਤੇ ਜਦੋਂ ਇਹ ਵਿਸ਼ਵਾਸ ਅੱਗੇ ਤੁਰਦਾ ਹੈ ਤੇ ਫਿਰ ਹੇਠ ਦਸੀ ਗਲ ਬਣਦੀ ਹੈ।

"ਏਹੁ ਸੋਹਿਲਾ ਸਬਦੁ ਸੁਹਾਵਾ ॥ ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥
ਏਹੁ ਤਿਨ ਕੈ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ ॥
ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ ॥
ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ ॥੧੯॥"

ਜਦ ਜੀਵ ਇਸਤਰੀ ਭਗਤੀ ਮਾਰਗ ਨੂੰ ਲੈ ਕੇ, ਗਿਆਨ ਮਾਰਗ ਨੂੰ ਲੈ ਕੇ, ਸਮਝ ਕੇ ਅਤੇ ਉਸ ਗੁਰੂ ਦੀ ਗਲ ਨੂੰ ਪੱਲੇ ਬੰਨ੍ਹ ਕੇ ਉਸ ਅੱਖਰ ਨੂੰ ਆਪਣੀ ਜਿਹਬਾ ਦੇ ਨਾਲ ਜੋੜ ਕੇ ਤੁਰ ਪੈਂਦੀ ਹੈ ਤਾਂ ਫੇਰ ਉਸਦੇ ਅੰਦਰੋਂ ਇਕ ਸੋਹਿਲਾ ਉਠਦਾ ਹੈ। 'ਸੋਹਿਲੇ' ਦਾ ਭਾਵ ਹੈ ਖ਼ੁਸ਼ੀ ਦਾ ਗੀਤ। ਕਿਉਂਕਿ ਪ੍ਰੀਤਮ ਦੇ ਮਿਲਾਪ ਦੇ ਦਿਨ ਹੁਣ ਨੇੜੇ ਆ ਰਹੇ ਹਨ ਅਤੇ ਹੰਕਾਰ ਦਾ ਪਰਦਾ ਹੌਲੀ-ਹੌਲੀ ਡਿੱਗ ਰਿਹਾ ਹੈ। ਹੁਣ ਅੰਦਰੋਂ ਉਲਹਾਦ ਪੈਦਾ ਹੁੰਦਾ ਹੈ। ਉਹ ਆਨੰਦ ਜਿੱਥੋਂ ਅਸੀਂ ਇਹ ਯਾਤਰਾ ਸ਼ੁਰੂ ਕੀਤੀ ਹੈ 'ਸਤਿਗੁਰੂ ਮੈਂ ਪਾਇਆ' ਉਸ ਸਤਿਗੁਰੂ ਦੀ energy ਪਾਰਬ੍ਰਹਮ ਦੇ ਨੇੜੇ-ਨੇੜੇ ਲਿਆ ਰਹੀ ਹੈ।

ਹੁਣ ਇਹ ਧਿਆਨ ਦੀ ਅਵਸਥਾ ਵਿੱਚ ਹੈ। "ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ" ਧਿਆਵਹੇ ਦਾ ਮਤਲਬ ਇਹ ਨਹੀਂ ਕਿ ਯਾਦ ਕਰੇ। ਅਸੀਂ ਪਹਿਲਾਂ ਬੇਨਤੀ ਕਰ ਚੁੱਕੇ ਹਾਂ ਕਿ ਆਨੰਦ ਬਾਣੀ ਕਰਮ ਖੰਡ ਜਾਂ ਤੀਸਰੇ ਪੱਦ ਤੋਂ ਉੱਪਰ ਵਲ ਚੱਲ ਰਹੀ ਹੈ। ਚਾਰ ਪੱਦ ਹਨ ਜੱਪਣਾ, ਸਿਮਰਨਾ, ਧਿਆਉਣਾ, ਅਤੇ ਸਮਾਧੀ। ਇਹ ਤੀਸਰੇ ਪੱਦ ਦੀ ਯਾਤਰਾ ਹੈ। ਧਿਆਨ ਦੀ ਅਵਸਥਾ ਦੇ ਵਿੱਚ ਬੈਠੀ ਹੋਈ ਜੀਵ ਇਸਤਰੀ ਉਸ ਹਰੀ ਦੇ ਨਾਮ ਦਾ ਮਿੱਠਾ ਸਵਾਦ ਲੈ ਰਹੀ ਹੈ। ਹੁਣ ਉਸਦੇ ਅੰਦਰੋਂ-ਅੰਦਰੋਂ ਧੁਨ ਉਠਣੀ ਸ਼ੁਰੂ ਹੋ ਰਹੀ ਹੈ ਜਿਹੜੀ ਕਿ ਫਿਰ ਉਹ

ਅਨਹੱਦ ਦਾ ਨਾਦ ਬਣੇਗੀ, ਜਿਹੜੀ soundless sound ਬਣੇਗੀ। ਉਹਦੇ ਇਸ਼ਾਰੇ ਹੋਣੇ ਸ਼ੁਰੂ ਹੋ ਗਏ ਹਨ।

''ਇਹ ਸੋਹਿਲਾ ਸਬਦੁ ਸੁਹਾਵਾ''

ਔਰ ਸਬਦ ਦੇ ਦੱਦੇ ਨੂੰ ਔਕੜ ਲਗਾਕੇ Highlight ਕਰ ਦਿੱਤਾ ਗਇਆ ਹੈ ਭਾਵ ਕਿ ਉਹ ਖਾਸ ਅੱਖਰ ਜਿਸ ਨੂੰ ਕਦੇ ਬੀਜ ਦੀ ਤਰ੍ਹਾਂ ਹਿਰਦੇ ਦੀ ਧਰਤੀ ਦੇ ਵਿੱਚ ਬੀਜਿਆ ਸੀ, ਉਸਦੇ ਵਿੱਚੋਂ ਹੁਣ ਅੰਕੁਰ ਫੁੱਟ ਰਿਹਾ ਹੈ।

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥ (ਪੰਨਾ ੫੯੫)

ਉਹ ਨਾਮ ਦਾ ਬੀਜ, ਉਹ ਜਿਹੜਾ ਸ਼ਬਦ ਹੈ ਉਹ ਹੁਣ ਅੰਕੁਰ ਬਣ ਗਿਆ ਹੈ, ਉਸਦੇ ਨਾਲ ਸੰਗੀਤ ਆ ਗਿਆ ਹੈ। ਤੁਸੀਂ ਹੈਰਾਨ ਹੋਵੋਗੇ, ਗੁਰੂ ਐਸੇ ਐਸੇ ਚਮਤਕਾਰ ਦਿਖਾਂਦਾ ਹੈ ਕਿ ਪਤਾ ਨਹੀਂ ਲੱਗਦਾ ਕਿ ਇਹ ਖੁਸ਼ਬੂ ਕਿੱਥੋਂ ਆ ਰਹੀ ਹੈ। ਪਤਾ ਨਹੀਂ ਲੱਗਦਾ ਇਹ ਆਵਾਜ਼ ਕਿੱਥੋਂ ਆ ਰਹੀ ਹੈ। ਉਸੇ ਸਰੀਰ ਵਿੱਚੋਂ ਜਿਹੜਾ ਕਿ ਗੰਦਗੀ ਨਾਲ ਭਰਿਆ ਹੋਇਆ ਹੈ ਉਹੀ ਖੁਸ਼ਬੂਆਂ ਦਾ ਸਰੋਤ ਬਣ ਜਾਂਦਾ ਹੈ। ਕੀ ਤੁਹਾਨੂੰ ਪਤਾ ਹੈ ਕਿ ਸਾਡੀ ਇਹ ਨਾਸਿਕਾ ਬਾਹਰ ਨੂੰ ਕਿਉਂ ਜਾਂਦੀ ਹੈ, ਅੰਦਰ ਨੂੰ ਕਿਉਂ ਨਹੀਂ ਮੁੜਦੀ? ਜੇ ਕਿਤੇ ਅੰਦਰ ਨੂੰ ਸੁੰਘਣ ਲੱਗ ਜਾਏ ਤੇ ਬੰਦਾ ਜੀ ਹੀ ਨ ਸਕੇ। ਇਹੀ ਕੰਨ ਅਗਰ ਅੰਦਰ ਦੇ ਹਿਰਦੇ ਦੀ ਅਵਾਜ਼ ਹੀ ਸੁਣਨਾ ਸ਼ੁਰੂ ਹੋ ਜਾਣ ਤਾਂ ਪੰਜਾਂ ਮਿੰਟਾਂ ਵਿੱਚ ਬੰਦਾ ਪਾਗਲ ਹੋ ਜਾਏ। ਮਗਰ ਫਿਰ ਅੰਦਰੋਂ ਆਵਾਜ਼ਾਂ ਆਂਉਦੀਆਂ ਹਨ। ਖੁਸ਼ਬੂਆਂ ਉਠਦੀਆਂ ਮਹਿਸੂਸ ਹੁੰਦੀਆਂ ਹਨ ਕਿਉਂਕਿ ਜੀਵ ਪ੍ਰਭੂ ਦੇ ਨੇੜੇ ਆ ਰਿਹਾ ਹੈ। ਜਿਸ ਕੰਮ ਤੇ ਗੁਰੂ ਨੇ ਲਾਇਆ ਸੀ ਉਹ ਕਾਰਜ ਪੂਰਾ ਹੋਣ ਲਗਾ ਹੈ।

''ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ''

''ਸਤਿਗੁਰੂ'' ਸਬਦ ਨੂੰ ਗੁਰਬਾਣੀ ਮੁਤਾਬਿਕ ਸਮਝਣ ਦੀ ਲੋੜ ਹੈ। ਆਪਨੀ ਮੰਨ ਮਰਜੀ ਨਾਲ ਇਹਨਾ ਅਖਰਾਂ ਨੂੰ ਵਰਤਣਾ ਬੜੀ ਵਡੀ ਭੁਲ ਹੈ। ਸਤਿਗੁਰੂ ਕੋਈ ਸਰੀਰ ਨਹੀ ਹੋ ਸਕਦਾ, ਇਹ ਸ਼ਬਦ ਕਿਸੇ ਵੀ ਆਕਾਰ ਨਾਲ ਨਹੀਂ ਵਰਤਿਆ ਜਾਣਾ ਚਾਹੀਦਾ ਗੁਰਬਾਣੀ ਦਾ ਫੁਰਮਾਨ ਹੈ:

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥ (ਪੰਨਾ ੭੫੯)

ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥ ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥ (ਪੰਨਾ ੯੫੭)

ਉਹ ਸਤਿਗੁਰੂ ਜਿਹੜਾ ਖੁੱਦ ਦਰਗਾਹ ਦੇ ਵਿੱਚ ਰਹਿਣ ਵਾਲਾ ਹੈ ਉਹ ਹੁਣ ਨਾਲ ਲੈ ਕੇ ਚੱਲ ਰਿਹਾ ਹੈ। ਉਹ ਹੁਣ Guidance ਕਰ ਰਿਹਾ ਹੈ। ਅਨੰਦ ਸ਼ੁਰੂ ਹੀ ਏਥੋਂ ਹੋਇਆ ਸੀ ਕਿ 'ਸਤਿਗੁਰੂ ਮੈਂ ਪਾਇਆ'। ਉਹਨੇ ਹੁਣ ਬੱਚੇ ਦੀ ਤਰ੍ਹਾਂ ਉਂਗਲੀ ਪਕੜੀ ਹੋਈ ਹੈ ਅਤੇ ਉਹ ਤੋਰ ਰਿਹਾ ਹੈ। ਪਰ ਇਹ ਗਲ ਯਾਦ ਰਖੀਂ ਕਿ ਇਹ ਸਭ ਕੁਛ ਤੂੰ ਨਹੀਂ ਕਰ ਰਿਹਾ। ਉਸ ਸਤਿਗੁਰੂ ਦੇ ਸ਼ਬਦ ਨੇ ਜਿਸ ਤਰ੍ਹਾਂ ਤੇਰੀ ਉਂਗਲ ਪਕੜੀ ਹੋਈ ਹੈ ਉਸ ਸ਼ਬਦ ਦਾ ਆਸਰਾ ਲੈਂਦਾ ਹੋਇਆ ਜਿਸ ਪਾਸੇ ਸਤਿਗੁਰੂ ਲਈ ਜਾ ਰਿਹਾ ਹੈ, ਤੁਰਿਆ ਜਾ।

''ਏਹੁ ਤਿਨ ਕੈ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ''

ਉਸਦੀ ਕਿਰਪਾ ਨਾਲ ਜਿੰਨ੍ਹਾਂ ਨੇ ਚੰਗੀਆਂ ਕਮਾਈਆਂ ਕੀਤੀਆਂ ਹੋਈਆਂ ਹਨ, ਜਿਹੜੇ ਬਖਸ਼ਿਸ਼ ਦੇ ਪਾਤਰ ਬਣੇ ਹੋਏ ਹਨ, ਜਿੰਨਾਂ ਨੇ ਆਪਣੇ ਸਰੀਰਕ ਭਾਂਡੇ ਸਾਫ ਕੀਤੇ ਹੋਏ ਹਨ, ਉਹਨਾਂ ਦੇ ਭਾਂਡਿਆਂ ਵਿੱਚ ਉਹਦਾ ਪ੍ਰਸਾਦਿ ਪੈ ਰਿਹਾ ਹੈ। ਪਰ ਧਿਆਨ ਰੱਖਣਾ, ਇਹ ਦੰਦ ਕਥਾ ਨਹੀਂ ਹੈ। ਪਿਛੇ ਵੀ ਇਹ ਵਿਚਾਰ ਕਰ ਆਏ ਹਾਂ ਕਿ ਇਹ Intellectual topic ਨਹੀਂ ਹੈ। ਦਿਮਾਗ ਨਾਲ ਇਹਦਾ ਕੋਈ ਸੰਬੰਧ ਨਹੀਂ ਹੈ। ਅੱਕਲ ਨਾਲ ਕੋਈ ਸੰਬੰਧ ਨਹੀਂ ਕਿਉਂਕਿ ਪਿੱਛਲੀ ਵਾਰ ਚਤੁਰਾਈ ਦੇ ਉੱਤੇ ਮਹਾਰਾਜ ਇਸ਼ਾਰਾ ਕਰ ਚੁੱਕੇ ਨੇ। ਇਹ ਚਤੁਰਾਈ ਦੀ ਗਲ ਨਹੀਂ ਹੈ। ਸ੍ਰੀ ਰਾਗ ਦੇ ਵਿੱਚ ਵੀ ਹਜ਼ੂਰ ਨੇ ਇਸ਼ਾਰਾ ਕੀਤਾ ਹੈ।

"ਮਤੁ ਜਾਣ ਸਹਿ ਗਲੀ ਪਾਇਆ ॥" (ਪੰਨਾ ੨੪)

ਅਸਾਂ ਇਸ ਤੁੱਕ ਦਾ ਪੱਧ ਛੇਦ ਆਪਣੀ ਮੰਨ ਮੱਤ ਨਾਲ ਕਰ ਲਿਆ ਹੈ। ਤੁਸੀਂ ਜ਼ਰਾ ਸ਼ਬਦ ਵੱਲ ਧਿਆਨ ਨਾਲ ਦੇਖੋਗੇ ਤਾਂ 'ਜਾਣ ਸਹਿ' ਨੂੰ ਅਲੱਗ ਕਰ ਦਿੱਤਾ ਹੈ। ਇਹ ਅੱਖਰ ਇਕੱਠਾ ਹੋਣਾ ਚਾਹੀਦਾ ਸੀ (ਮਤੁ ਜਾਣਸਹਿ)। ਭਾਵ ਕਿ ਕੇਵਲ ਪਰਮਾਤਮਾ ਹੀ ਨਹੀਂ, ਬਲਕਿ ਕੋਈ ਵੀ ਕੀਮਤੀ ਚੀਜ਼ ਗੱਲਾਂ ਨਾਲ ਨਹੀਂ ਪਾਈ ਜਾ ਸਕਦੀ। ਸੰਸਾਰ ਵਿੱਚ ਤਾਂ ਗੱਲਾਂ ਦੇ ਨਾਲ ਹੇਰਾ-ਫੇਰੀਆਂ ਕਰ ਸਕਦੇ ਹਾਂ ਪਰ ਜਿਹੜੀ ਵੀ ਚੀਜ਼ ਪਰਮਾਤਮਾ ਦੇ ਨਾਲ ਸੰਬੰਧ ਰੱਖਦੀ ਹੈ ਉਹ ਗੱਲਾਂ ਨਾਲ ਨਹੀ ਪਾਈ ਜਾ ਸਕਦੀ। ਉਸ ਲਈ ਤਾਂ ਮਿਹਨਤ ਕਰਨੀ ਪਏਗੀ। ਸੋ ਕਿਤੇ ਇਹ ਨ ਸਮਝ ਕੇ ਬੈਠ ਜਾਈਂ ਕਿ ਪਰਮਾਤਮਾ ਨੂੰ ਗੱਲਾਂ ਨਾਲ ਪਾਇਆ ਜਾ ਸਕਦਾ ਹੈ। ਇਹ ਅੱਕਲ ਦਾ ਕੰਮ ਨਹੀਂ ਹੈ। ਇਹ ਵਾਦ-ਵਿਵਾਦ ਦਾ ਵਿਸ਼ਾ ਨਹੀਂ ਹੈ। ਇਹ ਤੇ ਕਰਨਾ ਪਏਗਾ।

"ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ ॥
ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ ॥ ੧੯ ॥"

ਇਹ ਅਵਾਜ਼, ਇਹ sound, ਇਹ ਅਨਹੱਦ ਦਾ ਸ਼ਬਦ, ਹੁਣ ਸਤਿਗੁਰੂ ਕੋਲੋਂ ਪਰਸ਼ਾਦ ਆਉਣਾ ਸ਼ੁਰੂ ਹੋ ਗਿਆ ਹੈ। ਜਿਸ ਤਰ੍ਹਾਂ ਸੁੱਪਨੇ ਦੇ ਵਿੱਚ ਕਦੀ-ਕਦੀ ਝੱਲਕ ਆਂਉਦੀ ਹੈ ਪਰ ਫਿਰ ਚਲੀ ਜਾਂਦੀ ਹੈ। ਉਸੇ ਤਰਾਂ ਇਕ ਵਰਾਂ ਉਸ ਸਤਿਗੁਰੂ ਦੀ ਝੱਲਕ ਪਈ ਸੀ। ਪਰ ਹੁਣ ਅਗੇ ਦੀ ਯਾਤਰਾ ਸ਼ੁਰੂ ਹੋ ਗਈ ਹੈ। ਹੁਣ ਇਕ ਤੱੜਪ ਪੈਦਾ ਹੋ ਗਈ ਹੈ।

"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥" (ਪੰਨਾ ੯੬)

ਜਿਸਨੂੰ ਇਕ ਵਰਾਂ ਵੇਖ ਲਿਆ ਹੈ ਹੁਣ ਉਹਦਾ ਹਿੱਸਾ ਬਣਨਾ ਹੈ। ਉਹ ਅਨੰਦ ਹੀ ਐਸਾ ਹੈ, ਉਹ ਸੁਆਦ ਹੀ ਐਸਾ ਹੈ ਕਿ ਉਹਦੇ ਤੋਂ ਬਿਨਾਂ ਹੁਣ ਰਿਹਾ ਨਹੀਂ ਜਾਂਦਾ।

"ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥" (ਪੰਨਾ ੯੬)

ਜਦ ਉਸ ਅਵਸਥਾ ਤੇ ਜੀਵ ਇਸਤਰੀ ਕੱਲਪਦੀ ਹੈ ਤਾਂ ਅਗਲੀ ਯਾਤਰਾ ਸ਼ੁਰੂ ਹੋ ਜਾਂਦੀ ਹੈ। ਕਿਉਂ ਇਹ ਯਾਤਰਾ ਚੱਲ ਰਹੀ ਹੈ? ਹਰੀ ਦਾ ਨਾਮ ਜਪਿਆ ਜਾ ਰਿਹਾ ਹੈ। ਧਿਆਨ ਲੱਗ ਰਿਹਾ ਹੈ। ਗੁਰੂ ਕਿਰਪਾ ਕਰੇ ਕਿ ਜਿਸ ਤਰ੍ਹਾਂ ਇਹ ਯਾਤਰਾ ਚੱਲ ਰਹੀ ਹੈ ਅਸੀਂ ਵੀ ਅਸਲੀ ਯਾਤਰਾ ਵੱਲ ਕਦਮ ਚੁਕੀਏ। ਅਜੇ ਤਾਂ ਕੰਨ ਹੀ ਯਾਤਰਾ ਕਰ ਰਹੇ ਹਨ, ਬਾਕੀ ਦਾ ਤੰਨ, ਬਾਕੀ ਦੀ ਕਾਂਇਆ ਵੀ ਇਹ ਯਾਤਰਾ ਕਰੇ। ਜਿਹੜੇ ਕਰਮ ਕਾਂਡਾਂ ਦੇ ਉੱਤੇ ਅਸੀਂ ਏਨ੍ਹਾਂ ਜ਼ੋਰ ਦੇ ਰਹੇ ਹਾਂ ਗੁਰੂ ਕਿਰਪਾ ਕਰੇ ਕਿ ਇਹਦੇ ਤੋਂ ਸਾਨੂੰ ਬਚਾਵੇ। ਅਸੀਂ ਆਪ ਬੱਚਣ ਦੀ ਕੋਸ਼ਿਸ਼ ਕਰੀਏ। ਅਕਸਰ ਸਵਾਲ ਕੀਤੇ ਜਾਂਦੇ ਹਨ

ਕਿ ਇਹਦਾ ਮਤਲਬ ਤਾਂ ਇਹ ਹੋਇਆ ਕਿ ਜੋ ਸੌ ਸਾਲ ਤੋਂ ਹਜ਼ਾਰਾਂ ਲੋਕੀਂ ਕਰਦੇ ਆ ਰਹੇ ਹਨ ਉਹ ਤਾਂ ਗਲਤ ਹੋ ਗਇਆ। ਹੁਣ ਤੁਸੀਂ ਸ਼ਬਦ ਗੁਰੂ ਕੋਲੋਂ ਪੁੱਛ ਲਓ ਕਿ ਜੀ ਜੋ ਇਹ ਕੰਮ ਕਰਦੇ ਆ ਰਹੇ ਹਾਂ ਇਹ ਕਿਸੇ ਕੰਮ ਆਉਣਗੇ ਕਿ ਨਹੀਂ।

ਸੋ ਬਾਣੀ ਅੱਗੋਂ ਆਵਾਜ਼ ਦੇਂਦੀ ਹੈ

‘‘ਅਵਰ ਕਰਤੂਤਿ ਸਗਲੀ ਜਮੁ ਡਾਨੈ ॥ ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ ॥’’ (ਪੰਨਾ ੨੬੬)

‘‘ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥’’ (ਪੰਨਾ ੭੨੮)

‘‘ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥’’ (ਪੰਨਾ ੭੪੭)

ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥ ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ ॥ ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ ॥ ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥ ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥

ਅਸੀਂ ੧੬ਵੇਂ ਅੰਕ ਵਿੱਚ ਵਿਚਾਰ ਕਰਕੇ ਆਏ ਹਾਂ ਕਿ ਭਗਤੀ ਮਾਰਗ ਉਤੇ ਚੱਲਣ ਵਾਲਿਆਂ ਦੇ ਸਵਭਾਵ ਸੰਸਾਰ ਦੇ ਪ੍ਰਚਲਤ ਤਰੀਕਿਆਂ ਨਾਲ ਰਾਸ ਨਹੀਂ ਆਉਂਦੇ। ਉਹਨਾ ਦੀ ਚਾਲ-ਢਾਲ ਬਿਲਕੁਲ ਬਦਲ ਜਾਂਦੀ ਹੈ ਜਿਸ ਕਰਕੇ ਆਮ ਸੰਸਾਰ ਨਾਲ ਉਹਨਾ ਦਾ ਮੇਲ-ਜੋਲ ਸਹੀ ਨਹੀਂ ਬੈਠਦਾ। ਪ੍ਰੰਤੂ ਇਸਦਾ ਭਾਵਅਰਥ ਇਹ ਵੀ ਨਹੀਂ ਸਮਝ ਲੈਣਾ ਕਿ ਇਕ ਭਗਤ ਨੂੰ ਸੰਸਾਰ ਛੱਡਕੇ ਜੰਗਲਾਂ ਵਿਚ ਭੱਜ ਜਾਣਾ ਚਾਹੀਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਾਰਗ ਬਾਕੀ ਮਾਰਗਾਂ ਨਾਲੋ ਇਸੇ ਕਰਕੇ ਹੀ ਅਨੋਖਾ ਹੈ ਕਿ ਇਸ ਵਿੱਚ ਸੰਸਾਰ ਵਿਚ ਰਹਿੰਦਿਆਂ ਹੋਇਆਂ ਪਰਮ ਆਵਸਥਾ ਨੂੰ ਪ੍ਰਾਪਤ ਕਰਨ ਦੀ ਜਾਚ ਸਿਖਾਈ ਗਈ ਹੈ। ਹਿੰਦੁਸਤਾਨ ਦੇ ਅਧਿਆਤਮਿਕ ਇਤਿਹਾਸ ਵਿੱਚ ਇਹੋ ਜਿਹੀ ਘੱਟਨਾ ਕਦੀ ਨਹੀਂ ਵਾਪਰੀ ਕਿ ੨੨੫ ਸਾਲ ਤਕ ਇਕ ਮਾਰਗ ਨੂੰ ਟੈਸਟ ਕੀਤਾ ਗਿਆ ਹੋਵੇ। ਪੰਜਾਬ ਦੀ ਧਰਤੀ ਉਤੇ ਸਿੱਖ ਵਿਚਾਰਧਾਰਾ ਨੂੰ ਸੰਪੂਰਨ ਰੂਪ ਦੇਣ ਵਾਲੀਆਂ ਦਸਾਂ ਹੀ ਪਾਤਸ਼ਾਹੀਆਂ ਨੇ ਜੋ ਸ਼ਬਦ ਰੂਪ ਵਿੱਚ ਦੁਨੀਆਂ ਨੂੰ ਪੇਸ਼ ਕੀਤਾ, ਉਹ ਪਹਿਲਾਂ ਆਪ ਕਰਕੇ ਦਿਖਾਇਆ। ਅਸੀਂ ਇਹ ਸਭ ਜਾਣਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ, ਸਾਰੇ ਦੇ ਸਾਰੇ ਮਹਿਲ, ਭਗਤ, ਅਤੇ ਭੱਟ ਜਿੰਨਾ ਦੀ ਬਾਣੀ ਪ੍ਰਵਾਨ ਹੋਈ ਹੈ, ਘਰ ਗ੍ਰਹਿਸਤੀ ਸਨ। ਇਹ ਸਾਡੀ ਬਹੁਤ ਵੱਡੀ ਬਦਨਸੀਬੀ ਹੈ ਕਿ ਅਸਾਂ ਆਪਣੇ ਮਹਾਂਪੁਰਸ਼ਾਂ ਦੀ ਸਿਖਿਆ ਨਹੀਂ ਕਮਾਈ। ਇਹ ਸਾਨੂੰ ਸਾਡੇ ਗੁਨਾਹਾਂ ਦੀ ਸਜ਼ਾ ਹੈ ਕਿ ਸਾਡੇ ਕੋਲ ਇਹੋ ਜਿਹਾ ਅਨਮੋਲ ਅਧਿਆਤਮਿਕ ਖਜ਼ਾਨਾ ਹੋਵੇ ਪਰ ਅਸੀਂ ਅਧਿਆਤਮਿਕ ਤੌਰ ਤੇ ਬਿਲਕੁਲ ਕੰਗਾਲ ਨਜ਼ਰ ਆਈਏ। ਗੁਰਬਾਣੀ ਨੇ ਫੈਸਲਾ ਸੁਨਾਇਆ ਹੈ:

"ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ" (ਪੰਨਾ ੪੧੭)

ਭਾਵ ਜਦੋਂ ਕਿਸੇ ਨੂੰ ਵੀ ਉਸ ਪ੍ਰਭੂ ਨੇ ਖੁਆਰ ਕਰਨਾ ਹੋਵੇ ਤਾਂ ਉਸ ਕੋਲੋਂ ਚੰਗੀ ਮੱਤ ਵਾਪਿਸ ਲੈ ਲੈਂਦਾ ਹੈ। ਇਹੀ ਉਸਦੇ ਨਾਰਾਜ਼ ਹੋਣ ਦੀ ਨਿਸ਼ਾਨੀ ਹੁੰਦੀ ਹੈ ਕਿ ਆਪਣੇ ਭਲੇ ਦੀ ਗਲ ਵੀ ਬੁਰੀ ਲਗਦੀ ਹੈ। ਸਿੱਖ ਜਗਤ ਵਿਚ ਵੀ ਅਜ ਕਲ ਕੁਝ ਇਸਤਰਾਂ ਹੀ ਦਿਖਾਈ ਦੇ ਰਿਹਾ ਹੈ। ਗੁਰਬਾਣੀ ਦਾ ਸਹੀ ਸੁਨੇਹਾਂ ਦਿਲ ਉਤੇ ਅਸਰ ਹੀ ਨਹੀਂ ਕਰਦਾ ਪਰ ਮੰਨਘੜੰਤ ਕਹਾਣੀਆਂ ਬਹੁਤ ਚੰਗੀਆਂ ਲੱਗਦੀਆਂ ਹਨ। ਇਹ ਭਗਤੀ ਮਾਰਗ ਹੈ, ਇਹ ਦਿਮਾਗ ਜਾਂ ਅਕਲ ਨਾਲ ਸਬੰਧ ਨਹੀਂ ਰਖਦਾ। ਇਥੇ ਕਿਸੇ ਤਰਾਂ ਦੀ ਚਤੁਰਾਈ ਕੰਮ ਨਹੀ ਆਉਂਦੀ। ਇਥੇ ਤਾਂ ਗੁਰਦੇਵ ਨੇ ਪਹਿਲਾਂ ਹੀ ਵਾਰਨਿੰਗ ਦੇ ਦਿਤੀ ਹੈ:

> "ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥
> ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥" (ਪੰਨਾ ੫੯੮)

ਜੇਕਰ ਗੁਰਸਿੱਖ ਨੂੰ ਗੁਰਦੇਵ ਦੀ ਸਿਖਿਆ ਚਾਹੀਦੀ ਹੈ ਤਾਂ ਉਸਨੂੰ ਆਪਣੇ ਦਿਮਾਗ ਦੀਆਂ ਹੁੱਜ਼ਤਾਂ ਛੱਡਣੀਆਂ ਪੈਣਗੀਆਂ। ਸੋ ਜਦੋਂ ਗਰਬਾਣੀ ਕਹਿੰਦੀ ਹੈ ਕਿ "ਭਗਤਾ ਕੀ ਚਾਲ ਨਿਰਾਲੀ" ਤਾਂ ਇਸ ਤੁੱਕ ਦਾ ਭਾਵਅਰਥ ਹਿਰਦੇ ਵਿਚ ਵਸਾਉਣਾ ਹੈ, ਇਸ ਨਾਲ ਹੁਜ਼ਤਾਂ ਨਹੀਂ ਕਰਨੀਆਂ। ਇਸਦਾ ਭਾਵ ਹੈ ਕਿ ਭਗਤ ਦੇ ਜੀਵਨ ਦਾ ਢੰਗ ਬਦਲ ਜਾਂਦਾ ਹੈ, ਉਸਦੇ ਸੋਚਣ ਦਾ ਤਰੀਕਾ ਆਮ ਜੀਵਾਂ ਵਰਗਾ ਨਹੀਂ ਰਹਿ ਜਾਂਦਾ। ਇਸ ਕਰਕੇ ਉਹ ਸਮਾਜ ਨੂੰ ਅਜ਼ੀਬ ਲਗਦੇ ਹਨ। ਜੋ ਜੀਵ ਇਹ ਕੀਮਤ ਦੇਣ ਲਈ ਤਿਆਰ ਨਹੀਂ ਹੈ, ਉਹ ਭਗਤੀ ਮਾਰਗ ਉਤੇ ਚੱਲਣ ਵਿੱਚ ਕਾਮਯਾਬ ਨਹੀਂ ਹੋ ਸਕਦਾ। ਇਕ ਭਗਤ ਦੇ ਐਕਸਨ ਬਾਹਰੋਂ ਬਿਲਕੁਲ ਆਮ ਜੀਵਾਂ ਵਰਗੇ ਹੀ ਲਗਦੇ ਹਨ, ਪਰ ਉਹਨਾ ਵਿੱਚ ਅੰਦਰੋਂ ਬਹੁਤ ਫਰਕ ਹੁੰਦਾ ਹੈ। ਇਕ ਭਗਤ ਦੀ ਕਰਮ ਇੰਦਰੀ ਸੰਸਾਰ ਦਾ ਕੰਮ ਕਰ ਰਹੀ ਹੁੰਦੀ ਹੈ ਪਰ ਮਨ ਕਰਤਾਰ ਨਾਲ ਜੁੜਿਆ ਹੁੰਦਾ ਹੈ। ਇਸ

ਤਰੀਕੇ ਨਾਲ ਉਸਦੇ ਕਰਮਾਂ ਕਰਕੇ ਉਸਦੀ ਹਾਉਮੇ ਨਹੀਂ ਵੱਧਦੀ। ਦੁਨੀਆਂ ਐਸੇ ਜੀਵਾਂ ਨੂੰ ਪਾਗਲ ਕਹਿੰਦੀ ਹੈ। ਭਗਤ ਕਬੀਰ ਜੀ ਇਸ ਸਚਾਈ ਦੀ ਗਵਾਹੀ ਦਿੰਦੇ ਹਨ:

"ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ ॥ ਮੈ ਬਿਗਰਿਓ ਬਿਗਰੈ ਮਤਿ ਅਉਰਾ ॥" (ਪੰਨਾ ੮੫੫)

ਭਗਤ ਕਬੀਰ ਜੀ ਆਪਣੇ ਆਪ ਹੀ ਮੰਨਦੇ ਹਨ ਕਿ ਦੁਨੀਆਂ ਆਪਣੇ ਆਪ ਨੂੰ ਤਾਂ ਸਿਆਣੀ ਸਮਝਦੀ ਹੈ ਅਤੇ ਇਕ ਭਗਤ ਉਹਨਾ ਨੂੰ ਪਾਗਲ ਲਗਦਾ ਹੈ। ਸੋ ਜੇਕਰ ਇਹ ਪਾਗਲਪੰਨ ਲਗਦਾ ਹੈ ਤਾਂ ਕਿਸੇ ਹੋਰ ਨੂੰ ਪਾਗਲ ਬਣਨ ਦੀ ਕੋਈ ਲੋੜ ਨਹੀਂ। ਜੇਕਰ ਸਾਨੂੰ ਕਬੀਰ ਜੀ ਵਿਗੜੇ ਹੋਏ ਲਗਦੇ ਹਨ ਤਾਂ ਕਿਸੇ ਹੋਰ ਨੂੰ ਪਿਛੇ ਲਗਕੇ ਵਿਗੜਨ ਦੀ ਲੋੜ ਨਹੀਂ। ਪਰ ਕਬੀਰ ਜੀ ਦੁਨੀਆਂ ਨੂੰ ਕਿਹੜੀ ਗਲੋਂ ਵਿਗੜੇ ਹੋਏ ਲਗਦੇ ਹਨ? ਕਬੀਰ ਜੀ ਖ਼ੁੱਦ ਹੀ ਗੁਰਬਾਣੀ ਵਿੱਚ ਇਸਦਾ ਜਵਾਬ ਦੇਂਦੇ ਹਨ:

"ਤੋਰਉ ਨ ਪਾਤੀ ਪੂਜਉ ਨ ਦੇਵਾ ॥ ਰਾਮ ਭਗਤਿ ਬਿਨੁ ਨਿਹਫਲ ਸੇਵਾ ॥" (ਪੰਨਾ ੧੧੫੮)

ਭਾਵ ਕਿ ਆਮ ਦੁਨੀਆਂ ਦੀ ਤਰਾਂ ਕਬੀਰ ਜੀ ਫੁੱਲ ਪੱਤੇ ਤੋੜਕੇ ਮੂਰਤੀਆਂ ਦੀ ਪੂਜਾ ਨਹੀਂ ਕਰਦੇ। ਉਹ ਕੇਵਲ ਭਗਤੀ ਹੀ ਕਰਦੇ ਹਨ, ਇਸ ਕਰਕੇ ਕਬੀਰ ਜੀ ਦੁਨੀਆਂ ਨੂੰ ਪਾਗਲ ਲਗਦੇ ਹਨ। ਸਾਂਈ ਬੁੱਲੇ ਸ਼ਾਹ ਲਿਖਦੇ ਹਨ:

"ਬੁੱਲੇ ਨੂੰ ਸਭ ਲੋਕੀਂ ਕਹਿੰਦੇ ਬੁਲਿਆ ਆਜਾ ਕਦੇ ਮਸੀਤੀ; ਵਿਚ ਮਸੀਤਾਂ ਕੀ ਕੁਝ ਹੁੰਦਾ ਜੇ ਦਿਲੋਂ ਨਮਾਜ਼ ਨ ਕੀਤੀ"

ਇਕ ਮੁਸੱਲਮਾਨ ਦੇ ਮੂੰਹੋਂ ਮਸੀਤ ਬਾਰੇ ਐਸੀ ਗਲ ਨਿਕਲਣੀ ਕੋਈ ਸੌਖਾ ਕੰਮ ਨਹੀਂ ਹੈ, ਤਾਂਹੀਓ ਤਾਂ ਗੁਰਬਾਣੀ ਕਹਿ ਰਹੀ ਹੈ "ਭਗਤਾ ਕੀ ਚਾਲ ਨਿਰਾਲੀ"। ਸੋ ਜਿਹੜੇ ਇਹ ਸਭ ਕੁਝ ਜਾਨਣ ਦੇ ਬਾਵਜ਼ੂਦ ਵੀ ਇਸ ਮਾਰਗ ਉਤੇ ਚੱਲਣ ਲਈ ਤਿਆਰ ਹੋ ਗਏ, ਉਹਨਾਂ ਬਾਰੇ ਗੁਰਬਾਣੀ ਵਿਚੋਂ ਆਵਾਜ਼ ਆਈ:

"ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥ ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ"

ਸੰਸਾਰ ਲਈ ਤਾਂ ਉਹ ਪਾਗਲ ਹੋ ਸਕਦੇ ਹਨ ਪਰ ਜਿੰਨਾ ਨੇ ਉਸਦੀ ਭਗਤੀ ਕੀਤੀ ਉਹ ਉਸਦੀ ਦਰਗਾਹ ਵਿਚ ਪਵਿਤ੍ਰ ਹੋ ਗਏ। ਇਥੇ ਇਹ ਧਿਆਨ ਯੋਗ ਗਲ ਹੈ ਕਿ "ਗੁਰਮੁਖਿ ਜਿਨੀ ਧਿਆਇਆ" ਤੋਂ ਭਾਵ ਹੈ ਕਿ ਉਹ ਹੀ ਪਵਿਤ੍ਰ ਹੋਏ ਜਿੰਨਾ ਨੇ ਗੁਰਦੇਵ ਦੇ ਮੁਖਾਰਬਿੰਦ ਤੋਂ ਸਹੀ ਜੁਗਤੀ ਸੁਣਕੇ ਕਮਾਈ ਕੀਤੀ। 'ਗੁਰਮੁਖਿ' ਤੋਂ ਭਾਵ ਹੈ ਉਹ ਸ਼ਬਦ ਜੋ ਗੁਰੁ ਦੇ ਮੁੱਖ ਤੋਂ ਆਵੇ। ਅੱਕਸਰ ਇਸਦਾ ਪਾਠ "ਗੁਰਮੁਖ" ਕਰਨ ਕਰਕੇ ਅਸੀਂ ਭਾਵਅੱਰਥ ਗਲਤ ਸੱਮਝ ਬੈਠਦੇ ਹਾਂ। ਅਸੀਂ ਗੁਰਮੁੱਖ ਅੱਖਰ ਨੂੰ ਕਾਫੀ ਗਲਤ ਤਰੀਕੇ ਨਾਲ ਵਰਤੋਂ ਵਿੱਚ ਲਿਆਉਂਦੇ ਹਾਂ। ਪਹਿਰਾਵੇ ਨਾਲ ਕੋਈ ਗੁਰਮੁੱਖ ਨਹੀਂ ਬਣ ਸਕਦਾ। ਜਿਸਦਾ ਮੂੰਹ ਗੁਰੂ ਵੱਲ ਹੈ ਅਤੇ ਉਹ ਜਿਹੜੀ ਗਲ ਗੁਰੂ ਦੇ ਮੁਖਾਰਬਿੰਦ ਵਿਚੋਂ ਨਿਕਲ ਰਹੀ ਹੈ ਉਸਨੂੰ ਸੁਣਕੇ ਕਮਾ ਰਿਹਾ ਹੈ, ਉਸਨੂੰ ਗੁਰਬਾਣੀ ਨੇ ਗੁਰਮੁੱਖ ਕਿਹਾ ਹੈ। ਜਿਹੜਾ ਪਹਿਰਾਵਾ ਬਦਲਕੇ ਢੌਂਗੀ ਸਾਧਾਂ ਸੰਤਾਂ ਦੇ ਪਿਛੇ ਲਗਾ ਹੋਇਆ ਹੈ, ਗੁਰਬਾਣੀ ਉਸਨੂੰ ਗੁਰਮੁੱਖ ਨਹੀਂ ਮੰਨਦੀ। ਗੁਰਬਾਣੀ ਇਸ ਵਿਚਾਰ ਉਤੇ ਬਹੁਤ ਹੀ ਜੋਰ ਦਿੰਦੀ ਹੈ ਕਿ ਭਗਤੀ ਮਾਰਗ ਉਤੇ ਗੁਰਦੇਵ ਦੀ ਅਗਵਾਈ ਹੇਠ ਹੀ ਚੱਲਣਾ ਹੈ, ਕਿਸੇ ਹੋਰ ਡੇਰੇ ਜਾਂ ਟਕਸਾਲਾਂ ਨੂੰ ਨਹੀ ਮੰਨਣਾ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਵਿੱਚ ਵੀ ਐਸੇ ਢੌਂਗੀ ਸਾਧਾਂ ਸੰਤਾਂ ਦੇ ਪਿਛੇ ਬਹੁਤ ਦੁਨੀਆਂ ਲਗੀ ਹੋਈ ਸੀ ਅਤੇ ਗੁਰਸਿਖ ਬਣਕੇ ਵੀ ਲੋਗ ਗੁਰਦੇਵ ਦੀ ਸਿਖਿਆ ਉਤੇ ਚਲਣ ਲਈ ਤਿਆਰ ਨਹੀਂ ਸਨ। ਭੱਟਾਂ ਦੀ ਰਾਗ ਰਾਮਕਲੀ ਵਿੱਚ ਜੋ ਵਾਰ ਹੈ ਉਸ ਵਿੱਚ ਇਹ ਇਸ਼ਾਰਾ ਕੀਤਾ ਗਿਆ ਹੈ:

"ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ ॥

ਦਿਲਿ ਖੋਟੈ ਆਕੀ ਫਿਰਨਿ੍ ਬੰਨਿ੍ ਭਾਰੁ ਉਚਾਇਨਿ੍ ਛਟੀਐ ॥" (ਪੰਨਾ ੯੬੭)

ਭਾਵ ਕਿ ਗੁਰਦੇਵ ਨਾਲ ਕੀਤਾ ਹੋਇਆ ਵਾਹਦਾ ਪੂਰਾ ਕਰਨ ਦੀ ਥਾਂ ਕੰਨ ਮਾਰਕੇ (ਗੱਲ ਸੁਣ ਕੇ ਟਾਲ ਦੇਣੀ) ਚਲੇ ਗਏ। ਇਥੇ ਗੁਰਦੇਵ ਪੁਤ੍ਰਾਂ ਵੱਲ ਇਸ਼ਾਰਾ ਨਹੀਂ ਹੈ ਭਾਵ ਇਹ ਤੱਕ ਬਾਬਾ ਸ਼੍ਰੀ ਚੰਦ ਜਾਂ ਬਾਬਾ ਲਖਮੀ ਦਾਸ ਦੀ ਗਲ ਨਹੀਂ ਕਰ ਰਹੀ। ਕੋਈ ਪੁਤ੍ਰ ਆਪਣੇ ਬਾਪ ਨਾਲ ਕੋਈ ਵਾਹਦਾ ਕਰਕੇ ਜੀਵਨ ਨਹੀਂ ਬਿਤਾਂਦਾ। ਇਕ ਸਿੱਖ ਹੀ ਆਪਣੇ ਗੁਰਦੇਵ ਨਾਲ ਵਾਹਦੇ ਕਰਦਾ ਹੈ। ਇਥੇ ਉਹ ਗੁਰਸਿੱਖ ਜਿੰਨ੍ਹਾ ਨੇ ਸ਼੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਗੁਰੂ ਮੰਨਿਆਂ ਉਹਨਾ ਵਲ ਇਸ਼ਾਰਾ ਕੀਤਾ ਜਾ ਰਿਹਾ ਹੈ।

ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ ॥ (ਪੰਨਾ ੩੧੨)

ਜਿਸਨੇ ਵੀ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਗੁਰੂ ਮੰਨਿਆਂ ਹੈ ਉਹਨਾ ਸਾਰਿਆਂ ਨੂੰ ਇਕੋ ਹੀ ਸਿਖਿਆ ਮਿਲੀ ਹੈ ਅਤੇ ਉਹ ਹੈ "ਹਰਿ ਜਪਿਅਹੁ"। ਪਰ ਗੁਰਸਿੱਖ ਹੋਰ ਸੱਭ ਕੁਝ ਕਰਨ ਲਈ ਤਿਆਰ ਹੋ ਜਾਂਦਾ ਹੈ ਪਰ ਹਰੀ ਦਾ ਜਾਪ ਕਰਨ ਲਈ ਤਿਆਰ ਨਹੀਂ ਹੁੰਦਾ। ਗੁਰਬਾਣੀ ਬਾਰ-ਬਾਰ ਇਹ ਯਾਦ ਦਿਲਾਉਂਦੀ ਹੈ ਕਿ ਇਸ ਤੋਂ ਬਿਨਾ ਜੀਵਨ ਬਿਰਥਾ ਜਾਏਗਾ।

"ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ" (ਪੰਨਾ ੪੫●)

ਸੋ ਜਿੰਨ੍ਹਾ ਨੇ ਆਪਣੇ ਗੁਰਦੇਵ ਨੂੰ ਗਲ ਸੁਣਕੇ ਪਿੱਠ ਨਹੀਂ ਦਿਖਾਈ ਬਲਕਿ ਸ਼ਬਦ ਦੀ ਕਮਾਈ ਕੀਤੀ ਹੈ ਉਹਨਾ ਬਾਰੇ ਅਗਲੀ ਲਾਈਨ ਵਿੱਚ ਗੁਰਬਾਣੀ ਫੈਸਲਾ ਦੇ ਰਹੀ ਹੈ:

"ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ"

ਇਸ ਤੁੱਕ ਨੂੰ ਸਮਝਣ ਦੇ ਲਈ "ਕੁਟੰਬ" ਅੱਖਰ ਨੂੰ ਸਮਝਣਾ ਪਵੇਗਾ। ਇਕ ਭਗਤ ਲਈ ਉਸਦੇ ਧੀਆਂ ਪੁੱਤਰ ਉਸਦਾ ਕੁਟੰਬ ਨਹੀਂ ਹੁੰਦੇ। ਸਮਾਜਿਕ ਰਿਸ਼ਤੇ ਕੱਚੇ ਹੁੰਦੇ ਹਨ ਅਤੇ ਉਹ ਕਿਸੇ ਵੇਲੇ ਵੀ ਟੁੱਟ ਸਕਦੇ ਹਨ। ਜਦੋਂ ਭਗਤ ਕਬੀਰ ਜੀ ਵਲੋਂ ਆਵਾਜ਼ ਆਈ:

"ਦੀਨ ਦਇਆਲ ਭਰੋਸੇ ਤੇਰੇ ॥ ਸਭੁ ਪਰਵਾਰੁ ਚੜਾਇਆ ਬੇੜੇ ॥" (ਪੰਨਾ ੩੩੭)

ਇਥੇ ਭਗਤ ਕਬੀਰ ਜੀ ਆਪਣੇ ਪੁੱਤਰ ਕਮਾਲ ਜਾਂ ਧੀ ਕਮਾਲੀ ਬਾਰੇ ਤਾਂ ਕੁੱਝ ਨਹੀਂ ਕਹਿ ਰਹੇ। ਕਬੀਰ ਜੀ ਦੇ ਬੱਚੇ ਤੇ ਉਹਨਾ ਨਾਲ ਬੈਠਕੇ ਭਗਤੀ ਨਹੀਂ ਸਨ ਕਰਦੇ ਹੁੰਦੇ। ਜੇਕਰ ਇਕ ਭਗਤ ਦਾ ਸਾਰਾ ਕੁਟੰਬ ਪਵਿਤ੍ਰ ਹੋ ਸਕਦਾ ਹੈ ਤਾਂ ਸ਼੍ਰੀ ਗੁਰੁ ਨਾਨਕ ਦੇਵ ਜੀ ਦੇ ਦੋਂਵੇ ਪੁੱਤਰ ਉਹਨਾ ਦਾ ਅੰਗ ਕਿਉਂ ਨਾ ਬਣ ਸਕੇ? ਇਸਦਾ ਕੀ ਭੇਦ ਹੈ ਕਿ ਆਪਣੇ ਕੁਟੰਬ ਵਿਚੋਂ ਬਾਹਰਲਾ ਇਕ ਜੀਵ ਆਣਕੇ ਸ਼੍ਰੀ ਗੁਰੁ ਨਾਨਕ ਦੇਵ ਜੀ ਦਾ ਅੰਗ ਬਣ ਗਿਆ ਪਰ ਬਾਬਾ ਸ਼੍ਰੀ ਚੰਦ ਨਾ ਬਣ ਸਕੇ? ਇਸ ਵਿੱਚ ਕੀ ਭੇਦ ਹੈ ਕਿ ਪ੍ਰਿਥੀ ਚੰਦ ਬ੍ਰਹਮ ਗਿਆਨ ਤੋਂ ਬਿਲਕੁਲ ਖਾਲੀ ਰਹਿ ਗਿਆ ਪਰ ਉਹਨਾ ਦਾ ਛੋਟਾ ਭਰਾ ਛੋਟੀ ਉਮਰ ਵਿਚ ਹੀ ਗੁਰਮਤਿ ਦੇ ਸਾਰੇ ਭੇਦ ਪਾ ਗਿਆ। ਭੱਟਾਂ ਵਲੋਂ ਇਸ਼ਾਰਾ ਕੀਤਾ ਗਿਆ ਸੀ:

ਸਤਿਗੁਰ ਚਰਣ ਕਵਲ ਰਿਦਿ ਧਾਰੰ ॥ ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥
ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ ॥ ਸਗਲ ਮਨੋਰਥ ਪੂਰੀ ਆਸਾ ॥
ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥ ਕਲ੍ਯ ਜੋੜਿ ਕਰ ਸੁਜਸੁ ਵਖਾਣਿਓ ॥ (ਪੰਨਾ ੧੪●੭)

ਕਲ੍ਹ ਭੱਟ ਵਲੋਂ ਸੁਨੇਹਾਂ ਆ ਰਿਹਾ ਹੈ ਕਿ ਸ਼੍ਰੀ ਗੁਰੂ ਅਰਜਨ ਦੇਵ ਜੀ ਬਚਪਨ ਤੋਂ ਹੀ ਬ੍ਰਹਮ ਗਿਆਨ ਦੇ ਭੇਦਾਂ ਨੂੰ ਸਮਝਣ ਲਗ ਪਏ ਸਨ ਪਰ ਉਹਨਾ ਦਾ ਵਡਾ ਭਰਾ ਪ੍ਰਿਥੀ ਚੰਦ ਬ੍ਰਹਮ ਗਿਆਨ ਤੋਂ ਬਿਲਕੁਲ ਵਾਂਝਾ ਰਹਿ ਗਿਆ। ਇਹ ਸਾਰੀ ਵਿਚਾਰ ਸਾਬਤ ਕਰਦੀ ਹੈ ਕਿ ਭਗਤੀ ਮਾਰਗ ਉਤੇ ਚੱਲਣ ਵਾਲਿਆਂ ਦੇ ਸੋਚਣ ਦਾ ਢੰਗ ਕੁਝ ਹੋਰ ਹੀ ਤਰਾਂ ਦਾ ਹੈ। ਉਹ ਧੀਆਂ ਪੁਤਰਾਂ ਨੂੰ ਆਪਣਾ ਪਰੀਵਾਰ ਨਹੀਂ ਮੰਨਦੇ। ਉਹ ਇਹ ਦੇਖਦੇ ਹਨ ਕਿ ਉਹਨਾਂ ਦਾ ਅਟੁੱਟ ਸਬੰਧ ਕਾਹਦੇ ਨਾਲ ਹੈ। ਜ਼ਾਹਿਰ ਹੈ ਕਿ ਸਾਡੀਆਂ ਸਾਰੀਆਂ ਕਰਮ ਇੰਦਰੀਆਂ ਅਤੇ ਗਿਆਨ ਇੰਦਰੀਆਂ ਸਾਡੇ ਨਾਲ ਹੀ ਆਉਂਦੀਆਂ ਹਨ ਅਤੇ ਨਾਲ ਹੀ ਚਲੀਆਂ ਜਾਂਦੀਆਂ ਹਨ। ਇਸ ਕਰਕੇ ਸਾਡਾ ਅਸਲੀ ਪਰੀਵਾਰ ਜਾਂ ਕੁਟੰਬ ਸਾਡੀਆਂ ਕਰਮ ਇੰਦਰੀਆਂ ਅਤੇ ਗਿਆਨ ਇੰਦਰੀਆਂ ਹਨ। ਹੁਣ ਅਸੀਂ ਭਗਤ ਕਬੀਰ ਜੀ ਦੀ ਉਸ ਤੁੱਕ (ਸਭੁ ਪਰਵਾਰੁ ਚੜਾਇਆ ਬੇੜੇ) ਦਾ ਸਹੀ ਭਾਵ ਸਮਝ ਸਕਦੇ ਹਾਂ। ਹੁਣ ਇਸ ਬਾਣੀ ਦੀ ਤੁੱਕ ਵੱਲ ਫੇਰ ਧਿਆਨ ਦਿਓ:

"ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ"

ਸੋ ਇਸ ਤੁੱਕ ਦਾ ਸਹੀ ਭਾਵਅਰਥ ਇਹ ਬਣਿਆਂ ਕਿ ਜਿਹੜੇ ਉਸਦੀ ਭਗਤੀ ਨਾਲ ਜੁੜ ਜਾਂਦੇ ਹਨ ਉਹਨਾਂ ਦੀਆਂ ਸਾਰੀਆਂ ਕਰਮ ਇੰਦਰੀਆਂ ਅਤੇ ਗਿਆਨ ਇੰਦਰੀਆਂ ਪਵਿਤ੍ਰ ਹੋ ਜਾਂਦੀਆਂ ਹਨ ਅਤੇ ਉਹਨਾ ਨਾਲ ਜਿਹੜੇ ਸੰਗਤ ਰੂਪ ਵਿੱਚ ਬੈਠਕੇ ਕਮਾਈ ਕਰਦੇ ਹਨ ਉਹ ਵੀ ਉਸੇ ਲਾਹੇ ਦੇ ਭਾਗੀਦਾਰ ਬਣ ਜਾਂਦੇ ਹਨ।

"ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥
ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥"

ਇਹਨਾਂ ਲਾਈਨਾ ਵਿੱਚ ਵੀ ਆਮ ਕਹਿਣ ਸੁੱਣਨ ਦੀ ਗਲ ਨਹੀਂ ਹੋ ਰਹੀ ਭਾਂਵੇ ਉਪਰੋਂ ਪੱੜਨ ਲਗਿਆਂ ਇੰਝ ਹੀ ਲੱਗਦਾ ਹੈ। ਅਸੀਂ ਸਾਰਿਆਂ ਨੇ ਜਦੋਂ ਤੋਂ ਹੋਸ਼ ਸੰਭਾਲੀ ਹੈ ਪਾਠ ਕਰਦੇ ਵੀ ਆ ਰਹੇ ਹਾਂ ਅਤੇ ਸੁਣਦੇ ਵੀ ਆ ਰਹੇ ਹਾਂ। ਕੀ ਅਸੀਂ ਆਪਣੇ ਆਪ ਨੂੰ ਪਹਿਲੇ ਨਾਲੋਂ ਪਵਿਤ੍ਰ ਮਹਿਸੂਸ ਕਰਦੇ ਹਾਂ? ਜੇ ਨਹੀਂ ਤਾਂ ਕਿਉਂ ਨਹੀਂ? ਦਰਅਸਲ ਗਲ ਇਹ ਹੈ ਕਿ ਇਸ ਤੁੱਕ ਦਾ ਭਾਵਅਰਥ ਅਸਾਂ ਗਲਤ ਸਮਝ ਲਿਆ ਹੈ ਭਾਂਵੇਂ ਵਿਆਕਰਨ ਦੇ ਹਿਸਾਬ ਨਾਲ ਉਹ ਬਿਲਕੁਲ ਸਹੀ ਹੈ। "ਕਹਦੇ ਪਵਿਤੁ" ਦਾ ਭਾਵ ਹੈ ਜੋ ਉਸਦਾ ਨਾਮੁ ਕਹਿ ਰਹੇ ਹਨ, ਅਤੇ "ਸੁਣਦੇ ਪਵਿਤੁ" ਤੋਂ ਭਾਵ ਹੈ ਉਹ ਜੋ ਕਹਿ ਰਹੇ ਹਨ, ਉਸੇ ਨੂੰ ਜੋ ਸੁਣ ਰਹੇ ਹਨ। ਇਹ ਕੁੱਝ ਗਲ ਬਾਰੀਕ ਹੋ ਗਈ। ਆਓ, ਫਿਰ ਸਮਝਣ ਦੀ ਕੋਸ਼ਿਸ਼ ਕਰੀਏ। ਜੇਕਰ ਮੂੰਹ "ਵਾਹਿਗੁਰੂ" ਕਹਿ ਰਿਹਾ ਹੈ ਤਾਂ ਇਹ ਉਸਦੀ ਬਹੁਤ ਹੀ ਕਿਰਪਾ ਦੀ ਨਿਸ਼ਾਨੀ ਹੈ। ਪਰ ਜੇ "ਵਾਹਿਗੁਰੂ" ਕਹਿੰਦਿਆਂ ਹੋਇਆਂ ਮਨ ਬਾਹਰ ਨੂੰ ਭੱਜ ਗਿਆ ਤਾਂ ਫਿਰ ਵੀ ਉਸਦਾ ਕੋਈ ਵੀ ਲਾਭ ਨਹੀਂ ਹੋਣਾ। ਇਸ ਕਰਕੇ ਜਦੋਂ ਵਾਹਿਗੁਰੂ ਦਾ ਜੀਭਾ ਨਾਲ ਜਾਪ ਕਰਨਾ ਹੈ ਤਾਂ ਆਪਣੇ ਕੰਨਾਂ ਨਾਲ ਉਸੇ ਹੀ ਅੱਖਰ ਨੂੰ ਸੁਣਨਾ ਹੈ। ਜੇ ਸੁਣਨ ਵਾਲੀ ਗਿਆਨ ਇੰਦਰੀ ਜਾਪ ਕਰਨ ਵਾਲੀ ਕਰਮ ਇੰਦਰੀ ਨਾਲ ਨਾ ਜੁੜ ਸਕੀ ਤਾਂ ਮਨ ਦਾ ਟਿਕਾਓ ਬਹੁਤ ਕਠਿਨ ਹੀ ਨਹੀਂ ਬਲਕਿ ਨਾਮੁੰਮਕਿਨ ਹੋ ਜਾਏਗਾ। ਪਰ ਇਹ ਕੋਈ ਬਿਲਕੁਲ ਸੌਖਾ ਕੰਮ ਵੀ ਨਹੀਂ ਹੈ। ਗੁਰਬਾਣੀ ਦਾ ਫੁਰਮਾਨ ਹੈ:

"ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ ॥
ਇਕਿ ਆਖਿ ਆਖਹਿ ਸਬਦੁ ਭਾਖਹਿ ਅਰਧ ਉਰਧ ਦਿਨੁ ਰਾਤਿ ॥" (ਪੰਨਾ ੧੨੩੯)

ਉਸਦੇ ਨਾਮ ਦੇ ਜਾਪ ਨੂੰ ਕਰਨਾ ਬਹੁਤ ਕਠਿਨ ਹੈ ਪਰ ਆਪਣੇ ਹੀ ਜਾਪ ਨੂੰ ਸੁਣਨਾ ਹੋਰ ਹੀ ਮੁਸ਼ਕਲ ਹੈ। ਕੋਈ ਵਿਰਲਾ ਹੀ ਇਸ ਅੱਰਧ ਉਰਧ ਦੇ ਅਭਿਆਸ ਦੀ ਕਮਾਈ ਵਿੱਚ ਦਿਨ ਰਾਤ ਮੱਗਨ ਹੁੰਦਾ ਹੈ। ਇਸ ਵਿਚਾਰ ਤੋਂ ਇਹ ਸਾਬਤ ਹੁੰਦਾ ਹੈ ਕਿ "ਕਹਦੇ ਪਵਿਤੁ ਸੁਣਦੇ ਪਵਿਤੁ" ਤੋਂ ਭਾਵ ਹੈ ਉਹ ਜੀਵ ਜੋ ਉਸਦੇ ਨਾਮ ਨੂੰ ਕਹਿੰਦੇ ਹਨ ਅਤੇ

ਖ਼ੁੱਦ ਉਸਨੂੰ ਸੁਣਦੇ ਹਨ ਉਹਨਾ ਦੇ ਮਨ ਤਨ ਪਵਿਤ੍ਰ ਹੋ ਜਾਂਦੇ ਹਨ ਅਤੇ ਉਹਨਾ ਦੇ ਹਿਰਦਿਆਂ ਵਿੱਚ ਪਰਮ ਜੋਤੀ ਪਰਗੱਟ ਹੋ ਜਾਂਦੀ ਹੈ। ਦੂਜੇ ਪਾਸੇ ਜਿੰਨ੍ਹਾਂ ਜੀਵ ਇਸਤਰੀਆਂ ਨੇ ਗੁਰਦੇਵ ਦੀ ਸਿਖਿਆ ਉਤੇ ਅੱਮਲ ਕਰਨ ਦੇ ਬਜਾਏ ਕਰਮ ਕਾਂਡ ਨੂੰ ਅਪਨਾਇਆ ਉਹਨਾ ਬਾਰੇ ਗੁਰਬਾਣੀ ਦਾ ਅਗਲਾ ਅੰਕ ਇਸ਼ਾਰਾ ਕਰ ਰਿਹਾ ਹੈ:

ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥ ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥
ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥ ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥
ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥੧੮॥

ਗੁਰਬਾਣੀ ਨੇ ਬੜੇ ਹੀ ਸਾਦੇ ਸ਼ਬਦਾਂ ਵਿੱਚ ਬਹੁਤ ਹੀ ਗਹਿਰਾ ਭੇਦ ਖੋਹਲ ਦਿੱਤਾ ਹੈ। ਹਰ ਇਕ ਦੇ ਮਨ ਵਿਚ ਇਹ ਖਿਆਲ ਬਾਰ-ਬਾਰ ਉਠਦਾ ਹੈ ਕਿ ਜਦੋਂ ਸਾਰੀ ਦੁਨੀਆਂ ਹੀ ਕਰਮ ਕਾਂਡ ਕਰ ਰਹੀ ਹੈ ਤਾਂ ਇਹ ਸਾਰੇ ਗਲਤ ਕਿਸਤਰਾਂ ਹੋ ਸਕਦੇ ਹਨ? ਗੁਰਬਾਣੀ ਨੇ ਕਿਹਾ ਕਿ ਸਾਰਿਆਂ ਨੂੰ ਗਲਤ ਸਾਬਤ ਕਰਨ ਦੀ ਕੋਸ਼ਿਸ਼ ਹੀ ਨਹੀਂ ਕੀਤੀ ਜਾ ਰਹੀ ਬਲਕਿ ਕਰਮ ਕਾਂਡ ਦਾ ਸਹੀ ਰੂਪ ਬਿਆਨ ਕੀਤਾ ਜਾ ਰਿਹਾ ਹੈ। ਜੇਕਰ ਕਰਮ ਕਾਂਡ ਕਿਸੇ ਤਰਾਂ ਦੀ ਮਾਇਆ ਦੀ ਪ੍ਰਾਪਤੀ ਲਈ ਕੀਤਾ ਜਾ ਰਿਹਾ ਹੈ, ਤਾਂ ਉਹ ਸਹੀ ਹੋ ਸਕਦਾ ਹੈ। ਪਰ ਜੇਕਰ ਕਰਮ ਕਾਂਡ ਅਧਿਆਤਮਿਕ ਉਚਾਈ ਹਾਸਲ ਕਰਨ ਕੀਤਾ ਜਾ ਰਿਹਾ ਹੈ ਤਾਂ ਉਸ ਵਿਚੋਂ ਨਿਰਾਸ਼ਾ ਹੀ ਪ੍ਰਾਪਤ ਹੋਵੇਗੀ ਕਿਉਂਕਿ ਕਰਮ ਕਾਂਡ ਵਿਚ ਉਹ ਸ਼ਕਤੀ ਹੀ ਨਹੀਂ ਹੈ। ਕਰਮ ਕਾਂਡ ਮਨ ਨੂੰ ਸਹਿਜ ਦੀ ਆਵਸਥਾ ਵਿੱਚ ਲੈ ਜਾਣ ਦੀ ਸ਼ਕਤੀ ਹੀ ਨਹੀਂ ਰਖਦਾ। ਕਰਮ ਕਾਂਡ ਤਾਂ ਮਨ ਨੂੰ ਹੋਰ ਉਤੇਜਿੱਤ ਕਰੇਗਾ। ਸਿਖ ਵਿਚਾਰਧਾਰਾ ਦੇ ਬਾਨੀਆਂ ਨੇ ਸਾਨੂੰ ਕਰਮ ਕਾਂਡ ਕੋਲੋ ਛੁਟਕਾਰਾ ਦਿਵਾਇਆ ਸੀ ਪਰ ਸਾਰਾ ਸਿਖ ਜਗਤ ਕਰਮ ਕਾਂਡ ਦੇ ਵਿਚ ਇਤਨੀ ਬੁਰੀ ਤਰਾਂ ਫਸ ਗਿਆ ਹੈ ਕਿ ਵੇਖਕੇ ਹੈਰਾਨੀ ਨਾਲ ਦਿਲ ਭਰ ਜਾਂਦਾ ਹੈ। ੭●-੮● ਸਾਲ ਦੀ ਉਮਰ ਤਕ ਕਰਮ ਕਾਂਡ ਨਿਭਾਉਣ ਦੇ ਬਾਵਜ਼ੂਦ ਵੀ ਕਾਮ ਕ੍ਰੋਧ ਲੋਭ ਮੋਹ ਹੰਕਾਰ ਵਧਿਆ ਦਿਖਾਈ ਦਿੰਦਾ ਹੈ, ਘਟਿਆ ਕੁਝ ਵੀ ਨਹੀਂ। ਇਹ ਗਲਤ ਪ੍ਰਚਾਰ ਦਾ ਨਤੀਜਾ ਹੈ, ਗੁਰਬਾਣੀ ਦੇ ਅਸਲੀ ਸੁਨੇਹੇ ਨੂੰ ਭੁਲਾ ਦੇਣ ਦੀ ਸਜਾ ਹੈ। ਗੁਰਬਾਣੀ ਨੇ ਕਰਮ ਕਾਂਡ ਨੂੰ ਛੱਡਕੇ ਇਕ ਖਾਸ ਤਰੀਕੇ ਨਾਲ ਭਗਤੀ ਕਰਨੀ ਸਿਖਾਈ ਸੀ। ਉਸ ਜੁਗਤੀ ਨਾਲ ੭੫ ਸਾਲ ਦੇ ਅੰਦਰ ੫ ਬ੍ਰਹਮ ਗਿਆਨੀ ਪੰਜਾਬ ਦੀ ਧਰਤੀ ਉਤੇ ਪ੍ਰਕਾਸ਼ਮਾਨ ਹੋਏ। ਪਰ ਵਰਤਮਾਨ ਦਾ ਸਿਖ ਉਸ ਜੁਗਤੀ ਨੂੰ ਭੁਲਾ ਕੇ ਆਪਣੀ ਮੰਨਘੜੰਤ ਮਰਿਯਾਦਾ ਨੂੰ ਪੱਕੜ ਕੇ ਬੈਠ ਗਿਆ ਹੈ ਜਿਸ ਨਾਲ ਇਨਸਾਨ ਸਹਿਜ ਦੀ ਆਵਸਥਾ ਪ੍ਰਾਪਤ ਕਰਨ ਦੀ ਥਾਂ ਹੋਰ ਆਸ਼ਾਂਤ ਹੁੰਦਾ ਜਾ ਰਿਹਾ ਹੈ।

"ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ"

ਇਥੇ ਗੁਰਬਾਣੀ ਨੇ ਫਿਰ ਦੁਹਰਾਇਆ ਹੈ ਕਿ ਕਰਮ-ਕਾਂਡ ਸਹਿਜ ਪੈਦਾ ਨਹੀਂ ਕਰ ਸਕਦਾ ਅਤੇ ਸਹਿਜ ਤੋਂ ਬਿਨਾ ਆਵਾਗਵਨ ਦਾ ਡਰ ਨਹੀਂ ਮੁੱਕ ਸਕਦਾ। ਅਨੇਕਾ ਜੀਵਾਂ ਨੇ ਅਨੇਕਾ ਤਰਾਂ ਦੇ ਕਰਮ-ਕਾਂਡ ਬਣਾਏ ਹਨ ਅਤੇ ਕਮਾਏ ਹਨ ਪਰ ਇਕ ਵੀ ਅਧਿਆਤਮਿਕ ਉਚਾਈ ਨੂੰ ਨਹੀਂ ਛੂਹ ਸਕਿਆ। ਭਾਂਵੇ ਕਿਸੇ ਤਰਾਂ ਦਾ ਕਰਮ ਕਾਂਡ ਕਿਉਂ ਨਾ ਹੋਵੇ, ਚਾਹੇ ਉਹ ਸਿਖ ਧਰਮ ਵਿਚੋਂ ਆਇਆ ਹੈ ਅਤੇ ਭਾਂਵੇ ਉਹ ਹਿੰਦੂ ਧਰਮ ਵਿਚੋਂ ਆਇਆ ਹੈ, ਇਸ ਨਾਲ ਕੋਈ ਫਰਕ ਨਹੀਂ ਪੈਣਾ। ਜੰਮਨ ਮਰਨ ਦਾ ਡਰ ਉਸੇ ਤਰਾਂ ਹੀ ਬਣਿਆ ਰਹੇਗਾ।

"ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ"

ਆਵਾਗਵਨ ਦੇ ਡਰ ਕਰਕੇ ਜੀਵ ਇਸਤਰੀ ਦਾ ਮਨ ਹਮੇਸ਼ਾ ਮੈਲ ਨਾਲ ਭਰਿਆ ਰਹੇਗਾ। ਜਿਹੜਾ ਮਨ ਸਦਾ ਡਰ ਨਾਲ ਹੀ ਕੰਬਦਾ ਰਹੇ ਉਹ ਤਾਂ ਨਾਮ ਬਾਣੀ ਨਾਲ ਕਦੇ ਜੁੱੜ ਹੀ ਨਹੀਂ ਸਕਦਾ। ਪਹਿਲਾਂ ਇਸੇ ਡਰ ਰੂਪੀ ਮੈਲ ਨੂੰ ਧੋਣਾ ਪਵੇਗਾ। ਤਾਂ ਫਿਰ ਐਸੇ ਮਨ ਨੂੰ ਕਿਹੜੀ ਜੁਗਤੀ ਨਾਲ ਸਾਫ ਕੀਤਾ ਜਾਵੇ? "ਸੰਜਮਿ" ਤੋਂ ਭਾਵ ਹੈ ਰਹਿਤ ਮਰਿਯਾਦਾ, ਜਾਂ ਡਸਿਪਲਨ। ਇਸ ਜੀਵ ਇਸਤਰੀ ਨੂੰ ਆਪਣੇ ਗੁਰਦੇਵ ਕੋਲੋਂ ਉਹ ਰਹਿਤ ਮਰਿਯਾਦਾ, ਉਹ ਜੁਗਤੀ ਸਿੱਖਣੀ ਪਵੇਗੀ।

ਸ਼੍ਰੀ ਗੁਰੁ ਗ੍ਰੰਥ ਸਾਹਿਬ ਦੀ ਸਥਾਪਨਾ ਇਸੇ ਕਰਕੇ ਕੀਤੀ ਗਈ ਸੀ ਕਿ ਆਉਣ ਵਾਲੀਆਂ ਪੀੜੀਆਂ ਨੂੰ ਉਹ ਜੁਗਤੀ ਪ੍ਰਾਪਤ ਹੋ ਜਾਵੇ ਜੋ ਭਾਈ ਲਹਿਣਾ ਜੀ ਨੂੰ ਸ਼੍ਰੀ ਗੁਰੂ ਨਾਨਕ ਦੇਵ ਜੀ ਕੋਲੋ ਪ੍ਰਾਪਤ ਹੋਈ ਸੀ। ਉਸ ਜੁਗਤੀ ਵਲ ਅੱਗਲੀ ਤੁੱਕ ਇਸ਼ਾਰਾ ਕਰ ਰਹੀ ਹੈ:

"ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ"

ਗੁਰਬਾਣੀ ਦੀ ਰਹਿਤ ਮਰਿਯਾਦਾ ਇਕੋ ਹੀ ਹੈ, ਅਤੇ ਉਹ ਹੈ ਇਸ ਮਨ ਨੂੰ ਸ਼ਬਦ ਦੇ ਨਾਲ ਜੋੜ ਦੇਣਾ। ਜਦੋਂ ਵੀ ਮਨ ਸ਼ਬਦ ਨਾਲ ਜੁੜ ਜਾਏਗਾ ਤਾਂ ਉਸ ਵਿੱਚ ਸਹਿਜ ਪੈਦਾ ਹੋਣਾ ਸ਼ੁਰੂ ਹੋ ਜਾਏਗਾ।

"ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥੧੮॥"

ਇਥੇ ਫਿਰ ਇਹ ਦੁਹਰਾਣ ਯੋਗ ਹੈ ਕਿ ਕੋਈ ਵੀ ਜੁਗਤੀ ਉਸਦੀ ਮਿਹਰ ਤੋਂ ਬਿਨਾ ਕਾਮਯਾਬ ਨਹੀਂ ਹੋ ਸਕਦੀ। ਆਵਾਗਵਨ ਦਾ ਡਰ ਕੱਢਣ ਲਈ ਸ਼ਬਦ ਨਾਲ ਜੁੱੜਨ ਦੀ ਜਰੂਰਤ ਹੈ ਪਰ ਇਸ ਮਿਹਨਤ ਦਾ ਫਲ ਉਸਦੇ ਪ੍ਰਸਾਦਿ ਸਦਕਾ ਹੀ ਹੋ ਸਕਦਾ ਹੈ। ਇਸਤਰਾਂ ਨਾਲ ਗੁਰਬਾਣੀ ਹੰਕਾਰ ਦੀ ਜੜ੍ਹ ਨਾਲ ਨਾਲ ਹੀ ਕੱਟੀ ਜਾਂਦੀ ਹੈ।

ਜੀਅਹੁ ਮੈਲੇ ਬਾਹਰਹੁ ਨਿਰਮਲ ॥ ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥
ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥
ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥
ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ॥੧੯॥

ਜਦ ਲੋਹੇ ਦੀਆਂ ਖਾਨਾਂ ਵਿਚੋ ਲੋਹਾ ਕੱਢਿਆਂ ਜਾਂਦਾ ਹੈ ਤਾਂ ਉਸਦੇ ਟੁੱਕੜੇ ਬਹੁਤ ਵੱਡੇ ਅਤੇ ਮੋਟੇ ਹੁੰਦੇ ਹਨ। ਇਸ ਕਰਕੇ ਉਹ ਸਿੱਧੇ ਲੋਹਾ ਢਾਲਣ ਵਾਲੀ ਭੱਠੀ ਵਿੱਚ ਸੁੱਟੇ ਨਹੀਂ ਜਾ ਸਕਦੇ। ਪਰ ਉਹਨਾਂ ਨੂੰ ਕਿਸੇ ਲੋਹਾ ਕੱਟਣ ਵਾਲੀ ਆਰੀ ਨਾਲ ਕੱਟਿਆ ਵੀ ਨਹੀਂ ਜਾ ਸਕਦਾ ਕਿਉਂਕਿ ਉਸ ਵਿੱਚ ਬੜੀ ਰੇਤਾ ਮਿਲੀ ਹੁੰਦੀ ਹੈ। ਇਸ ਕਰਕੇ ਦੋ ਬੰਦਿਆਂ ਨੇ ੧੫-੧੫, ੨੦-੨੦ ਪੌਂਡ ਦੇ ਹਥੌੜੇ ਲੈ ਕੇ ਪੱਥਰ ਦੇ ਦੋਨੋਂ ਪਾਸੇ ਖੜੇ ਹੋ ਜਾਣਾ ਤੇ ਇਕੋ ਥਾਂ ਤੇ ਚੋਟਾਂ ਮਾਰਨੀਆਂ ਸ਼ੁਰੂ ਕਰ ਦੇਣੀਆਂ। ਵੇਖਣ ਨੂੰ ਲੱਗਦਾ ਹੈ ਕਿ ਇਹ ਤਾਂ ਪਾਗਲ ਹਨ, ਐਵੇਂ ਪੱਥਰ ਨੂੰ ਕੁੱਟਦੇ ਪਏ ਹਨ। ਬੜੀ ਦੇਰ ਤੱਕ ਉਹਨੂੰ ਕੁਝ ਹੁੰਦਾ ਹੀ ਨਹੀਂ। ਮੈਂ ਇਕ ਦਿਨ ਆਪਣੇ ਬਾਪ ਕੋਲੋਂ ਇਹ ਗਲ ਪੁੱਛ ਲਈ ਕਿ ਇਹ ਕਿਉਂ ਐਵੇਂ ਪੱਥਰ ਨੂੰ ਕੁੱਟਦੇ ਪਏ ਹਨ। ਜਵਾਬ ਮਿਲਿਆ ਕਿ ਇਸ ਨੂੰ ਤੋੜਕੇ ਛੋਟਾ ਕਰਨਾ ਹੈ ਤਾਂ ਕਿ ਭੱਠੀ ਵਿੱਚ ਪਾਇਆ ਜਾ ਸਕੇ। ਮੈਂ ਕਿਹਾ ਕਿ ਇਹ ਟੁੱਟਦਾ ਤੇ ਨਜ਼ਰ ਨਹੀਂ ਆਉਦਾ। ਜਵਾਬ ਮਿਲਿਆ ਕਿ ਪੁੱਤਰ ਬਸ ਏਹੀ ਤੇ ਸਮਝਣ ਵਾਲੀ ਗਲ ਹੈ। ਤੈਨੂੰ ਬਾਹਰੋਂ ਨਜ਼ਰ ਆ ਰਿਹਾ ਹੈ ਕਿ ਕੁਝ ਨਹੀਂ ਹੋ ਰਿਹਾ ਪਰ ਜਿਹੜੀ ਅੰਦਰੋਂ ਦਰਾਰ ਪੈ ਰਹੀ ਹੈ ਉਹ ਤੈਨੂੰ ਨਜ਼ਰ ਨਹੀਂ ਆ ਰਹੀ। ਫਿਰ ਇਕ ਐਸਾ ਹਥੌੜਾ ਵੱਜੇਗਾ ਕਿ ਇਹ ਪੂਰੇ ਦਾ ਪੂਰਾ ਟੁੱਟ ਜਾਏਗਾ, ਪਰ ਇਕ ਦੱਮ ਨਹੀਂ ਟੁੱਟੇਗਾ। ਇਸ ਇਕ-ਇਕ ਹਥੌੜੇ ਦੀ ਚੋਟ ਨਾਲ ਉਹਦੇ ਵਿੱਚ ਬੜੀਆਂ ਬਾਰੀਕ ਤਰੇੜਾਂ ਆ ਰਹੀਆਂ ਹਨ। ਬਸ ਉਹ ਅੱਖਾਂ ਨੂੰ ਨਜ਼ਰ ਨਹੀਂ ਆ ਰਹੀਆਂ। ਬਚਪਨ ਵਿੱਚ ਸੁਣੀ ਹੋਈ ਇਸ ਗਲ ਦਾ ਮੁੱਲ ਹੁਣ ਆਕੇ ਪਿਆ ਹੈ। ਕਿਉਂਕਿ ਜਦ ਇਕ ਅਭਿਆਸੀ ਸ਼ਬਦ ਦਾ ਜਾਪ ਕਰਦਾ ਹੈ ਤਾਂ ਉਸਦੀਆਂ ਮਨੋਵਿਰਤੀਆਂ ਉਪਰ ਗੁਜੀਆਂ ਚੋਟਾਂ ਜ਼ਰੂਰ ਵੱਜ ਰਹੀਆਂ ਹਨ। ਉਹਨਾਂ ਦੇ ਅੰਦਰ ਇਕ ਦਰਾਰ ਜ਼ਰੂਰ ਪੈ ਰਹੀ ਹੈ, ਉਹ ਭਾਵੇਂ ਅਜੇ ਟੁੱਟਿਆ ਹੈ ਜਾਂ ਨਹੀਂ। ਮਨ ਜ਼ਿੱਦ ਕਰਕੇ ਜ਼ਰੂਰ ਬੈਠਾ ਹੋਇਆ ਹੈ ਕਿ ਮੈਂ ਕਰਮ ਕਾਂਡ ਨਹੀਂ ਛੱਡਣਾ। ਹਾਲਾਂ ਕਿ ਗੁਰਬਾਣੀ ਕਹਿ ਰਹੀ ਹੈ:

"ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥
ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥"

ਕਰਮ ਕਾਂਡ ਦੀਆਂ ਗੱਲਾਂ ਸਾਡੇ ਖ਼ੂੰਨ ਵਿੱਚ ਮੁੱਢ ਤੋਂ ਹੀ ਭਰੀਆਂ ਪਈਆਂ ਹਨ। ਕੁੱਝ ਵੀ ਸਮਝਾਉਣ ਦੀ ਲੋੜ ਹੀ ਨਹੀਂ ਪੈਂਦੀ, ਕਿਉਂਕਿ ਬੜੀ ਸੌਖੀ ਗਲ ਹੈ। "ਹਿੰਗ ਲਗੇ ਨ ਫਟਕਰੀ ਤੇ ਰੰਗ ਵੀ ਚੋਖਾ ਹੋਏ", ਸਾਨੂੰ ਕੁਝ ਖਾਸ ਕਰਨਾ ਹੀ ਨਹੀਂ ਪੈਂਦਾ, ਆਪਣੇ ਆਪ ਨੂੰ ਜਰਾ ਜਿੰਨਾਂ ਵੀ ਨਹੀਂ ਬਦਲਨਾ ਪੈਂਦਾ। ਆਪਣੇ ਆਪ ਵਿੱਚ ਕੋਈ Revolution ਲਿਆਉਣ ਦੀ ਲੋੜ ਹੀ ਨਹੀਂ। ਕਿਸੇ ਤਬਦੀਲੀ ਦੀ ਲੋੜ ਹੀ ਨਹੀਂ। ਇੱਥੇ ਪਾਣੀ ਪਾ ਦਿਓ, ਇੱਥੇ ਮੱਥਾ ਟੇਕ ਦਿਓ, ਇੱਥੇ ਪੈਸੇ ਚੜਾ ਦਿਓ, ਗਲ ਖਤਮ। ਔਰ ਗੁਰਬਾਣੀ ਕਹਿ ਰਹੀ ਹੈ, ਬਾਰ-ਬਾਰ ਯਾਦ ਦਿਲਾ ਰਹੀ ਹੈ ਕਿ ਭੋਲਿਆ, ਕਰਮ ਕਾਂਡ ਦੇ ਨਾਲ ਤਾਂ ਤੇਰਾ ਨੁਕਸਾਨ ਹੋ ਰਿਹਾ ਹੈ। ਤੇਰੀ ਆਤਮਾ ਨੂੰ ਕੁਝ ਫਾਇਦਾ ਨਹੀਂ ਹੋ ਰਿਹਾ, ਤੂੰ ਜਾਗਦਾ ਕਿਉਂ ਨਹੀਂ? ਕਰਮਾਂ ਦੇ ਨਾਲ ਸਹਿਜ ਨਹੀਂ ਆ ਸਕਦਾ। ਕਰਮ ਕਾਂਡ ਵਿਚੋਂ ਬਾਹਰ ਨਿਕਲ। ਕਰਮ ਕਾਂਡ ਦੇ ਵਿਚੋਂ ਜੋ ਵੀ ਆਏਗਾ ਉਹ ਅਨੰਦ ਬਾਣੀ ਦੇ ਅਗਲੇ ਅੰਕ ਵਿੱਚ ਆ ਰਿਹਾ ਹੈ।

"ਜੀਅਹੁ ਮੈਲੇ ਬਾਹਰਹੁ ਨਿਰਮਲ ॥ ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥"

ਕਿਆ ਸਾਦੀ ਜਿਹੀ ਗਲ ਹੈ ਪਰ ਕਿਤਨੀ ਗਹਿਰੀ ਹੈ ਕਿ ਜੀਵ ਇਸਤਰੀ ਦਾ ਅੰਤਰੀਵ ਜਿਸਨੂੰ ਬਦਲਨਾ ਸੀ, ਜਿਸ ਵਿੱਚ Revolution ਲਿਆਉਣਾ ਸੀ, ਉਸ ਉਤੇ ਤਾਂ ਉਲਟਾ ਅਸਰ ਹੋ ਗਇਆ। ਉਹ ਅੰਤਰੀਵ ਤਾਂ ਹੋਰ ਮੈਲਾ ਹੁੰਦਾ ਚਲਾ ਗਿਆ। ਐਸਾ ਕਿਉਂ? ਜਦ ਪੈਸੇ ਚੜਾਏ, ਮੱਥਾ ਟੇਕਿਆ, ਤਾਂ ਜੀਓ ਕਿਸ ਤਰ੍ਹਾਂ ਮੈਲਾ ਹੋ ਗਿਆ? ਤਾਂ ਗੁਰਬਾਣੀ ਨੇ ਆਵਾਜ਼ ਦਿਤੀ, ਓਏ ਭੋਲਿਆ:

"ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥ ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥"

ਗੁਰਬਾਣੀ ਸਾਡੇ ਅੱਜ ਦੇ ਮੱਥੇ ਟੇਕਣ ਦੀ ਹੀ ਗਲ ਕਰ ਰਹੀ ਹੈ। ਬਾਹਰੋਂ ਤਾਂ ਸਿਰ ਝੁੱਕ ਗਿਆ, ਦੁਨੀਆਂ ਨੇ ਵੀ ਵੇਖਿਆ ਕਿ ਇਹ ਤੇ ਬੜਾ ਸਦ ਪੁਰਸ਼ ਹੈ। ਇਸਨੂੰ ਹਮੇਸ਼ਾ ਗੁਰਦਵਾਰੇ ਵੇਖੀਦਾ ਹੈ, ਹਮੇਸ਼ਾ ਸੰਸਥਾ ਦੇ ਨਾਲ ਸਾਥ ਦੇਂਦਾ ਹੈ, ਹਮੇਸ਼ਾ ਲੰਗਰ ਦੀ ਸੇਵਾ ਕਰਦਿਆਂ ਵੇਖੀਦਾ ਹੈ। ਪਰ ਗੁਰਬਾਣੀ ਕਹਿੰਦੀ ਹੈ ਕਿ ਇਹ ਤਾਂ ਗਲ ਹੀ ਨਹੀਂ। ਕੋਈ ਬਾਹਰੋਂ ਕੀ ਕਰ ਰਿਹਾ ਹੈਂ ਇਹਦੇ ਨਾਲ ਤਾਂ ਕੋਈ ਸੰਬੰਧ ਹੀ ਨਹੀਂ ਹੈ। ਸਵਾਲ ਤਾਂ ਇਹ ਹੈ ਕਿ ਅੰਦਰ ਕੀ ਹੋ ਰਿਹਾ ਹੈ? ਜਦ ਅੰਦਰ ਝਾਤੀ ਮਾਰੀ ਤਾਂ ਪਤਾ ਲਗਾ ਕਿ ਇਹਨਾ ਕਰਮ ਕਾਂਡਾਂ ਨਾਲ ਹੰਕਾਰ ਹੋਰ ਉੱਚਾ ਹੋ ਰਿਹਾ ਹੈ, ਲੋਭ ਹੋਰ ਵੱਧ ਰਿਹਾ ਹੈ; ਬੜਾ ਸੁਆਦ ਆ ਰਿਹਾ ਹੈ ਕਿ ਚਲੋ ਹੁਣ ਮੈਂ ਦੁਨੀਆਂ ਦੀ ਇਤਨੀ ਸੇਵਾ ਤੇ ਕਰ ਹੀ ਰਿਹਾ ਹਾਂ। ਇਸ ਨਾਲ ਤਾਂ ਮੈਨੂੰ ਥੋੜ੍ਹੀ ਜਿਹੀ ਲੀਡਰੀ ਵੀ ਮਿਲ ਹੀ ਜਾਣੀ ਚਾਹੀਦੀ ਹੈ। ਉਸੇ ਵੇਲੇ ਇਹ ਲਾਲਚ ਪੈਦਾ ਹੋ ਗਿਆ, ਪਤਾ ਵੀ ਨਹੀਂ ਲਗਦਾ ਤੇ ਐਸੇ ਵਿਚਾਰ ਪੱਕੜ ਲੈਂਦੇ ਹਨ। ਇਸ ਨਾਲ ਇਕ ਆਹੁਦਾ ਵੀ ਦੇ ਦਿਓ। ਫੇਰ ਟਾਈਟਲ ਦਾ ਸੁਆਦ ਪੈ ਜਾਏਗਾ। ਜੇਕਰ ਉਸਨੂੰ ਹੁਣ ਆਹੁਦੇ ਤੋਂ ਨਾਂਹ ਹੋਏਗੀ ਤਾਂ ਇਕ ਸੰਸਥਾ ਛੱਡਕੇ ਦੂਜੀ ਸੰਸਥਾ ਖੜ੍ਹੀ ਕਰ ਲਏਗਾ। ਮੈਂ ਪਿਛਲੇ ੩● ਸਾਲਾਂ ਤੋਂ ਲੱਸ ਏਂਜਲਸ ਵਿੱਚ ਵੇਖ ਰਿਹਾ ਹਾਂ ਕਿ ਜਦੋਂ ਮੈਂ ਏਥੇ ਆਇਆ ਸੀ ਉਦੋਂ ਦੋ ਸੰਸਥਾਵਾਂ ਸਨ ਅੱਜ ੧੪ ਹਨ। ਔਰ ਉਹ ਸੰਸਥਾਵਾਂ ਇਸ ਕਰਕੇ ਨਹੀਂ ਬਣੀਆਂ ਕਿ ਸੰਗਤ ਬੜੀ ਵੱਧ ਗਈ ਹੈ ਸੋ ਸਾਨੂੰ ਇਕ ਹੋਰ ਥਾਂ ਚਾਹੀਦੀ ਹੈ। ਉਹ ਇਸ ਕਰਕੇ ਬਣ ਗਈਆਂ ਹਨ ਕਿ ਜਿਹਦੀ ਕਿਸੇ ਦੀ ਕੁਰਸੀ ਸੀ ਉਹਦਾ ਕਿਸੇ ਦੂਜੇ ਨਾਲ ਝੱਗੜਾ ਹੋਇਆ ਅਤੇ ਉਹਨੇ ਆਪਣੀ ਸੰਸਥਾ ਹੋਰ ਜਗਹ ਤੇ ਖੜੀ ਕਰ ਲਈ। ਕੁਰਸੀ ਦਾ ਸੁਆਦ ਪੈ ਗਿਆ ਹੈ ਹੁਣ ਉਹ ਛੱਡਣੀ ਹੀ ਨਹੀਂ। ਪਰ ਗੁਰਬਾਣੀ ਕਹਿ ਰਹੀ ਹੈ ਕਰਮ ਕਾਂਡ ਦੇ ਵਿੱਚ ਤਾਂ ਅੱਜ ਤੱਕ ਕੋਈ ਬੱਚਿਆ ਹੀ ਨਹੀਂ। "ਜੀਓ ਮੈਲੇ" ਅੰਦਰ ਮੈਲ ਭਰਦੀ ਜਾਂਦੀ ਹੈ ਪਰ ਬਾਹਰੋਂ ਬਿਲਕੁਲ ਸਾਫ ਲੱਗਦਾ ਹੈ।

ਦੇਖੋ ਕਿਸ ਖੂਬਸੂਰਤੀ ਨਾਲ ਗੁਰਬਾਣੀ ਲੜੀ ਪਿਰੋ ਰਹੀ ਹੈ। ਗੁਰਬਾਣੀ ਉਸ ਵਿਚਾਰ ਨੂੰ ਬੜੇ ਹੀ ਸੋਹਣੇ ਕਾਵੀਏ ਰੂਪ ਵਿੱਚ ਦੁਹਰਾ ਰਹੀ ਹੈ।

"ਬਾਹਰਹੁ ਨਿਰਮਲ ਜੀਅਹੁ ਤ ਮੈਲੇ"

ਇਸੇਤਰਾਂ ਗੁਰਬਾਣੀ ਨੇ ਹੋਰ ਇਕ ਜਗਹ ਵੀ ਇਸ਼ਾਰਾ ਕੀਤਾ ਸੀ:

ਗਲੰੀ ਅਸੀ ਚੰਗੀਆ ਆਚਾਰੀ ਬੁਰੀਆਹ ॥ ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥ (ਪੰਨਾ ੮੫)

ਔਰ ਸਾਡੀ ਬਦਨਸੀਬੀ ਦੇਖੋ ਅਸਾਂ ਭੇਖ਼ ਦੇ ਉੱਤੇ ਹੀ ਸਾਰਾ ਜ਼ੋਰ ਦੇ ਦਿੱਤਾ। ਕਈਆਂ ਦਾ ਤਾਂ ਇਹ ਯਕੀਨ ਬਣ ਚੁੱਕਾ ਹੈ ਕਿ ਅੰਦਰੋਂ ਕਿਸੇ ਨੇ ਵੇਖਿਆ ਤਾਂ ਹੈ ਨਹੀ ਸੋ ਘੱਟ ਤੋਂ ਘੱਟ ਬਾਹਰ ਦਾ ਤੇ ਸੁਵਾਰ ਕੇ ਰੱਖਣਾ ਚਾਹੀਦਾ ਹੈ। ਭਾਵ ਕਿ ਬਾਹਰ ਦਾ ਪਹਿਰਾਵਾ ਤੇ ਘੱਟੋ ਘੱਟ ਸਹੀ ਲਗਦਾ ਹੋਵੇ। ਅੰਦਰ ਦਾ ਤੇ ਕਿਸੇ ਨੇ ਵੇਖਿਆ ਹੀ ਨਹੀਂ ਸੋ ਇਸ ਕਰਕੇ ਬਾਹਰ ਦਾ ਵੀ ਕਿਉਂ ਛੱਡ ਦਈਏ। ਉਹਨਾਂ ਦੀ ਇਹ ਦਲੀਲ ਬੜੀ ਅਜੀਬੋ ਗਰੀਬ ਹੈ। ਐਸੀਆਂ ਅਜੀਬ ਦਲੀਲਾਂ ਸੁਣਨ ਵਿੱਚ ਆਂਉਦੀਆਂ ਹਨ ਕਿ ਪ੍ਰਦੇਸ ਵਿੱਚ ਬੱਚਿਆਂ ਨੂੰ ਗੁਰਬਾਣੀ ਉਸ ਮੁਲਕ ਦੀ ਭਾਸ਼ਾ ਵਿੱਚ ਨਹੀਂ ਦਸਣੀ ਚਾਹੀਦੀ ਕਿਉਂਕਿ ਜਿਹੜਾ ਉਹਨਾਂ ਨੂੰ ਥੋੜਾ ਬਹੁਤ ਪੰਜਾਬੀ ਸਿੱਖਣ ਦਾ ਚਾਅ ਹੋਵੇਗਾ ਉਹ ਵੀ ਖਤਮ ਹੋ ਜਾਏਗਾ। ਭੋਲਿਓ ਪਹਿਲਾਂ ਉਹਨਾਂ ਨੂੰ ਚਾਅ ਤੇ ਪੈਦਾ ਕਰੋ ਕਿ ਗੁਰਬਾਣੀ ਵਿੱਚ ਹੈ ਕੀ। ਜਿਸ ਦਿਨ ਉਸ ਬੱਚੇ ਨੂੰ ਪਤਾ ਲੱਗੇਗਾ ਕਿ ਇਹਦੇ ਵਿੱਚ ਤੇ ਕੁਝ ਲੱਭਣ ਵਾਲਾ ਹੈ, ਉਸ ਦਿਨ ਉਹਦੇ ਮਨ ਵਿੱਚ ਚਾਓ ਪੈਦਾ ਹੋਏਗਾ। ਜੇ ਉਹਨੂੰ ਇਹ ਵੀ ਨਹੀਂ ਪਤਾ ਕਿ ਮੈਂ ਲੱਭਣਾ ਕੀ ਹੈ ਤੇ ਫੇਰ ਨ ਉਹਨੇ ਪੰਜਾਬੀ ਸਿੱਖੀ, ਤੇ ਨ ਉਹਨੇ ਅੰਗਰੇਜ਼ੀ ਸਿੱਖੀ ਤੇ ਨ ਉਹਨੇ ਗੁਰਬਾਣੀ ਸਿੱਖੀ ਉਹ ਤੇ ਚਰਚ ਵਿੱਚ ਚਲਾ ਹੀ ਜਾਏਗਾ। ਸਾਡੀਆਂ ਮੱਤਾਂ ਤੇ ਐਸਾ ਪਰਦਾ ਪੈ ਗਿਆ ਹੈ ਕਿ ਗੁਰਬਾਣੀ ਦੀ ਇਹ ਤੁੱਕ ਸ਼ਾਖਸ਼ਾਤ

ਪਰਗਟ ਹੋ ਪਈ ਹੈ:

"ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ" (ਪੰਨਾ ੪੧੭)

ਭਾਵ ਕਿ ਜਿਸ ਕਿਸੇ ਨੂੰ ਪਰੇਸ਼ਾਨ ਕਰਨਾ ਹੋਵੇ ਉਹਦੇ ਕੋਲੋਂ ਪਰਮਾਤਮਾ ਚੰਗੀ ਅੱਕਲ ਵਾਪਸ ਲੈ ਲੈਂਦਾ ਹੈ। ਹੁਣ ਉਹਨੂੰ ਜੇਕਰ ਚੰਗੀ ਗਲ ਵੀ ਕਹੋ ਤਾਂ ਉਹ ਵੀ ਮਾੜੀ ਲੱਗੇਗੀ। ਸਾਡੇ ਕੋਲੋਂ ਮਾਨੋ ਪ੍ਰਮਾਤਮਾ ਨੇ ਚੰਗੀ ਅੱਕਲ ਵਾਪਸ ਹੀ ਲੈ ਲਈ ਹੈ। ਸਾਡੇ ਕੋਲ ਇਤਨਾ ਅਨਮੋਲ ਗਿਆਨ ਭੰਡਾਰ ਹੈ ਪਰ ਅਸੀਂ ਉਸਨੂੰ ਖੋਲਦੇ ਹੀ ਨਹੀਂ, ਵਿਚਾਰਦੇ ਹੀ ਨਹੀਂ, ਅਤੇ ਸਮਝਦੇ ਹੀ ਨਹੀਂ। ਸਾਨੂੰ ਇਸ ਦੀ ਸਹੀ ਪੂਜਾ ਕਰਨ ਦਾ ਬਹੁਤ ਫਿਕਰ ਹੈ ਕਿ ਸਾਨੂੰ ਮੱਥਾ ਕਿਸ ਤਰ੍ਹਾਂ ਟੇਕਣਾ ਚਾਹੀਦਾ ਹੈ, ਰੁਮਾਲਾ ਕਿਸ ਤਰ੍ਹਾਂ ਝੜਾਨਾ ਚਾਹੀਦਾ ਹੈ, ਇਸਦੀ ਅਸਵਾਰੀ ਕਿਸ ਤਰ੍ਹਾਂ ਲੈ ਜਾਣੀ ਚਾਹੀਦੀ ਹੈ, ਇਸਦਾ ਸੁਖਆਸਨ ਕਿਸ ਤਰ੍ਹਾਂ ਕਰਨਾ ਚਾਹੀਦਾ ਹੈ, ਇੱਥੇ ਪਾਣੀ ਰੱਖਣਾ ਚਾਹੀਦਾ ਹੈ ਕਿ ਨਹੀਂ, ਇੱਥੇ ਮੋਮਬੱਤੀ ਜਲਾਈਏ ਕਿ ਧੂਫ ਦੀ ਬੱਤੀ ਬਾਲੀਏ ਜਾਂ ਹੋਰ ਕੁਝ ਕਰੀਏ। ਔਰ ਗੁਰਦੇਵ ਨੇ ਸਾਨੂੰ ਬਾਰ-ਬਾਰ ਆਵਾਜ਼ਾਂ ਮਾਰ ਕੇ ਕਿਹਾ ਭੋਲਿਆ ਇਹ ਸ਼ਬਦ ਭੰਡਾਰ ਤਾਂ ਤੈਨੂੰ ਗਿਆਨ ਵਜੋਂ ਦਿੱਤਾ ਸੀ ।

"ਪੋਥੀ ਪਰਮੇਸਰ ਕਾ ਥਾਨੁ ॥ ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥" (ਪੰਨਾ ੧੨੨੬)

ਅਤੇ ਇਸ ਗਿਆਨ ਦਾ ਕੀ ਕਰਨਾ ਹੈ:

"ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ" (ਪੰਨਾ ੯੩●)

ਗੁਰਬਾਣੀ ਅਵਾਜ਼ਾਂ ਦੇ-ਦੇ ਕੇ ਕਹਿ ਰਹੀ ਹੈ ਕਿ ਇਸ ਗਿਆਨ ਦੀ ਖੋਜ ਕਰ, ਸਿਰਫ ਪੜ ਹੀ ਨਹੀਂ ਬਲਕਿ ਸਮਝ ਵੀ। ਇਹ ਤਾਂ ਬੁਝਾਰਤਾਂ ਹਨ। ਜਦੋਂ ਇਹਨਾਂ ਬੁਝਾਰਤਾਂ ਨੂੰ ਹੱਲ ਕਰ ਲਵੇਂਗਾ ਤਾਂ ਪਤਾ ਚਲੇਗਾ ਕਿ ਕਰਮ ਕਾਂਡ ਕਰਕੇ ਮਨ ਹੋਰ ਮੈਲਾ ਹੁੰਦਾ ਜਾ ਰਿਹਾ ਹੈ।

"ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥" (ਪੰਨਾ ੬੪੧)

ਗੁਰਬਾਣੀ ਸਾਫ ਕਹਿ ਰਹੀ ਹੈ ਕਿ ਕੇਵਲ ਪਾਠ ਕਰਨੇ, ਸਿਰਫ ਗਿਆਨ ਘੋਟਣਾ ਜਾਂ ਨਿਉਲੀ ਭੁਇਅੰਗਮ ਵਰਗੀਆਂ ਜੋਗ ਸਾਧਨਾਵਾਂ ਕਰਨ ਨਾਲ ਤਾਂ ਹੋਰ ਜ਼ਿਆਦਾ ਨੁਕਸਾਨ ਹੋ ਗਿਆ, ਉਲਟਾ ਹੋਰ ਜ਼ਿਆਦਾ ਹੰਕਾਰ ਵਿੱਚ ਫੱਸ ਗਿਆ। ਅਤੇ ਪਿਆਰ ਕਿਤਨੇ ਨਾਲ ਸਮਝਾਇਆ ਜਾ ਰਿਹਾ ਹੈ:

"ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥" (ਪੰਨਾ ੬੪੧)

ਜੇਕਰ ਇਸ ਕਰਮ ਕਾਂਡ ਦੇ ਚੱਕਰ ਤੋਂ ਆਜ਼ਾਦ ਹੋਣਾ ਚਾਹੁੰਦਾ ਹੈਂ ਤਾਂ ਜਿਹੜੀ ਅੱਕਲ ਉਸ ਕਰਤੇ ਨੇ ਵਾਪਸ ਲਈ ਹੈ, ਉਹ ਉਸ ਕੋਲੋਂ ਝੋਲੀ ਅੱਢਕੇ ਵਾਪਸ ਮੰਗ ਲੈ ਕਿ ਹੇ ਗੁਰਦੇਵ ਮੈਨੂੰ ਤੇਰੀ ਗਲ ਹੀ ਸਮਝ ਨਹੀਂ ਆਉਂਦੀ, ਮੈਨੂੰ ਸਮਝਣ ਜੋਗਾ ਕਰਦੇ। ਗੁਰਬਾਣੀ ਬਾਰ-ਬਾਰ ਇਸ਼ਾਰਾ ਕਰ ਰਹੀ ਹੈ: "ਜੀਅਹੁ ਮੈਲੇ ਬਾਹਰਹੁ ਨਿਰਮਲ"। ਇਹ ਧਿਆਨ ਯੋਗ ਵਿਚਾਰ ਹੈ ਕਿ ੧੮ਵੇ ਅੰਕ ਵਿੱਚ ਇਹ ਦਸਿਆ ਗਿਆ ਸੀ ਕਿ "ਕਰਮੀ ਸਹਜੁ ਨ ਊਪਜੈ" ਪਰ ਜੇਕਰ ਜੀਵ ਕਰਮ ਕਾਂਡਾਂ ਵਿੱਚ ਹੀ ਫਸਿਆ ਰਹੇ ਤਾਂ ਉਸਦਾ ਨਤੀਜਾ ਕੀ ਹੁੰਦਾ ਹੈ ਉਹ ੧੯ਵੇਂ ਅੰਕ ਵਿੱਚ ਆ ਗਿਆ:

"ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ"

ਸਾਰੇ ਹੀ ਜੀਵਨ ਦੀ ਬਾਜ਼ੀ ਮਾਨੋ ਜੂਏ ਵਿੱਚ ਹਾਰ ਦਿਤੀ। ਇਹ ਜੀਵਨ ਉਸਦਾ ਰਚਾਇਆ ਹੋਇਆ ਇਕ ਖੇਲ ਹੈ। ਇਸ ਵਿੱਚ ਜੀਵ ਨੂੰ ਧਰਮ ਦੀ ਖੇਡ ਖੇਡਣ ਲਈ ਭੇਜਿਆ ਗਿਆ ਸੀ। ਜੀਵ ਇਸਤਰੀ ਨੂੰ ਚਾਹੀਦਾ ਤਾਂ ਇਹ ਸੀ ਕਿ ਉਹ ਐਸੀ ਚਾਲ ਚਲਦਾ ਜਿਸ ਨਾਲ ਉਹ ਇਹ ਖੇਡ ਜਿਤ ਕੇ ਜਾਂਦਾ ।

"ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ" (ਪੰਨਾ ੪੭੪)

ਹੇ ਜੀਵ ਇਸਤਰੀ ਤੂੰ ਐਸੀ ਕੌਡੀ ਸੁੱਟ ਕਿ ਪ੍ਰਮਾਤਮਾ ਦੇ ਕੋਲ ਜੀਵਨ ਦੀ ਬਾਜ਼ੀ ਹਾਰਕੇ ਨ ਜਾਂਵੇਂ। ਤੇਰੀ ਕੋਸ਼ਿਸ਼ ਇਹ ਹੋਣੀ ਚਾਹੀਦੀ ਹੈ ਕਿ ਤੂੰ ਜੀਵਨ ਦੀ ਇਹ ਖੇਡ ਜਿੱਤੇਂ। ਇਹ ਹੁਣ ਤੂੰ ਮਨ ਨਾਲ ਫੈਸਲਾ ਕਰ ਲੈ ਕਿ ਪ੍ਰਮਾਤਮਾ ਵਾਲੀ ਬਾਜ਼ੀ ਜਿੱਤਣੀ ਹੈ ਜਾਂ ਦੁਨੀਆਂ ਵਾਲੀ ਬਾਜ਼ੀ ਜਿੱਤਣੀ ਹੈ। ਜਿਨਾਂ ਨੇ ਦੁਨੀਆਂ ਵਾਲੀ ਬਾਜ਼ੀ ਜਿੱਤਨ ਦੀ ਕੋਸ਼ਿਸ਼ ਕੀਤੀ ਉਹਨਾਂ ਨੂੰ ਇਕ ਬਹੁਤ ਆਸਾਧ ਰੋਗ ਲਗ ਗਿਆ:

"ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ"

'ਤਿਸਨਾ' ਤੋਂ ਭਾਵ ਹੈ ਤ੍ਰਿਸ਼ਨਾ? ਜਦੋਂ ਭਾਂਵੇ ਕਿਸੇ ਕੋਲ ਕਿਤਨੀ ਵੀ ਧੰਨ ਦੌਲਤ ਹੋਵੇ ਅਤੇ ਉਹ ਫਿਰ ਵੀ ਘੱਟ ਲੱਗੇ ਤਾਂ ਗੁਰਬਾਣੀ ਮੁਤਾਬਿਕ ਉਸ ਜੀਵ ਨੂੰ ਤ੍ਰਿਸ਼ਨਾ ਦਾ ਰੋਗ ਚੰਬੜ ਗਿਆ ਹੈ। ਇਸ ਰੋਗ ਦਾ ਇਕੱਲਾ ਦੌਲਤ ਨਾਲ ਹੀ ਸੰਬੰਧ ਨਹੀਂ ਹੈ। ਜਿਤਨਾ ਵੀ ਹੁਸਨ ਹੈ ਉਨ੍ਹਾਂ ਕਾਫੀ ਨਹੀਂ ਹੋਰ ਹੋਣਾ ਚਾਹੀਦਾ ਹੈ, ਜਿਤਨੀ ਵੀ ਜਵਾਨੀ ਹੈ ਉਤਨੀਂ ਕਾਫੀ ਨਹੀਂ ਹੋਰ ਹੋਣੀ ਚਾਹੀਦੀ ਹੈ, ਜਿੰਨੀ ਵੀ ਸ਼ੋਹਰਤ ਹੈ ਉਹ ਕਾਫੀ ਨਹੀਂ, ਹੋਰ ਜ਼ਿਆਦਾ ਹੋਣੀ ਚਾਹੀਦੀ ਏ, ਭਾਵ ਕਿ ਜਿੱਥੇ ਵੀ "ਹੋਰ ਹੋਣਾ ਚਾਹੀਦਾ ਹੈ" ਆ ਗਿਆ, ਉਹ ਤ੍ਰਿਸ਼ਨਾ ਬਣ ਗਈ। ਪਰ ਜਿੱਥੇ ਮਨ ਵਿੱਚ ਇਹ ਆ ਜਾਏ ਕਿ ਇਹ ਤਾਂ ਜ਼ਰੂਰਤ ਤੋਂ ਜ਼ਿਆਦਾ ਹੈ, ਉੱਥੇ ਸੰਤੋਖ ਆ ਜਾਏਗਾ। ਜਿਸਨੂੰ ਸੰਤੋਖ ਆ ਗਿਆ ਉਹ ਵੰਡਣਾ ਸ਼ੁਰੂ ਕਰ ਦੇਵੇਗਾ, ਉਹ ਸਾਂਝਾ ਕਰਨਾ ਸ਼ੁਰੂ ਕਰ ਦੇਵੇਗਾ। ਜਿਹਦੇ ਮਨ ਵਿੱਚ ਇਹ ਆ ਗਿਆ ਕਿ ਇਹ ਜ਼ਰੂਰਤ ਤੋਂ ਜ਼ਿਆਦਾ ਹੈ; ਉਹ ਕਿਸੇ ਹੋਰ ਲੋੜਵੰਦ ਨੂੰ ਦੇ ਦੇਵੇਗਾ। ਇਸੇ ਕਰਕੇ ਗੁਰਬਾਣੀ ਨੇ ਕਿਹਾ ਹੈ ਕਿ ਕਰਮ ਕਾਂਡ ਤ੍ਰਿਸ਼ਨਾ ਦੇ ਰੋਗ ਦੀ ਜੜ੍ਹ ਹੈ ਕਿਉਂਕਿ ਇਕ ਕਰਮ ਕਾਂਡੀ ਧਾਰਮਿਕ ਕਿਰਿਆ ਕਿਸੇ ਖਵਾਹਿਸ਼ ਨੂੰ ਪੂਰਾ ਕਰਨ ਲਈ ਹੀ ਕਰਦਾ ਹੈ। ਜਿਹੜਾ ਹੋਰ ਦੇ ਹੋਰ ਇਕੱਠਾ ਕਰਨ ਦੇ ਚੱਕਰ ਵਿੱਚ ਪਿਆ ਹੋਵੇ ਉਹਨੂੰ ਇਹ ਗਲ ਕਿਸ ਤਰ੍ਹਾਂ ਯਾਦ ਰਹੇਗੀ ਕਿ ਮੈਂ ਮਰਨਾ ਵੀ ਹੈ। ਉਹਦੇ ਕੋਲ ਐਸਾ ਸੋਚਣ ਦਾ ਸਮਾ ਹੀ ਨਹੀਂ। ਪੰਜਾਬ ਦੇ ਵਿੱਚ ਤਾਂ ਇਹ ਕਹਾਵਤ ਹੀ ਬਣ ਗਈ ਹੈ ਕਿ 'ਮਰਨ ਦਾ ਵੇਹਲ ਨਹੀਂ ਹੈ'। ਭਾਸ਼ਾ ਨੂੰ ਅਸੀਂ ਐਸਾ ਅਜੀਬ ਤਰੀਕੇ ਨਾਲ ਵਰਤਣ ਲੱਗ ਪਏ ਹਾਂ ਕਿ ਕਬੀਰ ਜੀ ਨੇ ਵੀ ਕਹਿ ਦਿੱਤਾ ਕਿ ਇਨਸਾਨ ਦੀ ਭਾਸ਼ਾ ਵੇਖ ਕੇ ਰੋਣਾ ਆਂਉਦਾ ਹੈ।

"ਰੰਗੀ ਕੋ ਨਾਰੰਗੀ ਕਹੇਂ ਬਨੋ ਦੂਧ ਸੇ ਖੋਆ, ਚਲਤੀ ਕੋ ਗਾਡੀ ਕਹੇਂ ਦੇਖ ਕਬੀਰਾ ਰੋਆ"।

ਭਗਤ ਕਬੀਰ ਜੀ ਕਹਿੰਦੇ ਹਨ ਕਿ ਮੈਨੂੰ ਤੇ ਰੋਣਾ ਆਉਂਦਾ ਹੈ। ਜਿਹੜਾ ਫਲ ਹਮੇਸ਼ਾ ਰੰਗਦਾਰ ਹੁੰਦਾ ਹੈ ਇਹਦਾ ਨਾਮ ਨਾ-ਰੰਗੀ ਰੱਖਿਆ ਹੋਇਆ ਹੈ। ਜਿਹੜੀ ਚੀਜ ਐਸੀ ਮਿਹਨਤ ਨਾਲ ਲੱਭ ਕੇ ਦੁੱਧ ਵਿੱਚੋਂ ਕਢੀ ਹੈ ਉਹਦਾ ਨਾਮ ਖੋਆ ਰੱਖ ਦਿਤਾ ਹੈ ਖੋਇਆ ਦਾ ਮਤਲਬ ਹੁੰਦਾ ਜਿਹੜਾ ਗਵਾਚ ਜਾਏ। ਉਹ ਗਲ ਤਾਂ ਬਿਲਕੁਲ ਉਲਟ ਹੋ ਗਈ ਹੈ। ਇਸੇ ਤਰਾਂ ਜਿਹੜੀ ਚੀਜ਼ ਤੁਰ ਪਈ ਜਾਂ ਰਿੱੜ ਪਈ ਉਹਦਾ ਨਾਂ ਗੱਡੀ ਰੱਖ ਦਿੱਤਾ ਹਾਲਾਂਕਿ ਗੱਡੀ ਦਾ ਮਤਲਬ ਹੈ ਜਮੀਨ ਵਿੱਚ ਗੱਡਿਆ ਹੋਇਆ, ਜਿਹੜਾ ਚਲੇ ਹੀ ਨ, ਹਿਲੇ ਹੀ ਨ। ਕਬੀਰ ਜੀ ਕਹਿੰਦੇ ਹਨ ਜਿਹੜੀ ਚੀਜ਼ ਤੁਰ ਪਈ ਉਹਦਾ ਨਾਂ ਗੱਡੀ ਰੱਖ ਦਿੱਤਾ ਹੈ। ਮੈਂ ਕਰਾਂ ਕੀ; ਇਨਸਾਨ ਦੀ ਤਾਂ ਸਾਰੀ ਭਾਸ਼ਾ ਹੀ ਉਲਟ ਗਈ ਹੈ। ਜਦ ਇਹ ਲੱਫਜ਼ ਹੀ ਗਲਤ ਚੁਣਦਾ ਹੈ ਤਾਂ ਇਹ ਬ੍ਰਹਮ ਗਿਆਨ ਦੀ ਗਲ ਕਿਸ ਤਰ੍ਹਾਂ ਸਮਝੇਗਾ? ਮੈਨੂੰ ਤਾਂ ਇਨਸਾਨ ਦੀ ਤਕਦੀਰ ਤੇ ਰੋਣਾ ਆਉਂਦਾ ਹੈ ਕਿਉਂਕਿ ਇਹ ਲਫਜ਼ ਨੂੰ ਵਰਤਣ ਲੱਗਾ ਸੋਚਦਾ ਹੀ ਨਹੀਂ, ਕਿ ਮੈਂ ਕਹਿਣ ਕੀ ਲੱਗਾਂ। ਸੋ ਗੁਰਬਾਣੀ ਕਹਿ ਰਹੀ ਕਿ

ਜਿਹੜੇ ਤ੍ਰਿਸ਼ਨਾ ਦੇ ਚੱਕਰ ਵਿੱਚ ਪਏ ਹੋਣ, ਉਹਨਾਂ ਨੂੰ ਮੌਤ ਯਾਦ ਨਹੀਂ ਰਹਿ ਜਾਂਦੀ ਤੇ ਜਿੰਨਾਂ ਨੂੰ ਮੌਤ ਯਾਦ ਨਹੀਂ ਉਹਨਾਂ ਨੂੰ ਤਾਂ ਪ੍ਰਮਾਤਮਾ ਯਾਦ ਆ ਹੀ ਨਹੀਂ ਸਕਦਾ।

ਉਹ ਆਪਣੀ ਤ੍ਰਿਸ਼ਨਾਵਾਂ ਨੂੰ ਪੂਰਾ ਕਰਨ ਵਿੱਚ ਇਸਤਰਾਂ ਗਵਾਚਿਆ ਹੋਇਆ ਹੈ ਕਿ:

"ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ"

ਨਾਮ ਦੀ ਤਾਂ ਕਿਸੇ ਨੇ ਗਲ ਹੀ ਨਹੀਂ ਕਰਨੀ। ਜੇ ਕਦੇ ਸਾਨੂੰ ਇਹੋ ਜਿਹਾ ਮੌਕਾ ਮਿਲਦਾ ਵੀ ਹੈ ਅਤੇ ਅਸੀਂ ਹਫਤੇ ਬਾਦ ਹੀ ਸੰਗਤ ਰੂਪ ਵਿੱਚ ਇਕੱਠੇ ਹੁੰਦੇ ਹਾਂ ਤੇ ਇਨ੍ਹਾਂ ਸਟੇਜਾਂ ਦੇ ਉਤੋਂ ਤੁਹਾਨੂੰ ਕੋਈ ਤਾਂ ਕਹਾਣੀ ਸੁਣਾ ਕੇ ਚਲਾ ਜਾਏਗਾ, ਕੋਈ ਗਾਥਾ ਸੁਣਾ ਦਏਗਾ। ਬੱਸ ! ਨ ਆਪ ਨਾਮ ਜੱਪਣਾ ਹੈ, ਨ ਜੱਪਣ ਦੀ ਗਲ ਕਰਨੀ ਹੈ ਕਿ ਨਾਮ ਜੱਪਣਾ ਹੁੰਦਾ ਕੀ ਹੈ, ਇਹ ਕਿੰਞ ਕਰਨਾ ਚਾਹੀਦਾ ਹੈ ਆਦਿ। ਇਸਤਰਾਂ ਦੀ ਕੋਈ ਵਿਚਾਰ ਕਰਨੀ ਹੀ ਨਹੀਂ। ਬਸ ਬੜੀਆਂ ਚੱਟ ਪੱਟੀਆਂ ਕਹਾਣੀਆਂ ਜਿੰਨੀਆਂ ਮਰਜੀ ਸੁਣ ਲਓ। ਔਰ ਗੁਰਬਾਣੀ ਕਹਿ ਰਹੀ ਹੈ ਕਿ ਭੋਲਿਆ ਇਹ ਸਭ ਤ੍ਰਿਸ਼ਨਾਂ ਦਾ ਰੂਪ ਹੈ। ਨਾਮ ਤੋਂ ਮੁਨਕਰ ਹੋਣਾ, ਨਾਮ ਦੀ ਗਲ ਨੂੰ ਨ ਸੁਣਨਾ, ਨ ਕਰਨਾ, ਨ ਵਿਚਾਰਨਾ, ਨਾਮ ਨੂੰ ਨ ਕਮਾਣਾ, ਇਹ ਸਭ ਕਰਮ ਕਾਂਡ ਦਾ ਹਿੱਸਾ ਹੈ ਅਤੇ ਜਿੰਨ੍ਹਾਂ ਚਿਰ ਇਹਦੇ ਵਿੱਚ ਫੱਸਿਆ ਹੋਇਆ ਏਂ ਉਨ੍ਹਾਂ ਚਿਰ ਸਾਰਾ ਜੀਵਨ ਬੇਤਾਲ ਰਹੇਗਾ। ਤਾਲ ਸ਼ਬਦ ਗੀਤ ਸੰਗੀਤ ਦਾ ਹਿੱਸਾ ਹੈ। ਤੱਬਲਾ ਵਜਾਣ ਵਾਲੇ ਦੇ ਜੁੰਮੇਵਾਰੀ ਹੁੰਦੀ ਹੈ ਕਿ ਗਾਣ ਵਾਲੇ ਨਾਲ ਤਾਲ ਰੱਖਕੇ ਤੱਬਲਾ ਵਜਾਏ। ਜੇਕਰ ਦੋਵੇਂ ਆਪਸ ਵਿੱਚ ਇਕ ਤਾਲ ਵਿੱਚ ਨਹੀ ਰਹਿ ਸਕਦੇ ਤਾਂ ਉਹਨੂੰ ਕਹਿੰਦੇ ਹਨ ਕਿ ਰਾਗੀ ਬੇਤਾਲੇ ਹੋ ਗਏ, ਗਾਣ ਵਾਲਾ ਜਾ ਵਜਾਣ ਵਾਲਾ। ਜ਼ਿੰਦਗੀ ਦਾ ਬੇਤਾਲ ਹੋ ਜਾਣਾ ਤੋਂ ਭਾਵ ਹੈ ਕਿ ਉਹਦੇ ਵਿੱਚ ਕੋਈ ਇਕਸਾਰਤਾ ਨਾ ਰਹਿ ਜਾਣੀ। ਸੋ ਗੁਰਬਾਣੀ ਦਾ ਅਟੱਲ ਫੈਸਲਾ ਹੈ ਕਿ ਜਦ ਸਾਰਾ ਜੀਵਨ ਹੀ ਬੇਤਾਲ ਹੋ ਗਿਆ ਤਾਂ ਇਸ ਜੀਵਨ ਦੀ ਬਾਜ਼ੀ ਤਾਂ ਹਾਰੀ ਹੀ ਜਾਏਗੀ:

"ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ"

ਜਿਹੜੀ ਲੱਗਦੀ ਹੈ ਕਿ ਹੈ ਪਰ ਹੁੰਦੀ ਨਹੀਂ ਉਸਨੂੰ ਗੁਰਬਾਣੀ ਨੇ ਕੂੜ ਕਿਹਾ ਹੈ। ਸੰਸਾਰ ਲੱਗਦਾ ਹੈ ਕਿ ਇਹ ਹੈ ਪਰ ਸੰਸਾਰ ਤਾਂ ਸਾਰਾ ਹੀ ਚਲਾਇਮਾਨ ਹੈ, ਇਥੇ ਤਾਂ ਕੁਝ ਵੀ ਸਥਿਰ ਨਹੀਂ ਰਹਿ ਸਕਦਾ। ਇਸੇ ਕਰਕੇ ਤਾਂ ਗੁਰਬਾਣੀ ਨੇ ਇਸ਼ਾਰਾ ਕੀਤਾ ਸੀ:

"ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ" (ਪੰਨਾ ੪੬੮)

ਪਰ ਮਜ਼ੇ ਦੀ ਗਲ ਇਹ ਹੈ ਕਿ ਉਸੇ ਹੀ ਬਾਣੀ ਦੇ ਵਿੱਚ ਇਸ਼ਾਰਾ ਕੀਤਾ ਗਿਆ:

"ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ" (ਪੰਨਾ ੪੬੩)

ਇਸੇ ਨੂੰ ਤਾਂ ਗੁਰਬਾਣੀ ਨੇ ਬੁਝਾਰਤਾਂ ਕਿਹਾ ਹੈ। ਇਸ ਵਿੱਚ ਭੇਦ ਇਹ ਹੈ ਕਿ ਜਿੰਨਾ ਚਿਰ ਜੀਵ ਬਾਹਰ ਨਾਲ ਜੁੜਿਆ ਹੋਇਆ ਹੈ ਉਸਨੂੰ ਜੋ ਵੀ ਦਿਸੇਗਾ ਉਹ ਸਭ ਕੂੜ ਹੈ। ਪਰ ਜਦੋਂ ਉਹੀ ਜੀਵ ਆਪਨੇ ਅੰਦਰ ਨਾਲ ਜੁੜੇਗਾ ਤਾਂ ਉਸਨੂੰ ਪਤਾ ਲਗੇਗਾ ਕਿ ਇਸ ਮਾਇਆ ਦੇ ਵਿੱਚ ਇਸਨੂੰ ਬਣਾਉਣ ਵਾਲਾ ਅੰਦਰ ਹੀ ਬੈਠਾ ਹੋਇਆ ਹੈ। ਤਦ ਇਸਦੀ ਭਾਸ਼ਾ ਬਦਲ ਜਾਏਗੀ ਅਤੇ ਬੋਲ ਉਠੇਗਾ:

"ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ ਸਚੇ ਆਕਾਰ ॥
ਸਚੇ ਤੇਰੇ ਕਰਣੇ ਸਰਬ ਬੀਚਾਰ ॥ (ਪੰਨਾ ੪੬੩)

ਭਾਹਰ ਦੀ ਅੱਖ ਤਾਂ ਜੋ ਵੀ ਵੇਖ ਰਹੀ ਹੈ ਉਹ ਤੇ ਸਭ ਕੂੜ ਹੀ ਹੈ ਪਰ ਜੇ ਇਹ ਅੱਖਾਂ ਬੰਦ ਕਰਕੇ ਅੰਦਰ ਦੀ ਅੱਖ ਸ਼ਬਦ ਦੀ ਕਮਾਈ ਨਾਲ ਖੁਲ ਗਈ ਤਾਂ ਫਿਰ ਇਹੀ ਨਜ਼ਰ ਆਏਗਾ ਕਿ "ਇਹੁ ਜਗੁ ਸਚੈ ਕੀ ਹੈ ਕੋਠੜੀ"। ਸੋ ਗੁਰੂਦੇਵ ਨੇ ਇਸ਼ਾਰਾ ਕੀਤਾ ਕਿ ਜੋ ਕਰਮ ਕਾਂਡ ਹੈ ਇਹ ਸਿਵਾਏ ਵਾਸਨਾਵਾਂ ਤੋਂ ਹੋਰ ਕੁਝ ਪੈਦਾ ਨਹੀਂ ਕਰ ਸਕਦਾ, ਸਿਵਾਏ ਇਹ ਤੈਨੂੰ ਪ੍ਰਮਾਤਮਾ ਤੋਂ ਦੂਰ ਲੈ ਜਾਏ, ਹੋਰ ਕੁਝ ਨਹੀਂ ਕਰ ਸਕਦਾ। ਸਾਨੂੰ ਆਪਣਾ ਰਸਤਾ ਬਦਲਣ ਦੀ ਲੋੜ ਹੈ, ਸਾਨੂੰ ਆਪਣੀ ਸੋਚਣੀ ਬਦਲਣ ਦੀ ਲੋੜ ਹੈ, Direction ਬਦਲਣ ਦੀ ਲੋੜ ਹੈ। ਅਤੇ Direction ਕੀ ਬਦਲਣੀ ਹੈ ਅਤੇ ਕਿਸ ਤਰ੍ਹਾਂ ਬਦਲਣੀ ਹੈ ਉਹ ਅਗਲੇ ਅੰਕ ਵਿੱਚ ਦਸਿਆ ਜਾ ਰਿਹਾ ਹੈ ।

ਜੀਅਹੁ ਨਿਰਮਲ ਬਾਹਰਹੁ ਨਿਰਮਲ ॥ ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥
ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥ ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥
ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ ॥੨●॥

ਅੰਦਰ ਦੀ ਯਾਤਰਾ ਇਥੋਂ ਸ਼ੁਰੂ ਕਰਨੀ ਹੈ। ਧਿਆਨ ਰਹੇ ਕਿ ਇਹ ਨਹੀਂ ਕਿਹਾ ਕਿ ਬਾਹਰੋਂ ਗੰਦਾ ਹੋ ਜਾਏ। ਬਾਹਰ ਦੀ ਸਫਾਈ ਸ਼ਰੀਰ ਦੀ ਤੰਦਰੁਸਤੀ ਦੇ ਨਾਲ ਸੰਬੰਧ ਰੱਖਦੀ ਹੈ। ਤੀਰਥਾਂ ਦਾ ਇਸ਼ਨਾਨ ਮਨ ਵਿੱਚ ਹੰਕਾਰ ਤਾਂ ਪੈਦਾ ਕਰ ਸਕਦਾ ਹੈ ਪਰ ਮਨ ਬਾਰੇ ਕੁਛ ਨਹੀਂ ਕਰ ਸਕਦਾ। ਤੀਰਥਾਂ ਦਾ ਇਸ਼ਨਾਨ ਮਨ ਦਾ ਹੰਕਾਰ ਨਹੀਂ ਉਤਾਰ ਸਕਦਾ ਕਿਉਂਕਿ ਉਹ ਕਰਮ ਕਾਂਡ ਹੈ। ਇਹ ਕਿਸੇ ਇਕ ਬ੍ਰਹਮ ਗਿਆਨੀ ਦਾ ਵਿਚਾਰ ਨਹੀਂ ਹੈ। ਜਿਤਨੇ ਵੀ ਬ੍ਰਹਮ ਗਿਆਨੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬੈਠੇ ਹਨ ਉਹ ਸਾਰੇ ਇਕ ਆਵਾਜ਼ ਵਿੱਚ ਕਹਿ ਰਹੇ ਹਨ ਕਿ ਕੋਈ ਵੀ ਕਰਮ ਕਾਂਡ ਅੰਦਰ ਦੀ ਯਾਤਰਾ ਵਿੱਚ ਸਹਾਇਕ ਨਹੀ ਹੋ ਸਕਦਾ। ਬਿਨਾਂ ਭਗਤੀ ਤੋਂ ਗਲ ਨਹੀਂ ਬਣਨੀ। ਇਹ ਯਾਤਰਾ ਜੀਵ ਇਸਤਰੀ ਦੇ ਅੰਤਰੀਵ ਤੋਂ ਸ਼ੁਰੂ ਹੁੰਦੀ ਹੈ।

"ਜੀਅਹੁ ਨਿਰਮਲ" ਅੰਦਰੋਂ ਸਫਾਈ ਸ਼ੁਰੂ ਕਰਨੀ ਚਾਹੀਦੀ ਹੈ, ਬਾਹਰੋਂ ਨਹੀਂ। ਪਰ ਇਸ ਦਾ ਮਤਲਬ ਇਹ ਵੀ ਨਹੀਂ ਹੈ ਕਿ ਬਾਹਰ ਦੀ ਸਫਾਈ ਨੂੰ ਛੱਡ ਹੀ ਦੇਣਾ ਹੈ ਇਸ ਕਰਕੇ ਨਾਲ ਹੀ ਕਹਿ ਦਿਤਾ ਗਿਆ ਹੈ; "ਬਾਹਰਹੁ ਨਿਰਮਲ"। ਇਸ ਭੇਦ ਨੂੰ ਹਿਰਦੇ ਵਿੱਚ ਵਸਾਉਣ ਦੀ ਲੋੜ ਹੈ। ਜਿਤਨਾ ਵੀ ਇਨਸਾਨ ਕਿਸੇ ਚੀਜ਼ ਤੋਂ ਨਫਰਤ ਕਰਕੇ ਦੂਰ ਹੋਣ ਦੀ ਕੋਸ਼ਿਸ਼ ਕਰੇਗਾ ਉਤਨਾਂ ਹੀ ਜ਼ਿਆਦਾ ਉਹਦੇ ਨਾਲ ਬੱਝ ਜਾਏਗਾ। ਜਿਵੇਂ-ਜਿਵੇਂ ਮਨ ਦੇ ਵਿੱਚ ਇਹ ਆਏ ਕਿ ਇਹ ਨਹੀਂ ਹੋਣਾ ਚਾਹੀਦਾ, ਇਹ ਵੀ ਨਹੀਂ ਕਰਨਾ, ਉਹਦੇ ਕੋਲ ਨਹੀਂ ਬੈਠਣਾ, ਉਹ ਮਨ ਪ੍ਰਮਾਤਮਾ ਦੇ ਨੇੜੇ ਨਹੀਂ ਜਾ ਰਿਹਾ, ਉਹ ਉਲਟੇ ਦੂਰ ਜਾ ਰਿਹਾ ਹੈ। ਭਗਤੀ ਮਾਰਗ ਵਿੱਚ ਇਹ ਵੀ ਸਹੀ ਹੈ ਅਤੇ ਉਹ ਵੀ ਸਹੀ ਹੈ ਕਹਿਣ ਵਾਲਾ ਸਵਭਾਵ ਬਨਾਣਾ ਪੈਂਦਾ ਹੈ ।

"ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥" (ਪੰਨਾ ੧੩੮੧)

ਜਿਸ ਨੂੰ ਮੰਦਾ-ਚੰਗਾ ਨਜ਼ਰ ਆਉਂਦਾ ਹੈ ਉਹ ਪ੍ਰਮਾਤਮਾ ਤੋਂ ਦੂਰ ਹੈ, ਗੁਰੂ ਦੇ ਸ਼ਬਦ ਤੋਂ ਦੂਰ ਹੈ, ਗੁਰੂ ਕੋਲੋਂ ਦੂਰ ਹੈ। ਉਹ ਬਾਹਰੋਂ ਨਿਰਮਲ ਤਾਂ ਹੋ ਸਕਦਾ ਹੈ ਪਰ ਅੰਦਰੋਂ ਨਿਰਮਲ ਨਹੀਂ ਹੈ। ਜਿਸ ਤਰ੍ਹਾਂ ਦੀ ਕਰਨੀ ਸਤਿਗੁਰੂ ਨੇ ਦੱਸੀ ਹੈ ਜੇ ਉਹ ਕਮਾਣ ਲੱਗ ਜਾਏ ਤਾਂ ਜੀਓ ਨਿਰਮਲ ਹੋਣਾ ਸ਼ੁਰੂ ਹੋ ਜਾਏਗਾ। ਜਿਨ੍ਹਾਂ ਵੀ ਵੀਰਾਂ, ਬਜ਼ੁਰਗਾਂ, ਭੈਣਾਂ ਨੇ ਪਿਛਲੇ ੫●, ੬●, ੭● ਸਾਲ ਤੋਂ ਇਕ ਖਾਸ ਕਰਮ ਕਾਂਡ ਨਿਭਾਇਆ ਹੈ ਉਹ ਆਪਣੇ ਆਪ ਅੰਦਰ ਝਾਤੀ ਮਾਰ ਕੇ ਇਹ ਦੇਖਣ ਕਿ ਉਸ ਕਰਮ ਦੇ ਨਾਲ ਹੰਕਾਰ, ਲੋਭ, ਮੋਹ, ਵਾਸਨਾ, ਅਤੇ ਕ੍ਰੋਧ, ਇਹਨਾਂ ਪੰਜਾਂ ਵਿਚੋਂ ਕੋਈ ਚੀਜ਼ ਘਟੀ ਹੈ ਕਿ ਨਹੀਂ। ਜੇ ਉਹਨਾਂ ਪੰਜਾਂ ਚੋਰਾਂ ਚੋਂ ਕੋਈ ਇੱਕ ਚੀਜ਼ ਘੱਟ ਗਈ ਹੈ ਤਾਂ ਤੇ ਉਹ ਕਰਮ ਕਾਂਡ ਕਰਦੇ ਰਹਿਣਾ ਚਾਹੀਦਾ ਹੈ। ਪਰ ਜੇ ਉਹਦੇ ਨਾਲ ਪੰਜੇ ਹੀ ਵੱਧ ਗਏ ਹਨ ਤਾਂ ਇਹਦਾ ਮਤਲਬ ਇਹ ਹੈ ਕਿ ਅਸੀਂ ਜਿਥੋਂ ਚਲੇ ਸਾਂ ਅਜੇ ਉੱਥੇ ਹੀ ਬੈਠੇ ਹੋਏ ਹਾਂ। ਇਸੇ ਕਰਕੇ ਗੁਰਬਾਣੀ ਨੇ ਇਸ਼ਾਰਾ ਕੀਤਾ ਸੀ

“ਗੁਰਿ ਕਹਿਆ ਸਾ ਕਾਰ ਕਮਾਵਹੁ ॥
ਗੁਰ ਕੀ ਕਰਣੀ ਕਾਹੇ ਧਾਵਹੁ ॥ ਨਾਨਕ ਗੁਰਮਤਿ ਸਾਚਿ ਸਮਾਵਹੁ” (ਪੰਨਾ ੯੩੩)

ਗੁਰੂ ਦੀਆਂ ਕਹਾਣੀਆਂ ਦੁਹਰਾਕੇ ਸਾਨੂੰ ਕੋਈ ਫਾਇਦਾ ਨਹੀਂ ਹੋ ਸਕਦਾ। ਮਿਸਾਲ ਵਜੋਂ ਜੇ ਗੁਰਦੇਵ ਕਿਸੇ ਠੱਗ ਨੂੰ ਸੱਜਣ ਬਣਾ ਆਏ ਹਨ ਉਹ ਤਾਂ ਸੱਜਣ ਬਣ ਗਿਆ ਪਰ ਇਹ ਕਹਾਣੀ ਦੁਹਰਾਕੇ ਸਾਡਾ ਕੀ ਬਦਲਿਆ ਹੈ। ਕੀ ਅਸੀਂ ਵੀ ਸੱਜਣ ਬਣ ਗਏ ਹਾਂ। ਇਸ ਕਰਕੇ ਗੁਰਬਾਣੀ ਨੇ ਕਿਹਾ ਹੈ ਕਿ ਉਹ ਜੋ ਗੁਰਦੇਵ ਕਹਿ ਰਹੇ ਹਨ ਉਹਨੂੰ ਕਰ।

“ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ ॥” (ਪੰਨਾ ੩੧੨)

ਗੁਰਬਾਣੀ ਬੜੀ ਹੀ ਸਾਫ ਅਤੇ ਸਿੱਧੀ ਗਲ ਕਹਿ ਰਹੀ ਹੈ ਕਿ ਉਹ ਜੋ ਤੁਹਾਨੂੰ ਕਿਹਾ ਗਿਆ ਹੈ ਉਸਦੀ ਕਮਾਈ ਕਰੋ। ਹੋਰ ਨਵੀਆਂ ਟਕਸਾਲਾਂ ਖੜੀਆਂ ਕਰਨ ਦੀ ਲੋੜ ਨਹੀਂ ਬਲਕਿ:

“ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥ ਘੜੀਐ ਸਬਦੁ ਸਚੀ ਟਕਸਾਲ” (ਪੰਨਾ ੮)

ਸਾਡੀ ਇਕੋ ਹੀ ਟਕਸਾਲ ਹੈ, ਬਾਕੀ ਸਭ ਗੱਲਾਂ ਖਤਮ। ਜੇਕਰ ਉਸ ਪਾਸੇ ਚੱਲ ਪਏਂਗਾ ਤਾਂ:

“ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ”

“ਸੋਇ” ਪਹੁੰਚਣ ਤੋਂ ਭਾਵ ਹੈ ਉਡੱਦੀ-ਉਡੱਦੀ ਗਲ ਕਿਤੇ ਦੀ ਕਿਤੇ ਪਹੁੰਚ ਜਾਣੀ। ਜੋ ਜੀਵ ਸ਼ਬਦ ਦੀ ਸਚੀ ਟਕਸਾਲ ਘੱੜਣ ਵਿੱਚ ਮਗਨ ਹੋ ਗਿਆ ਹੈ ਉਸਨੂੰ ਮਾਇਆ ਛੂਹੇਗੀ ਵੀ ਨਹੀਂ, ਉਸ ਪਾਸ ਬਸ ਇਕ ਹੀ ਮਨਸਾ ਰਹਿ ਜਾਏਗੀ, ਇਕ ਹੀ ਆਸ਼ਾ ਰਹਿ ਜਾਏਗੀ ਅਤੇ ਉਹ ਹੈ ਜਿੱਥੋਂ ਆਇਆ ਸੀ ਉਹਦੇ ਵਿੱਚ ਅਭੇਦ ਹੋਣ ਦੀ। ਸਿਵਾਏ ਉਸ ਪਰਮ ਸੱਚੁ ਵਿੱਚ ਸਮਾ ਜਾਣ ਦੇ ਬਾਕੀ ਸਾਰੀਆਂ ਚਾਹਵਾਂ ਹੌਲੀ ਹੌਲੀ ਦੂਰ ਹੋ ਜਾਣਗੀਆਂ।

“ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥ ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ ॥”

ਜੀਵਨ ਵਿੱਚ ਜਿੰਨਾ ਨੈ ਸਚੁ ਦਾ ਵਪਾਰ ਕਰ ਲਿਆ ਹੈ ਅਸਲੀ ਵਣਜਾਰੇ ਉਹੀ ਹਨ। ਉਹਨਾ ਮੰਨ ਸਦਾ ਹੀ ਨਿਰਮਲ ਰਹਿੰਦਾ ਹੈ ਤਾਂਹੀਓ ਤਾਂ ਗੁਰੂ ਵੀ ਉਹਨਾ ਦੇ ਸਦਾ ਨਾਲ ਰਹਿੰਦਾ ਹੈ। ਗੁਰੂ ਦੇ ਨਾਲ ਸਦਾ ਰਹਿਣ ਤੋਂ ਗੁਰਬਾਣੀ ਦਾ ਕੀ ਭਾਵ ਹੋ ਸਕਦਾ ਹੈ?

“ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮੑਾਲੇ” (ਪੰਨਾ ੩੯੪)

ਇਸ ਵਿਚਾਰ ਵਲ ਜਰਾ ਧਿਆਨ ਦਿਉ। ਜੇਕਰ ਗੁਰੂ ਸਰੀਰਕ ਰੂਪ ਵਿੱਚ ਹੈ ਤਾਂ ਉਹ ਸਾਡੇ ਨਾਲ ਸਦਾ ਕਿਸ ਤਰ੍ਹਾਂ ਰਹਿ ਸਕਦਾ ਹੈ? ਸਦਾ ਨਾਲ ਤਾਂ ਸ਼ਬਦ ਗੁਰੂ ਹੀ ਰਹਿ ਸਕਦਾ ਹੈ। ਇਸੇ ਕਰਕੇ ਗੁਰਸਿੱਖ ਨੂੰ ਨਿਰਆਕਾਰ ਦੀ ਪੂਜਾ ਨਾਲ ਜੋੜਿਆ ਗਿਆ ਹੈ, ਕਿਸੇ ਤਰਾਂ ਦੇ ਵੀ ਆਕਾਰ ਨਹੀਂ। ਪਰ ਸ਼ਬਦ ਗੁਰੂ ਕਿਸਨੂੰ ਮਿਲਦਾ ਹੈ, ਅਤੇ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਉਹ ਅਗਲੇ ਅੰਕ ਵਿੱਚ ਦਸਿਆ ਗਿਆ ਹੈ–

ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥ ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥
ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥

ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥
ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥

ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥
ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ ॥
ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥
ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥
ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥

ਹੁਣ ਇਹ ਬੜੀ ਔਖੀ ਯਾਤਰਾ ਹੈ। "ਸਨਮੁਖ" ਹੋਣ ਤੋਂ ਭਾਵ ਹੈ ਗੁਰੂ ਦੇ ਸ਼ਬਦ ਦਾ ਤੀਰ ਸਿਧਾ ਇਮਾਨਦਾਰੀ ਨਾਲ ਛਾਤੀ ਵਿੱਚ ਖਾ ਸਕਣਾ, ਚੋਟ ਖਾ ਕੇ ਸਹਿ ਸਕਣੀ। ਗੁਰਬਾਣੀ ਨੇ ਇਸ਼ਾਰਾ ਕੀਤਾ ਸੀ:

"ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ" (ਪੰਨਾ ੪੪੯)

ਐਥੇ ਗੁਰਬਾਣੀ ਇਕ ਬੜੀ ਹੀ ਪਿਆਰੀ ਵਿਚਾਰ ਪੇਸ਼ ਕਰ ਰਹੀ ਹੈ। ਬਾਣੀ ਦੇ ਸ਼ਬਦ ਦਾ ਤੀਰ ਤਾਂ ਬਹੁਤ ਹੀ ਪਿਆਰ ਵਾਲਾ ਹੈ ਪਰ ਉਹ ਐਸਾ ਤੀਰ ਹੈ ਜੋ ਕਦੀ ਵੀ ਚੀਰ ਕੇ ਦੂਜੇ ਪਾਸੇ ਨਹੀਂ ਨਿਕਲ ਜਾਂਦਾ। ਇਹ ਤੀਰ ਤਾਂ 'ਅਣੀਆਂ' ਵਾਲਾ ਤੀਰ ਹੈ। ਜਿਸ ਤੀਰ ਦੇ ਪਿਛੇ ਇਕ ਤਰ੍ਹਾਂ ਦੀਆਂ ਤਾਰਾਂ ਲਗੀਆਂ ਹੁੰਦੀਆਂ ਸਨ ਉਨ੍ਹਾਂ ਨੂੰ ਅਣੀਆ ਕਿਹਾ ਜਾਂਦਾ ਸੀ, ਉਹ ਤੀਰ ਸਰੀਰ ਦੇ ਬਾਹਰ ਨਹੀਂ ਨਿਕਲਦਾ, ਆਰ-ਪਾਰ ਨਹੀਂ ਹੁੰਦਾ। ਬਾਣੀ ਦੇ ਸ਼ਬਦ ਦਾ ਐਸਾ ਤੀਰ ਜਿਹੜਾ ਕਿ ਅੰਦਰ ਹੀ ਰਹਿ ਜਾਏ, ਅਤੇ ਉਹ ਅੰਦਰ ਜ਼ਖਮ ਕਰ ਦੇਵੇ ਤਾਂ ਕਿ ਸ਼ਬਦ ਦੀ ਕਮਾਈ ਕਰਨ ਦਾ ਚਾਉ ਪੈਦਾ ਹੋਵੇ। ਜਿਤਨਾ ਚਿਰ ਜੋ ਗਲ ਗੁਰੂ ਦੇ ਮੂੰਹ ਵਿੱਚੋਂ ਨਿਕਲੀ ਹੈ ਉਹ ਸਿੱਧੀ ਗੁਰਸਿਖ ਦੇ ਹਿਰਦੇ ਦੇ ਵਿੱਚ ਤੀਰ ਬਣਕੇ ਨਹੀਂ ਵੱਜੀ ਉਤਨਾਂ ਚਿਰ ਉਹ ਸਿੱਖ ਕਹਿਲਾਉਣ ਦਾ ਹੱਕਦਾਰ ਹੀ ਨਹੀਂ ਹੈ।

"ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ" ।'

ਇਹ ਬੜੀ ਅਨੋਖੀ ਘਟਨਾ ਹੈ। ਐਸੀਆਂ ਘਟਨਾਵਾਂ ਬੜੀਆਂ ਘੱਟ ਹੁੰਦੀਆਂ ਹਨ। ਏਸੇ ਕਰਕੇ ਬਾਬੇ ਨਾਨਕ ਵਰਗੀ ਜੋਤ ਇਸ ਧਰਤੀ ਤੇ ੭● ਸਾਲ ਤੋਂ ਉੱਪਰ ਰਹੀ ਔਰ ਕੇਵਲ ਇਕ ਜੀਵ ਇਸਤਰੀ ਐਸੀ ਚੋਟ ਖਾ ਸਕੀ, ਸਿਰਫ ਇਕ ਜੀਵ ਇਸਤਰੀ ਹੀ ਪਰਵਾਨ ਹੋਈ। ਸੰਗਤਾਂ ਤਾਂ ਬਾਕੀ ਬਹੁਤ ਸਨ। ਸਾਰਿਆਂ ਨੂੰ ਇਕੋ ਜਿਹੀ ਹੀ ਸਿਖਿਆ ਦਿੱਤੀ ਜਾ ਰਹੀ ਸੀ। ਕਿਸੇ ਕੋਲੋਂ ਕੁੱਝ ਵੀ ਲੁਕਾਇਆ ਨਹੀ ਸੀ ਜਾ ਰਿਹਾ। ਪਰ ਅਸੀਂ ਉਸ ਗੁਰਦੇਵ ਦੇ ਪੁੱਤਰ ਬਣਕੇ ਵੀ ਉਸਦੀ ਗਲ ਨਾਂ ਮੰਨ ਸਕੇ ।

"ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ" (ਪੰਨਾ ੯੬੭)

ਅਸਾਂ ਇਸ ਤੁੱਕ ਦੀ ਵਿਆਖਿਆ ਕਰ ਦਿੱਤੀ ਕਿ ਇਥੇ ਗੁਰਦੇਵ ਦੇ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਅਤੇ ਲਖਮੀ ਦਾਸ ਦੀ ਗਲ ਹੋ ਰਹੀ ਹੈ। ਪਰ ਇਹ ਤਾਂ ਧੁਰ ਕੀ ਬਾਣੀ ਹੈ, ਇਸ ਵਿੱਚ ਕਿਸੇ ਉਤੇ ਜ਼ਾਤੀ ਚੋਟ ਕਰਨ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਨਹੀਂ ਭੋਲਿਉ ਇਥੇ ਸਾਰੀ ਉਹ ਜਨਤਾ ਜੋ ਗੁਰੂ ਘਰ ਨਾਲ ਜੁੜਨ ਲਈ ਤਿਆਰ ਤਾਂ ਹੋਈ ਪਰ ਗੁਰਦੇਵ ਦੇ ਸ਼ਬਦ ਦੇ ਤੀਰਾਂ ਨੂੰ ਛਾਤੀ ਸਿੱਧੀ ਅਗੇ ਕਰਕੇ ਖਾਣ ਲਈ ਤਿਆਰ ਨਾ ਹੋਏ। ਇਥੇ ਸਾਡੀ ਸਭ ਦੀ ਗਲ ਹੋ ਰਹੀ ਹੈ।

"ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ ॥" (ਪੰਨਾ ੩੧੨)

ਗੁਰਬਾਣੀ ਨੇ ਤਾਂ ਸਾਫ ਹੀ ਕਹਿ ਦਿਤਾ ਹੈ ਕਿ ਜੇ ਤੂੰ ਗੁਰੂ ਨਾਨਕ ਦੇ ਘਰ ਦਾ ਪੁੱਤਰ ਬਣਨਾ ਚਾਹੁੰਦਾ ਹੈਂ ਤਾਂ ਹਰੀ ਦੇ ਨਾਮ ਦਾ ਜਾਪ ਕਰ। ਜੇਕਰ ਹਰੀ ਨੂੰ ਨਹੀਂ ਜਪਿਆ ਤਾਂ ਫੇਰ ਤੂੰ ਉਹਨਾਂ ਪੁੱਤਰਾਂ ਵਿੱਚੋ ਹੈ ਜਿੰਨ੍ਹਾ ਤੇ ਇਹ ਲਾਈਨ ਢੁੱਕਦੀ ਹੈ "ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ"। ਜੋ ਕੁਝ ਅਸੀਂ ਰੋਜ਼ ਕਰਦੇ ਪਏ ਹਾਂ ਉਹ ਕਰਨ ਲਈ ਸਾਨੂੰ ਕਿਤੇ ਵੀ ਨਹੀ ਕਿਹਾ ਗਿਆ। ਸਿਰਫ ਜੱਪਣ ਲਈ ਕਿਹਾ ਸੀ, ਭਗਤੀ ਕਰਨ ਲਈ ਕਿਹਾ ਸੀ। ਪਰ ਅਸਾਂ ਉਹੀ ਛੱਡ ਦਿੱਤਾ। ਜੇਕਰ ਗੁਰਦੇਵ ਦੀ ਸਿਖਿਆ ਕਮਾਈ ਹੁੰਦੀ ਤਾਂ:

"ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ"

ਇਹ ਹੁਣ "ਜੀਅਹੁ ਰਹੈ ਗੁਰ ਨਾਲੇ" ਯਾਤਰਾ ਅੰਦਰ ਦੀ ਹੋ ਜਾਏਗੀ, ਇਹ ਯਾਤਰਾ ਬਾਹਰ ਦੀ ਹੋ ਹੀ ਨਹੀਂ ਸਕਦੀ। ਹੁਣ ਜੀਅਹੁ ਨੇ ਸ਼ਬਦ ਗੁਰੂ ਦੇ ਨਾਲ ਜੁੜ ਜਾਣਾ ਹੈ ਬਸ਼ਰਤਿ ਕਈ ਗੁਰਦੇਵ ਦੇ ਸੱਨਮੁਖ ਹੋ ਕੇ ਸ਼ਬਦ ਦਾ ਤੀਰ ਖਾ ਕੇ ਸਹਿਨ ਕਰ ਲਵੇ। ਜੇਕਰ ਸੱਚ ਮੁੱਚ ਇਹ ਹੋ ਜਾਏ ਤਾਂ ਉਸਦਾ ਪਤਾ ਕਿੰਝ ਲਗੇਗਾ, ਤਾਂ ਜਵਾਬ ਆਇਆ:

"ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥
ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥"

ਉਹ "ਮੈਂ" ਨੂੰ ਛੱਡ ਕੇ, ਆਪੇ ਨੂੰ ਛੱਡਕੇ, ਜੋ ਪੜਿਆ ਸੁਣਿਆ ਲਿਖਿਆ ਵਿਚਾਰਿਆ ਹੈ ਉਹਨੂੰ ਸਾਰਾ ਇਕ ਪਾਸੇ ਛੱਡਕੇ ਗੁਰਸ਼ਬਦ ਨੂੰ ਆਪਣੇ ਅੰਤਰੀਵ ਵਿੱਚ ਸੰਭਾਲ ਲਵੇਗਾ। ਜਿਹੜਾ ਗੁਰੂ ਦੇ ਸਨਮੁਖ ਹੋ ਗਿਆ ਹੋਵੇ, ਉਸਦੀ ਪਹਿਚਾਨ ਹੀ ਇਹ ਹੈ ਕਿ:

"ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥
ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥"

ਜੋ ਗੁਰਸਿਖ ਆਪਾ ਤਿਆਗ ਕੇ ਸ਼ਬਦ ਗੁਰੂ ਦੇ ਸਰਣੀ ਲਗ ਗਿਆ ਹੈ ਉਹੀ ਸਹੀ ਰੂਪ ਵਿੱਚ ਸਨਮੁਖ ਹੋਇਆ ਮੰਨਿਆਂ ਜਾ ਸਕਦਾ ਹੈ ਪਰ ਜਿਹੜੇ ਸਨਮੁਖ ਨਹੀਂ ਹੋਏ ਉਹ ਗੁਰ ਤੋਂ ਵੇਮੁਖ ਕਹਿਲਾਏ ਜਾਣਗੇ:

ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥
ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ ॥
ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥
ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥
ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥

ਅਗਰ ਤੂੰ ਸਨਮੁਖ ਹੋਣਾ ਨਹੀਂ ਸਿਖਿਆ ਤਾਂ ਸਨਮੁਖ ਦਾ ਉਲਟ ਹੈ ਬੇਮੁਖ, ਭਾਵ ਮੂੰਹ ਦਾ ਪਰੇ ਹੋ ਜਾਣਾ ਜਾਂ ਪਿੱਠ ਕਰਕੇ ਤੁਰ ਪੈਣਾ। ਮਿਸਾਲ ਵਜੋਂ ਸੂਰਜ ਤਾਂ ਸਦਾ ਇਕੋ ਜਿਹਾ ਹੀ ਰਹਿੰਦਾ ਹੈ। ਤੁਸੀਂ ਉਹਦੇ ਵੱਲ ਮੂੰਹ ਕਰਕੇ ਚਲੋ ਤੇ ਪਰਛਾਈਂ ਪਿੱਛੇ ਹੋ ਜਾਏਗੀ, ਪਿੱਠ ਕਰਕੇ ਚਲ ਪਵੋ ਤੇ ਪਰਛਾਈਂ ਅੱਗੇ ਹੋ ਜਾਏਗੀ। ਇਸੇ ਤਰਾਂ ਗੁਰੂ ਦੇ ਸ਼ਬਦ ਦਾ ਪਰਭਾਵ ਤੇ ਅਜ ਵੀ ਉਸੇ ਤਰ੍ਹਾਂ ਦਾ ਹੈ। ਇਹ ਸਾਡੀ ਮਰਜ਼ੀ ਹੈ ਕਿ ਉਸਨੂੰ ਅਸਾਂ ਸਹੀ ਤਰੀਕੇ ਨਾਲ ਕਮਾਉਣਾ ਕਿ

ਨਹੀਂ। ਜੇਕਰ ਅਸਾਂ ਹੁਜੱਤਾਂ ਕਰਨੀਆਂ ਹਨ, ਬੈਹਿਸਾਂ ਕਰਨੀਆਂ ਹਨ ਤਾਂ ਤੇ ਸਾਡਾ ਕੁਝ ਭਲਾ ਨਹੀਂ ਹੋ ਸਕਦਾ, ਗੁਰ ਸ਼ਬਦ ਦੀ ਕਮਾਈ ਬਿਨਾ ਅਸੀਂ ਮੁਕਤੀ ਨਹੀਂ ਪਾ ਸਕਦੇ। ਜਿਹੜੇ ਗੁਰਦੇਵ ਦੇ ਦਸੇ ਮੁਤਾਬਿਕ ਭਗਤੀ ਨਹੀਂ ਕਰ ਸਕਦੇ ਉਹ ਗੁਰਦੇਵ ਤੋਂ ਬੇਮੁਖ ਹਨ। ਉਹ ਗੁਰੂ ਦੇ ਸਾਹਮਣੇ ਹੋ ਕੇ ਇਹ ਚਿਹਰਾ ਵਿਖਾ ਹੀ ਨਹੀਂ ਸਕਦੇ। ਹਰ ਬ੍ਰਹਮ ਗਿਆਨੀ ਦਾ ਇਹੀ ਵਿਚਾਰ ਹੈ ਭਾਂਵੇਂ ਕਬੀਰ ਜੀ ਨੂੰ ਪੁੱਛ ਕੇ ਵੇਖ ਲਉ, ਫਰੀਦ ਜੀ ਨਾਲ ਗੱਲਾਂ ਕਰ ਲਉ, ਨਾਮਦੇਵ ਜੀ ਦੇ ਵਿਚਾਰ ਸੁਨ ਲਉ, ਉਹ ਸਭ ਇਹੀ ਸੁਝਾਵ ਦੇ ਰਹੇ ਹਨ। ਉਹ ਵੀ ਸਭ ਗ੍ਰਹਿਸਥੀ ਸਨ, ਉਨ੍ਹਾਂ ਨੇ ਵੀ ਟੱਬਰ ਪਾਲੇ ਸਨ, ਮਗਰ ਉਨ੍ਹਾਂ ਨੇ ਸੱਤ-ਚਿੱਤ ਆਨੰਦ ਦੀ ਅਵਸਥਾ ਨੂੰ ਪ੍ਰਾਪਤ ਕਰਕੇ ਦੁਨੀਆਂ ਨੂੰ ਦਿਖਾਇਆ। ਗ੍ਰਹਿਸਥ ਵਿੱਚ ਰਹਿੰਦਿਆਂ ਹੋਇਆਂ ਜਿਨ੍ਹਾਂ ਨੇ ਏਸ ਗਲ ਨੂੰ ਨਹੀਂ ਮੰਨਣਾ ਉਹਨਾ ਬਾਰੇ ਹਜ਼ੂਰ ਨੇ ਕਹਿ ਦਿੱਤਾ ਕਿ ਉਹ ਬੇਮੁਖ ਹਨ। ਇਹਦੇ ਵਿੱਚ ਕੋਈ ਸ਼ੱਕ ਨਹੀਂ ਕਿ ਉਹ ਬਾਹਰੋਂ ਗੁਰਮੁੱਖ ਲੱਗਦੇ ਹੋਣਗੇ। ਪਰ ਉਹਨਾ ਉਤੇ "ਜੀਅਹੁ ਮੈਲੇ ਬਾਹਰਹੁ ਨਿਰਮਲ" ਦੀ ਤੁੱਕ ਬਿਲਕੁਲ ਠੀਕ ਢੁੱਕਦੀ ਹੈ। ਉਹ ਅੰਦਰੋਂ ਮੈਲੇ ਹਨ ਅਤੇ ਰਹਿਣਗੇ। ਉਹ ਦੁਨੀਆਂ ਦੇ ਸਾਹਮਣੇ ਚਿੱਟੇ ਜ਼ਰੂਰ ਹਨ, ਉਹਨਾਂ ਨੇ ਦੁਨੀਆਂ ਦੀ ਬਾਜ਼ੀ ਭਾਵੇਂ ਜਿੱਤੀ ਹੋਵੇ ਪਰ ਸਾਹਿਬ ਦੇ ਸਾਹਮਣੇ ਉਹ ਬਾਜ਼ੀ ਹਾਰ ਚੁੱਕੇ ਹਨ। ਜੇਕਰ ਅਸੀਂ ਉਹਨਾ ਵਿੱਚ ਨਹੀਂ ਸ਼ਾਮਿਲ ਹੋਣਾ ਚਾਹੁੰਦੇ ਤਾਂ ਗੁਰਦੇਵ ਇਸ਼ਾਰਾ ਫੁਰਮਾਉਂਦੇ ਹਨ:

"ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ ॥"

ਇਹ ਗਲ ਉਤਨੀ ਦੇਰ ਬਣਨੀ ਨਹੀਂ ਜਿਨ੍ਹਾਂ ਚਿਰ ਸਤਿਗੁਰੂ ਦੀ ਉਹ ਸ਼ਬਦ ਦੀ ਕਮਾਈ ਦੇ ਨਾਲ ਨਾ ਜੁੜਿਉਂ। ਫਿਰ ਪਿਆਰ ਨਾਲ ਵਾਪਸ ਬੁਲਾਂਦੇ ਹਨ ਅਤੇ ਸਮਝਾਂਦੇ ਹਨ:

"ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥
ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥"

ਬਹੁਤ ਜੂਨਾਂ ਵਿੱਚ ਭਟਕ ਚੁਕੇ ਹਾਂ। ਜੇਕਰ ਮੁਕਤੀ ਦਾ ਚਾਉ ਜਾਗਿਆ ਹੈ ਤਾਂ ਇਸ ਸ਼ਬਦ ਗੁਰੂ ਦਾ ਪੱਲਾ ਪੱਕੜੀਏ ਅਤੇ ਜੋ ਸਿਖਾਇਆ ਜਾ ਰਿਹਾ ਹੈ ਉਸਨੂੰ ਸ਼ਰਦਾ ਅਤੇ ਨਿਮਰਤਾ ਦੀ ਭਾਵਨਾ ਨਾਲ ਸਿਖੀਏ। ਜਿੰਨ੍ਹਾਂ ਚਿਰ ਗੁਰੂ ਦੇ ਸ਼ਬਦ ਦੀ ਕਮਾਈ ਦਾ ਚਾਉ ਨਹੀਂ ਪੈਦਾ ਹੋਏਗਾ। ਉਨ੍ਹਾਂ ਚਿਰ ਇਹ ਚਾਉ ਪੂਰਾ ਨਹੀਂ ਹੋ ਸਕਦਾ। ਇਹ ਗੁਰੂਦੇਵ ਦਾ ਫੈਸਲਾ ਹੈ, ਇਹ ਗੁਰਬਾਣੀ ਦਾ ਫੈਸਲਾ ਹੈ, ਇਹ ਕਿਸੇ ਆਮ ਜੀਵ ਦਾ ਫੈਸਲਾ ਨਹੀਂ ਹੈ। ਗੁਰੂ ਕਿਰਪਾ ਕਰੇ ਕਿ ਸਾਡੇ ਮਨ ਦੇ ਵਿੱਚ ਉਹ ਚਾਓ ਪੈਦਾ ਹੋਵੇ। ਇਹ ਸਾਡੇ ਪੱਥਰ ਹਿਰਦੇ ਉਤੇ ਹਥੌੜੇ ਦੀਆਂ ਚੋਟਾਂ ਹਨ, ਗੁਰੂ ਕਿਰਪਾ ਕਰੇ ਕਿ ਕਿਤੇ ਦਰਾਰ ਪੈ ਰਹੀ ਹੋਵੇ।

ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ ॥
ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥੨੩॥

ਧੁਰ ਕੀ ਬਾਣੀ ਨੂੰ ਕੇਵਲ ਭਾਸ਼ਾ ਵਿਗਿਆਨ ਦੇ ਆਧਾਰ ਤੇ ਨਹੀਂ ਵਿਚਾਰਿਆ ਅਤੇ ਸਮਝਿਆ ਜਾ ਸਕਦਾ। ਸਾਰੀ ਗੁਰਬਾਣੀ ਵਿੱਚ ਕਈ ਐਸੀਆਂ ਬੁਝਾਰਤਾਂ ਹਨ ਜੋ ਕੇਵਲ ਗੁਰਬਾਣੀ ਹੀ ਹੱਲ ਕਰ ਸਕਦੀ ਹੈ। ਗੁਰਬਾਣੀ ਕਾਵੀਏ ਰੂਪ ਵਿੱਚ ਵੀ ਇਸੇ ਕਰਕੇ ਹੈ ਇਸ ਵਿੱਚ ਅਲੰਕਾਰਾਂ ਦਾ ਖੁੱਲਕੇ ਪ੍ਰਯੋਗ ਕੀਤਾ ਜਾ ਸਕੇ। ਹਰ ਅਲੰਕਾਰ ਵਿਚਾਰਨ ਵਾਲੇ ਦੀ ਅੰਤਰੀਵ ਆਵਸਥਾ ਮੁਤਾਬਿਕ ਅਲੱਗ ਭੇਦ ਪ੍ਰਗਟ ਕਰ ਦੇਂਦਾ ਹੈ। ਪਿਛੇ ਅਸੀਂ ਸਨਮੁਖ ਅਤੇ ਬੇਮੁਖ ਵਿੱਚ ਗੁਰਬਾਣੀ ਦੇ ਆਧਾਰ ਤੇ ਫਰਕ ਸਮਝਣ ਦੀ ਕੋਸ਼ਿਸ਼ ਕੀਤੀ ਸੀ। ਹੋ ਸਕਦਾ ਹੈ ਕਈ ਵਿਦਵਾਨ ਇਸ ਨਾਲ ਸਹਿਮਤ ਨਾ ਹੋਣ ਕਿਉਂਕਿ ਉਹ ਗੁਰਸਿਖ ਦਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਮੱਥਾ ਟੇਕਣ ਨੂੰ ਹੀ ਸਨਮੁਖ ਹੋਣਾ ਸਮਝਦੇ ਹੋਣ। ਉਹਨਾ ਦੀ ਦਲੀਲ ਇਹ ਹੈ ਕਿ ਜਦ ਸ਼੍ਰੀ ਗੁਰੂ ਗ੍ਰੰਥ ਸਾਹਿਬ ਦਸਾਂ ਹੀ ਪਾਤਸ਼ਾਹੀਆਂ ਦੀ ਜਾਗਤੀ ਜੋਤ ਹੈ ਤਾਂ ਇਸਦੇ ਸਨਮੁਖ ਹੋਣ ਬਾਰੇ ਹੀ ਗੁਰਬਾਣੀ ਵਿੱਚ ਜ਼ਿਕਰ ਕੀਤਾ ਗਿਆ ਹੈ, ਪਰ ਦਾਸ ਇਸ ਦਲੀਲ ਨਾਲ ਸਹਿਮਤ ਨਹੀਂ। ਸਨਮੁਖ ਹੋਣ ਦੀ ਪ੍ਰੀਭਾਸ਼ਾ ਗੁਰਬਾਣੀ ਖ਼ੁਦ ਦੇ ਰਹੀ ਹੈ:

"ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥
ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥"

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਸਾਂ ਹੀ ਪਾਤਸ਼ਾਹੀਆਂ ਦੀ ਜਾਗਤੀ ਜੋਤ ਬੈਠੀ ਹੈ, ਇਸ ਵਿੱਚ ਕੋਈ ਵੀ ਸਿਖ ਕਿੰਤੂ ਨਹੀਂ ਕਰ ਸਕਦਾ। ਪਰ ਸਰੀਰਕ ਤੌਰ ਤੇ ਆ ਕੇ ਮੱਥਾ ਟੇਕਣ ਨੂੰ ਗੁਰੂਦੇਵ ਸਨਮੁਖ ਹੋਣਾ ਨਹੀਂ ਕਹਿ ਰਹੇ। "ਆਪੁ ਛਡਿ" ਇਹ ਸਨਮੁਖ ਹੋਣ ਦੀ ਸਹੀ ਨਿਸ਼ਾਨੀ ਹੈ। ਅਸੀਂ ਜਿੰਨ੍ਹਾਂ ਚਿਰ ਵੀ ਗੁਰੂ ਦਰਬਾਰ ਵਿੱਚ ਬੈਠੇ ਹਾਂ ਤਾਂ 'ਮੈਂ' ਨਾਲ ਹੀ ਜੁੜੀ ਹੋਈ ਹੈ। ਜਦ 'ਮੈਂ' ਦੀ ਭਾਵਨਾ ਨਾਲ ਲੈ ਕੇ ਆਏ ਹਾਂ, ਆਪੇ ਦੀ ਭਾਵਨਾ ਨਾਲ ਲੈ ਕੇ ਆਏ ਹਾਂ, ਤਾਂ ਗੁਰੂ ਦੇ ਸਾਹਮਣੇ ਸਾਡੀ ਆਪਣੀ "ਮੈਂ" ਤਾਂ ਜ਼ਰੂਰ ਆ ਜਾਏਗੀ। ਪ੍ਰੰਤੂ ਗੁਰਦੇਵ ਤਾਂ ਆਪਾ ਛੱਡਣ ਦੀ ਸ਼ਰਤ ਪਹਿਲੇ ਪੂਰੀ ਕਰਨ ਲਈ ਕਹਿ ਰਹੇ ਹਨ। ਇਸ ਕਰਕੇ ਆਪਣੀ ਮਨ ਮੱਤ ਨਾਲ ਗੁਰਬਾਣੀ ਨੂੰ ਵਿਚਾਰਣਾ ਸਾਡੀ ਆਤਮਿਕ ਉਨੱਤੀ ਵਿੱਚ ਮਦਦ ਨਹੀ ਕਰ ਸਕਦੀ। ਇਸ ਕਰਕੇ ਦਾਸ ਐਸੀਆਂ ਦਲੀਲਾਂ ਦਾ ਕਾਇਲ ਨਹੀਂ ਹੈ। ਵੈਸੇ ਵੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਹੋਂਦ ਪੰਜਵੇ ਮਹਿਲ ਵੇਲੇ ਹੋਈ ਅਤੇ ਇਹ ਬਾਣੀ ਤੀਸਰੇ ਮਹਿਲ ਦੇ ਮੁਖਾਰਬਿੰਦ ਤੋਂ ਆ ਰਹੀ ਹੈ। ਇਸ ਕਰਕੇ ਇਸ ਜਗਹ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਲ ਇਸ਼ਾਰਾ ਹੋਣਾ ਬੜਾ ਨਮੁਮਕਿਨ ਲਗਦਾ ਹੈ। ਬਾਕੀ ਫੈਸਲਾ ਪਾਠਕ ਖ਼ੁਦ ਕਰ ਸਕਦੇ ਹਨ।

ਜੋ ਗੁਰੂ ਦੇ ਸਨਮੁਖ ਹੋ ਗਿਆ ਉਸਦਾ ਪਿਆਰ ਸਿਰਫ ਗੁਰੂ ਦੇ ਨਾਲ ਹੀ ਬਚੇਗਾ, ਬਾਕੀ ਸਭ ਪਿਆਰ ਛੁਟ ਜਾਣਗੇ। ਉਹ "ਗੁਰ ਬਿਨੁ ਅਵਰੁ ਨ ਜਾਣੈ ਕੋਏ" ਵਾਲੀ ਆਵਸਥਾ ਵਿੱਚ ਜੀਉਣਾ ਸ਼ੁਰੂ ਕਰ ਦੇਵੇਗਾ। ਅਸੀਂ ਰੋਜ਼ ਪੜ੍ਹਦੇ ਹਾਂ "ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥" ਪਰ ਕੀ ਸਾਡਾ ਸ਼ਬਦ ਦੇ ਨਾਲ ਪਿਆਰ ਹੈ? ਉਲਟਾ ਸਾਡਾ ਤਾਂ ਸ਼ਬਦ ਦੇ ਨਾਲ ਤਕਰਾਰ ਹੈ, ਹੁੱਜ਼ਤ ਹੈ, ਦਲੀਲਬਾਜ਼ੀ ਹੈ। ਜੇਕਰ ਉਸਦੇ ਸ਼ਬਦ ਨਾਲ ਪਿਆਰ ਹੋ ਜਾਏ ਤਾਂ ਉਹ ਸ਼ਬਦ ਸਾਡੇ ਨਾਲ ਬਰਾਬਰ ਦਾ ਪਿਆਰ ਕਰੇਗਾ। ਉਹ ਸ਼ਬਦ ਦੱਸੇਗਾ ਕਿ ਮੈਂ ਕੀ ਸੁਨੇਹਾ ਲੈ ਕੇ ਆਇਆਂ ਹਾਂ, ਉਸਦੇ ਵਿੱਚ ਕੀ ਭੇਦ ਛੁਪਿਆ ਬੈਠਾ ਹੈ। ਪਰ ਸਾਡਾ ਪਿਆਰ ਸਹੀ ਨਹੀਂ ਹੈ, ਜਿਨ੍ਹਾਂ ਦਾ ਸ਼ਬਦ ਨਾਲ ਪਿਆਰ ਹੋ ਜਾਂਦਾ ਹੈ ਉਹਨਾਂ ਬਾਰੇ ਗੁਰਬਾਣੀ ਨੇ ਆਵਾਜ਼ ਦੇ ਕੇ ਕਿਹਾ:

"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥"

ਲਓ ਇਥੇ ਫੇਰ ਰੁਕਣਾ ਪਏਗਾ। ਇਥੇ ਅੱਖਰ ਆਇਆ ਹੈ "ਸਚੀ ਬਾਣੀ"। ਔਰ ਧਿਆਨ ਦਿਓ, ਗੁਰਬਾਣੀ ਦਾ ਸੱਚ ਸਿਰਫ਼ ਇੱਕੋ ਹੀ ਹੈ। ਗੁਰਬਾਣੀ ਦੇ ਸੱਚ ਦੋ ਨਹੀਂ ਹੋ ਸਕਦੇ। ਅਸੀਂ ਭੁਲੇਖਾ ਖਾ ਜਾਂਦੇ ਹਾਂ ਕਿ ਸਹੀ ਕੀ ਹੈ ਅਤੇ ਸਚੁ ਕੀ ਹੈ। ਜਦੋਂ ਕੋਈ ਸਾਨੂੰ ਕਹੇ ਦੋ ਜਮਾ ਦੋ ਚਾਰ ਹੁੰਦੇ ਹਨ ਤਾਂ ਅਸੀਂ ਕਹਿੰਦੇ ਹਾਂ ਕਿ ਇਹ ਸਹੀ ਹੈ, ਪਰ ਇਹਨੂੰ ਸੱਚਾਈ ਨਹੀਂ ਕਿਹਾ ਜਾ ਸਕਦਾ। ਉਸ ਗਲ ਨੂੰ ਜਿਸਨੂੰ ਬਹੁਤ ਸਾਰੇ ਰਲ ਮਿਲ ਕੇ ਮੰਨ ਲੈਣ ਉਸਨੂੰ ਸਹੀ ਤਾਂ ਕਿਹਾ ਜਾ ਸਕਦਾ ਹੈ ਪਰ ਉਹ ਸੱਚੁ ਨਹੀਂ ਕਹਿਲਾ ਸਕਦੀ। ਅਗਰ ਮੇਰੇ ਮਾਂ ਬਾਪ ਨੇ ਮੇਰਾ ਨਾਂ ਗੋਪਾਲ ਸਿੰਘ ਰੱਖਿਆ ਹੁੰਦਾ ਤੇ ਜੋ ਮੈਂ ਹਾਂ ਉਹ ਫੇਰ ਵੀ ਉਹ ਹੀ ਹੁੰਦਾ। ਜੇ ਉਹਨਾਂ ਨੇ ਜਸਵੰਤ ਸਿੰਘ ਰੱਖਿਆ ਤਾਂ ਵੀ ਮੈਂ ਉਹ ਹੀ ਹਾਂ। ਮੇਰਾ ਨਾਮ ਬਦਲਣ ਨਾਲ ਮੈਂ ਬਦਲ ਨਹੀਂ ਜਾਵਾਂਗਾ। ਇਸ ਕਰਕੇ ਮੇਰਾ ਨਾਮ ਇਕ ਸੱਚਾਈ ਨਹੀਂ ਹੈ, ਇਕ ਤਾਂ ਬਹੁ ਸੰਮਤੀ ਨਾਲ ਬਣਾਇਆ ਗਿਆ ਇਕ ਮੱਤਾ ਹੈ। ਗੁਰਬਾਣੀ ਇਸ ਚੀਜ਼ ਨੂੰ ਬੜੀ ਬਰੀਕੀ ਨਾਲ ਸਾਨੂੰ ਸਮਝਾਂਦੀ ਹੈ। ਜਦੋਂ ਗੁਰਬਾਣੀ ਨੇ ੴ ਕਹਿ ਕੇ ਅੱਗੇ ਸਤਿਨਾਮ ਲਿਖਿਆ ਸੀ ਉੱਥੇ ਇਸ ਚੀਜ਼ ਤੇ ਮੋਹਰ ਲਗਾ ਕੇ ਦਿੱਤੀ ਸੀ ਕਿ ਗੁਰਬਾਣੀ ਦੀ ਸੱਚਾਈ ਇੱਕੋ ਹੈ। ਜਿਹੜੀ ਆਪਣੇ ਆਪ ਵਿੱਚ ਸੱਚਾਈ ਹੈ, ਜੋ ਕਦੀ ਬਦਲ ਨਹੀ ਸਕਦੀ, ਇਕੱਲਾ ਉਸ ਨੂੰ ਗੁਰਬਾਣੀ ਸੱਚ ਮੰਨਦੀ ਹੈ। ਸੋ ਇਥੇ ਉਸ ਸ਼ਬਦ ਨੂੰ ਗਾਣ ਵਲ ਇਸ਼ਾਰਾ ਹੈ ਜੋ ਸਦੀਵੀ ਸਚੁ ਹੈ ਉਹ ਕੇਵਲ ਪ੍ਰਭੂ ਦਾ ਨਾਮ ਹੀ ਹੋ ਸਕਦਾ ਹੈ। ਉਸ ਬਾਣੀ ਦਾ ਜਾਪ ਕਰਨਾ ਹੈ, ਉਸ ਨੂੰ ਗਾਣਾ ਹੈ, ਉਸ ਨੂੰ ਸਿਮਰਨਾ ਹੈ ਜਿਹੜਾ ਅੱਖਰ ਸੱਚਾ ਹੈ।

"ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥"

ਧਰਤੀ ਦੇ ਉੱਤੇ ਜਿੰਨੇ ਵੀ ਬੋਲ-ਬੋਲੇ ਗਏ ਹਨ, ਜਿਤਨੇ ਵੀ ਸ਼ਬਦ ਬੋਲੇ ਗਏ ਹਨ, ਗੁਰਦੇਵ ਦਾ ਬਖਸ਼ਿਆ ਸਬਦ ਉਹਨਾਂ ਸਭ ਤੋਂ ਸਿਰਮੋਰ ਹੈ। ਬਾਕੀ ਸਾਰੇ ਬੋਲ, ਬਾਕੀ ਸਾਰੇ ਸ਼ਬਦ ਉਸ ਤੋਂ ਨੀਵੇਂ ਰਹਿ ਜਾਂਦੇ ਹਨ ਕਿਉਂ ਉਹ ਬਾਹਰ ਦੀ ਮਾਇਆ ਦੀ ਗਲ ਕਰਦੇ ਹਨ। ਐਸੇ ਸ਼ਬਦਾਂ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸ਼ਾਰਾ ਕਰਦੇ ਹਨ:

"ਸਿੰਮ੍ਰਿਤ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ ॥"

ਇਹ ਸਾਰੇ ਦੇ ਸਾਰੇ ਵੇਦ ਅਤੇ ਸ਼ਾਸਤ੍ਰ ਬਹੁਤਾਤ ਦੀ ਗਲ ਕਰਦੇ ਹਨ 'ਬਹੁ ਭੇਦ', ਅਨੇਕਤਾ ਦੀ ਗਲ ਕਰਦੇ ਹਨ; ਜਿਤਨੇ ਸ਼ਾਸਤ੍ਰ ਧਰਤੀ ਤੇ ਆਏ ਹਨ ਉਨ੍ਹਾਂ ਨੇ ਪ੍ਰਮਾਤਮਾ ਦੀ ਅਨੇਕਤਾ ਦੀ ਗਲ ਕੀਤੀ ਹੈ। ਪ੍ਰਮਾਤਮਾ ਦੀ ਕੁਦਰਤ ਦੇ ਗੀਤ ਗਾਏ ਹਨ। ਉਸ ਕਾਦਰ ਵੱਲ ਧਿਆਨ ਨਹੀਂ ਦਿੱਤਾ ਜਿਸਦੇ ਕਰਕੇ ਸਾਰਾ ਕੁਝ ਹੈ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਕਿਹਾ ਕਿ ਮੈਂ ਕੁਦਰਤ ਨੂੰ ਸਿਰਫ ਇਸ ਕਰਕੇ ਚੰਗਾ ਸਮਝਦਾ ਹਾਂ ਕਿਉਂਕਿ ਤੂੰ ਕੁਦਰਤ ਵਿੱਚ ਬੈਠਾ ਹੋਇਆਂ ਹੈਂ; "ਬਲਿਹਾਰੀ ਕੁਦਰਤਿ ਵਸਿਆ ॥ ਤੇਰਾ ਅੰਤੁ ਨ ਜਾਈ ਲਖਿਆ ॥" ਅਗਰ ਕੁਦਰਤ ਦੇ ਵਿੱਚ ਤੂੰ ਨ ਹੋਵੇਂ ਤਾਂ ਕੁਦਰਤ ਕਿਸੇ ਕੰਮ ਦੀ ਨਹੀਂ, ਸਭ ਕੂੜ ਹੈ। ਇਸੇ ਕਰਕੇ ਕੁਦਰਤ ਨੂੰ ਸਹੀ ਢੰਗ ਨਾਲ ਵੇਖਦਿਆਂ ਹੀ ਵਿਸਮਾਦ ਦੀ ਆਵਸਥਾ ਮਿਲ ਜਾਂਦੀ ਹੈ:

"ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥
-----------------------------------
ਵੇਖਿ ਵਿਡਾਣੁ ਰਹਿਆ ਵਿਸਮਾਦੁ ॥ ਨਾਨਕ ਬੁਝਣੁ ਪੂਰੈ ਭਾਗਿ ॥੧॥" (ਪੰਨਾ ੪੬੪)

ਮੈ ਅਗਨੀ ਵੇਖ ਕੇ ਵਿਸਮਾਦ ਚਲਾ ਜਾਂਦਾ ਹਾਂ ਕਿਉਂਕਿ ਉਸਦੇ ਵਿੱਚ ਤੂੰ ਨਜ਼ਰ ਆਉਂਦਾ ਹੈਂ। ਉਸ ਸੱਚਾਈ ਦੇ ਨਾਲ ਜਿਹੜਾ ਸ਼ਬਦ ਸੰਬੰਧ ਰੱਖਦਾ ਹੈ, ਉਸ ਸ਼ਬਦ ਨੂੰ ਸੱਚਾ ਕਿਹਾ ਹੈ। ਉਹ ਸ਼ਬਦ ਵਾਹਿਗੁਰੂ ਹੋ ਸਕਦਾ ਹੈ, ਉਹ ਸਤਿਨਾਮ ਹੋ ਸਕਦਾ ਹੈ, ਉਹ ਅੱਲਾਹ ਹੋ ਸਕਦਾ ਹੈ, ਉਹ ਰਾਮ ਜੋ ਸਭ ਵਿੱਚ ਰਮਿਆ ਹੋਇਆ ਹੈ ਉਸ ਲਈ ਜੋ ਸ਼ਬਦ

ਵਰਤੋਗੇ ਉਹ ਸਚਾ ਹੋਵੇਗਾ। ਇਸੇ ਕਰਕੇ ਗੁਰਬਾਣੀ ਦੀਆਂ ਇਹ ਸਭ ਤੁਕਾਂ ਸਾਡੀ ਅਗਵਾਈ ਕਰ ਰਹੀਆਂ ਹਨ:

"ਗੁਰੂ ਗੁਰੂ ਜਪਿ ਮੀਤ ਹਮਾਰੇ ॥ ਮੁਖ ਊਜਲ ਹੋਵਹਿ ਦਰਬਾਰੇ ॥" (ਪੰਨਾ ੧੯੦)
"ਗੋਬਿੰਦ ਗੋਬਿੰਦ ਕਰਿ ਹਾਂ ॥ ਹਰਿ ਹਰਿ ਮਨਿ ਪਿਆਰਿ ਹਾਂ ॥" (ਪੰਨਾ ੪੦੯)
"ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥ ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥"(ਪੰਨਾ ੪੮੭)
"ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥" (ਪੰਨਾ ੬੭੦)
"ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥" (ਪੰਨਾ ੮੮੫)
"ਰਾਮ ਰਾਮ ਬੋਲਿ ਰਾਮ ਰਾਮ ॥ ਤਿਆਗਹੁ ਮਨ ਕੇ ਸਗਲ ਕਾਮ ॥" (ਪੰਨਾ ੧੧੮੨)
"ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥"(ਪੰਨਾ ੧੪੦੩)

ਗੁਰਬਾਣੀ ਸਾਨੂੰ ਕਹਿ ਰਹੀ ਹੈ ਉਸ ਨੂੰ ਜਪੋ ਜਿਹੜਾ ਸਤਿ ਹੈ। ਜਿਸ ਅੱਖਰ ਦੇ ਨਾਲ ਵੀ ਜੀਵ ਸਤਿ ਦੇ ਨਾਲ ਜੁੜ ਸਕਦਾ ਹੈਂ ਉਹੀ ਉਸ ਲਈ ਜਾਪ ਦਾ ਅੱਖਰ ਹੈ। ਗੁਰਬਾਣੀ ਕਿਸੇ ਇਕ ਹੀ ਅੱਖਰ ਦਾ ਜਾਪ ਕਰਨ ਲਈ ਨਹੀਂ ਕਹਿ ਰਹੀ ਬਲਕਿ ਬਾਣੀ ਕਹਿ ਰਹੀ ਹੈ ਕਿ ਉਸ ਅੱਖਰ ਨੂੰ ਪੱਕੜ ਜਿਸ ਅੱਖਰ ਨੂੰ ਕਹਿੰਦਿਆਂ ਹੋਇਆਂ ਤੇਰੇ ਦਿਮਾਗ ਵਿੱਚ ਉਸ ਅੱਖਰ ਤੋਂ ਇਲਾਵਾ ਹੋਰ ਕੁਝ ਰਹੇ ਹੀ ਨ; ਨ ਤੇਰਾ ਸੰਸਾਰ, ਨ ਤੇਰਾ ਪਰਿਵਾਰ, ਨ ਤੇਰਾ ਪਿਛੋਕੜ, ਨ ਤੇਰਾ ਅਗਲਾ। ਬਸ ਤੇਰੇ ਮੂੰਹ ਵਿਚੋਂ ਅੱਖਰ ਨਿਕਲੇ ਅਤੇ ਤੇਰੀ ਬਿਰਤੀ ਸਿੱਧੀ ਉੱਥੇ ਲੱਗ ਜਾਏ। ਇਹਦੇ ਵਿੱਚ ਕੋਈ ਫ਼ਰਕ ਨਹੀਂ ਪੈਂਦਾ; ਜੇ ਤੈਨੂੰ ਅੱਲਾ ਕਹਿਣ ਦੇ ਨਾਲ ਅੱਲਾ ਯਾਦ ਆ ਗਿਆ ਹੈ ਤਾਂ ਅੱਲਾ ਤੇਰੇ ਲਈ ਅੱਖਰ ਚੰਗਾ ਹੈ। ਜੇ ਵਾਹਿਗੁਰੂ ਕਹਿਣ ਨਾਲ ਤੈਨੂੰ ਸਿੱਧਾ ਪ੍ਰਮਾਤਮਾ ਮਿਲ ਗਿਆ ਹੈ, ਉਹਦੀ ਸ਼ਕਤੀ ਦੇ ਨਾਲ ਜੁੜ ਗਿਆ ਹੈਂ, ਤਾਂ ਤੇਰੇ ਲਈ ਵਾਹਿਗੁਰੂ ਠੀਕ ਹੈ। ਪਰ ਜੇਕਰ ਵਾਹਿਗੁਰੂ ਕਹਿਣ ਦੇ ਨਾਲ ਤੈਨੂੰ ਨਾਨਕ ਯਾਦ ਆ ਗਿਆ ਹੈ ਤਾਂ ਵਾਹਿਗੁਰੂ ਅੱਖਰ ਤੇਰੇ ਲਈ ਠੀਕ ਨਹੀਂ ਹੈ ਕਿਉਂਕਿ ਨਾਨਕ ਤਾਂ ਇਕ ਸ਼ਰੀਰ ਹੈ। ਸ਼ਰੀਰ ਨੂੰ ਜੱਪਣ ਲਈ ਨਹੀਂ ਕਿਹਾ ਗਿਆ, ਬਲਕਿ ਸ਼ਕਤੀ ਨੂੰ ਜੱਪਣ ਲਈ ਕਿਹਾ ਹੈ। ਉਹੀ ਗਲ ਏਥੇ ਤੀਸਰੇ ਮਹਿਲ ਤੋਂ ਆ ਰਹੀ ਹੈ:

"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥"

ਜਿਸ ਵੀ ਇਨਸਾਨ ਨੂੰ ਆਪਣਾ ਕੋਈ ਨ ਕੋਈ ਸੁਆਰਥ ਹੈ, ਉਹਦੇ ਕੋਲੋਂ ਕੋਈ ਸੱਚਾ ਸ਼ਬਦ ਆ ਹੀ ਨਹੀਂ ਸਕਦਾ। ਗੁਰਬਾਣੀ ਦਾ ਫੁਰਮਾਨ ਹੈ:

"ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥" (ਪੰਨਾ ੪੭੦)

ਕਲਿਜੁਗ ਦੀ ਦੁਨੀਆਂ ਦੇ ਵਿੱਚ ਸਾਰੀ ਜ਼ਿੰਦਗੀ ਹੀ ਝੂਠ ਦੇ ਦੁਆਲੇ ਘੁੰਮਦੀ ਹੈ। ਉਹ ਕੂੜ ਸਿੱਧਾ ਉਹਦੇ ਨਾਲ ਨਹੀਂ ਜੋੜ ਸਕਦਾ। ਸੱਚਾ ਸ਼ਬਦ ਤਾਂ ਉਥੋਂ ਹੀ ਮਿਲੇਗਾ ਜਿਥੇ ਕੋਈ ਵੀ ਸਵਾਰਥ ਨਹੀਂ ਹੈ।

"ਸਚੀ ਬੈਸਕ ਤਿਨ੍ਾ ਸੰਗਿ ਜਿਨ ਸੰਗਿ ਜਪੀਐ ਨਾਉ ॥
ਤਿਨ੍ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ ॥" (ਪੰਨਾ ੫੨੦)

ਗੁਰਬਾਣੀ ਨੇ ਸਾਨੂੰ ਹੁਕਮ ਕੀਤਾ ਸੀ ਕਿ ਜਿਸ ਨੂੰ ਵੀ ਕੋਈ ਸੁਆਰਥ ਹੈ, ਉਹਦੇ ਨਾਲ ਦੋਸਤੀ ਵੀ ਨ ਕਰੀਂ, ਉਹਦੇ ਕੋਲ ਬੈਠੀਂ ਵੀ ਨ ਕਿਉਂਕਿ ਉਹ ਸੱਚ ਦੀ ਗਲ ਕਰ ਨਹੀਂ ਸਕਦਾ। ਪਰ ਖਿੱਮਾ ਕਰਨਾ, ਸਾਡਾ ਸਾਰਾ ਧਾਰਮਿਕ ਜਗਤ ਹੀ ਉਹਨਾਂ ਨਾਲ ਜੁੜਿਆ ਬੈਠਾ ਹੈ ਜਿਹੜੇ ਉਚ ਕੋਟੀ ਦੇ ਸੁਆਰਥੀ ਹਨ। ਤਾਂ ਕੌਣ ਸਾਨੂੰ ਸੱਚ ਦੇ ਅੱਖਰ ਆ ਕੇ ਦੱਸੇਗਾ? ਖ਼ੁੱਦ ਖੋਜਣ ਦਾ ਸਮਾਂ ਤਾਂ ਸਭ ਕੋਲ ਹੈ ਨਹੀਂ। ਬਸ ਫਿਲਮੀ ਧੁਨਾਂ ਤੇ ਗਾਏ ਹੋਏ ਸ਼ਬਦਾਂ ਦਾ ਰੱਸ ਮਾਨਣਾ,

ਕਥਾਵਾਂ ਜਾਂ ਮਨ ਘੜੰਤ ਕਹਾਣੀਆਂ ਸੁਣਨ ਦਾ ਹੀ ਰਿਵਾਜ ਬਣ ਗਿਆ ਹੈ।

ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਇਹਨਾਂ ਕੱਚੀਆਂ ਕਹਾਣੀਆਂ ਅਤੇ ਬਾਣੀਆਂ ਤੋਂ ਬੱਚੋ, ਸੱਚੇ ਅੱਖਰ ਨੂੰ ਪੱਕੜੋ। ਗੁਰਦੇਵ ਦੇ ਮੁਖਾਰਬਿੰਦ ਤੋਂ ਜਿਹੜਾ ਅੱਖਰ ਤੇਰੇ ਕੋਲ ਪਹੁੰਚਿਆ ਹੈ ਉਸ ਨੂੰ ਪੱਕੜ। ਕਿਸੇ ਸੰਤ ਸਾਧ ਕੋਲ, ਕਿਸੇ ਟਕਸਾਲ ਤੇ, ਜਾਂ ਕਿਸੇ ਫਕੀਰ ਕੋਲ ਜਾ ਕੇ ਪੁੱਛਣ ਦੀ ਲੋੜ ਹੀ ਨਹੀਂ। ਗੁਰਬਾਣੀ ਵਿਚੋਂ ਹੀ ਖੋਜ ਕਰ। ਪ੍ਰਤੂੰ ਪਹਿਲਾਂ ਉਸਦੀ ਕ੍ਰਿਪਾ ਦਾ ਪਾਤ੍ਰ ਬਣਨ ਦੀ ਕੋਸ਼ਿਸ਼ ਕਰ, ਉਸਦੀ ਭਗਤੀ ਨਾਲ ਜੁੜ ਤਾਂ ਕਿ ਉਸਦੀ ਮਿਹਰ ਦਾ ਸਦਕਾ ਤੇਰਾ ਹਿਰਦਾ ਉਸਦੇ ਸ਼ਬਦ ਲਈ ਧਰਤੀ ਦੀ ਤਰਾਂ ਹੋ ਕੇ ਆਪਣੀ ਗਹਿਰਾਈ ਵਿੱਚ ਲੈ ਜਾਵੇ।

"ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥"

ਕਿਤੇ-ਕਿਤੇ ਹੀ ਐਸੀ ਕਿਰਪਾ ਦੀ ਨਿਸ਼ਾਨੀ ਨਜ਼ਰ ਆਉਂਦੀ ਹੈ ਨਹੀਂ ਤੇ ਹਰ ਥਾਂ ਤੇ ਕੱਚੀਆਂ ਹੀ ਗੱਲਾਂ ਹਨ। ਇਹ ਹੁਣ ਸਾਡੇ ਲਈ ਇਕ ਬੁਝਾਰਤ ਬਣ ਜਾਣੀ ਹੈ। ਜੇਕਰ ਸਾਰਾ ਕੁਝ ਉਸਦੀ ਕਿਰਪਾ ਤੇ ਹੀ ਨਿਰਭਰ ਹੈ ਤਾਂ ਸਾਡੀ ਤੇ ਕੋਈ ਜੁੰਮੇਵਾਰੀ ਹੀ ਨਹੀ ਬਚੀ। ਇਹ ਭੁਲੇਖਾ ਸਾਨੂੰ ਸਭ ਨੂੰ ਬਾਰ ਬਾਰ ਪ੍ਰੇਸ਼ਾਨ ਕਰਦਾ ਹੈ। ਜੇਕਰ ਸਭ ਕੁਝ ਉਸਦੇ ਹੁਕਮ ਵਿੱਚ ਹੀ ਹੈ ਤਾਂ ਸਾਨੂੰ ਬਾਰ ਬਾਰ ਕੁਝ ਕਰਨ ਲਈ ਕਿਉਂ ਕਿਹਾ ਜਾ ਰਿਹਾ ਹੈ। ਜਦ ਉਸਦੀ ਮਿਹਰ ਹੋਵੇਗੀ ਤਾਂ ਉਹ ਆਪੇ ਹੀ ਸਭ ਕੁਝ ਕਰਵਾ ਲਵੇਗਾ। ਇਹੋ ਜਿਹੀਆਂ ਦਲੀਲਾਂ ਨਾਲ ਅਸੀਂ ਆਪਣਾ ਫਰਜ਼ ਪੂਰਾ ਕਰਨ ਤੋਂ ਬਚਾਉ ਕਰਨ ਦੀ ਕੋਸ਼ਿਸ਼ ਕਰਦੇ ਹਾਂ ਪਰ ਇਹ ਇਤਨਾ ਆਸਾਨ ਮੁਆਮਲਾ ਨਹੀਂ ਹੈ। ਸਭ ਕੁਝ ਉਸਦੀ ਰਜ਼ਾ ਵਿੱਚ ਹੋ ਰਿਹਾ ਹੈ ਅਤੇ ਸਾਡੀ ਜੁੰਮੇਵਾਰੀ ਵੀ ਹੈ। ਇਹ ਵਿਚਾਰ ਭਾਵੇਂ ਵਿਰੋਧੀ ਲਗਦੇ ਹਨ ਪਰ ਹੈ ਨਹੀਂ। ਉਸਦੀ ਮਿਹਰ ਬਾਰੇ ਬਾਣੀ ਦੋ ਕਾਰਨਾਂ ਕਰਕੇ ਯਾਦ ਦਿਲਾਦੀਂ ਹੈ। ਪਹਿਲਾ ਕਾਰਨ ਤੇ ਇਹ ਹੈ ਕਿ ਇਹ ਉਸਦਾ ਬਣਾਇਆ ਹੋਇਆ ਇਕ ਖੇਲ ਹੈ। ਹਰ ਖੇਲ ਦੇ ਕੁਝ ਨਿਯਮ ਹੁੰਦੇ ਹਨ। ਕੋਈ ਵੀ ਖਿਲਾੜੀ ਖੇਲ ਦੇ ਨਿਯਮਾਂ ਨੂੰ ਆਪਣੀ ਮਰਜ਼ੀ ਮੁਤਾਬਿਕ ਬਦਲ ਨਹੀਂ ਸਕਦਾ ਪਰ ਖੇਲ ਕਿਤਨੀ ਕੁਸ਼ਲਤਾ ਨਾਲ ਖੇਡਣਾ ਹੈ ਇਹ ਹਰ ਖਿਲਾੜੀ ਦੀ ਆਪਣੀ ਮਰਜੀ ਤੇ ਨਿਰਭਰ ਹੈ। ਸੋ ਜੇਕਰ ਖੇਲ ਵਲ ਦੇਖਿਆ ਜਾਵੇ ਤਾਂ ਸਭ ਕੁਝ ਉਸਦੀ ਮਰਜ਼ੀ ਮੁਤਾਬਿਕ ਹੋ ਰਿਹਾ ਹੈ ਪਰ ਜੇ ਖਿਲਾੜੀ ਵਲ ਦੇਖਿਆ ਜਾਵੇ ਤਾਂ ਉਸਨੂੰ ਆਪਣੀ ਮਰਜ਼ੀ ਮੁਤਾਬਿਕ ਖੇਡਣ ਦੀ ਪੂਰੀ ਆਜ਼ਾਦੀ ਵੀ ਹੈ। ਦੂਸਰਾ ਕਾਰਨ ਉਸਦੀ ਕ੍ਰਿਪਾ ਯਾਦ ਕਰਵਾਉਣ ਦਾ ਇਹ ਹੈ ਕਿ ਕਿਤੇ ਇਨਸਾਨ ਦਾ ਭਗਤੀ ਕਰਨ ਦਾ ਹੰਕਾਰ ਹੀ ਨਾ ਵੱਧ ਜਾਵੇ ।

"ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ ॥"

ਆਹ ਦੇਖੋ ਹੁਣ ਤੁਸੀਂ ਇਹ ਭਾਸ਼ਾ ਦੇ ਵਿੱਚ ਅਸੀਂ ਕਿਸ ਤਰ੍ਹਾਂ ਫੱਸਦੇ ਆਂ। ਜਦੋਂ ਗੁਰਬਾਣੀ ਨੇ ਕਿਹਾ 'ਪੀਵਹੁ ਅੰਮ੍ਰਿਤੁ' ਤਾਂ ਉਸਦਾ ਭਾਵ ਵੀ ਨਾਲ ਹੀ ਸਮਝਾ ਦਿਤਾ ਗਿਆ ਹੈ। ਜਦ 'ਸਦਾ ਰਹਹੁ ਹਰਿ ਰੰਗਿ' ਦੀ ਆਵਸਥਾ ਪ੍ਰਾਪਤ ਹੋਏਗੀ ਭਾਵ ਜਦੋਂ ਸਦਾ ਲਈ ਉਹਦੇ ਨਾਲ ਜੁੜ ਜਾਓਗੇ ਤਾਂ ਜੋ ਤੁਹਾਡੇ ਅੰਦਰੋਂ ਅੰਮ੍ਰਿਤ ਪੈਦਾ ਹੋਏਗਾ ਤੁਸੀ ਉਸਦਾ ਸੁਆਦ ਲਓਗੇ। ਉਹ ਆਵਸਥਾ ਕਿੰਝ ਪ੍ਰਾਪਤ ਹੁੰਦੀ ਹੈ ਉਸਦਾ ਜ਼ਿਕਰ ਵੀ ਨਾਲ ਹੀ ਕਰ ਦਿਤਾ ਗਿਆ ਹੈ। 'ਜਪਿਹੁ ਸਾਰਿਗਪਾਣੀ' ਭਾਵ ਉਸ ਪਰਮ ਸ਼ਕਤੀ ਦੇ ਨਾਮ ਦੇ ਜਾਪ ਕਰਨ ਨਾਲ। ਸਾਰਿਗਪਾਣ ਉਸ ਪਰਮ ਸ਼ਕਤੀ ਦਾ ਵੈਦਿਕ ਨਾਮ ਹੈ। ਉਸ ਸ਼ਕਤੀ ਦਾ ਜਾਪ ਕਰਦਿਆਂ ਕਰਦਿਆਂ ਜਦੋਂ ਉਸ ਅਵਸਥਾ ਤੇ ਤੂੰ ਪਹੁੰਚ ਜਾਏਂਗਾ ਜਿਥੇ ਮੱਛਲੀ ਦੇ ਪਾਣੀ ਵਾਂਗ ਉਹ ਸ਼ਬਦ ਤੇਰੇ ਜੀਵਨ ਦਾ ਆਧਾਰ ਬਣ ਜਾਏਗਾ, ਉਸ ਦਿਨ ਤੇਰੇ ਅੰਦਰੋਂ ਅੰਮ੍ਰਿਤ ਦੀ ਬੂੰਦ ਆਪਣੇ ਆਪ ਟੱਪਕ ਪਏਗੀ।

"ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥"

ਇਹ ਉਸਦੇ ਲਈ ਹੈ ਜਿਹੜਾ ਸਹੀ ਰੂਪ ਵਿੱਚ ਗੁਰਦੇਵ ਦੇ ਸਨਮੁੱਖ ਹੋ ਚੁਕਾ ਹੈ। ਪਰ ਜਿਹੜਾ ਬੇਮੁੱਖ ਹੈ ਉਸਦੇ

ਲਈ ਗੁਰਬਾਣੀ ਅਗਲੇ ਅੰਕ ਵਿੱਚ ਸੁਨੇਹਾਂ ਦੇ ਰਹੀ ਹੈ:

"ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥"
ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥ ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥੨੪॥

"ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥"

ਜੋ ਵੀ ਸਤਿਗੁਰੂ ਕੋਲੋਂ ਨਹੀਂ ਆਇਆ ਉਹ ਕੱਚਾ ਹੈ। ਜਿਹੜੀ ਵੀ ਧੁਰ ਕੀ ਬਾਣੀ ਕਹਿਲਾਣ ਦਾ ਦਰਜਾ ਨਹੀਂ ਰਖਦੀ ਉਹ ਕੱਚੀ ਬਾਣੀ ਹੈ, ਉਹ ਇਕ ਕਵਿਤਾ ਹੋ ਸਕਦੀ ਹੈ, ਕੱਵਾਲੀ ਹੋ ਸਕਦੀ ਹੈ, ਪਰ ਉਹ ਸੱਚੀ ਬਾਣੀ ਨਹੀਂ ਹੋ ਸਕਦੀ ਕਿਉਂਕਿ ਉਸ ਵਿੱਚ ਕਹਿਣ ਵਾਲੇ ਦੀ ਹਾਉਮੇ ਛੁਪੀ ਬੈਠੀ ਹੈ। ਸਿਰਫ ਇਕ ਬ੍ਰਹਮ ਗਿਆਨੀ ਦੀ ਹੀ ਹਾਉਮੇ ਮਰ ਚੁਕੀ ਹੁੰਦੀ ਹੈ ਇਸ ਕਰਕੇ ਉਸ ਮੁਖਾਰਬਿੰਦ ਵਿਚੋਂ ਜੋ ਆ ਰਿਹਾ ਹੈ ਉਹ ਧੁਰੋਂ ਆ ਰਿਹਾ ਹੈ। ਇਸ ਕਰਕੇ ਕੇਵਲ ਉਹੀ ਸੱਚੀ ਬਾਣੀ ਕਹਿਲਾ ਸਕਦੀ ਹੈ। ਯਾਦ ਰਹੇ ਕਿ ਗੁਰਬਾਣੀ ਦਾ ਸਤਿਗੁਰ ਉਹ ਆਪ ਪਰਮ ਜੋਤੀ ਹੈ ।

"ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥" (ਪੰਨਾ ੭੫੯)

ਗੁਰਬਾਣੀ ਨੂੰ ਸਮਝੋ ਅਤੇ ਮੰਨੋ ਹੋਰ ਮੰਨ ਘੜੰਤ ਕਹਾਣੀਆਂ ਨੂੰ ਛੱਡ ਦਿਓ। ਕਹਾਣੀ ਤਾਂ ਗਲਤ ਹੋ ਸਕਦੀ ਹੈ, ਗੁਰਬਾਣੀ ਨਹੀਂ। ਇਸੇ ਕਰਕੇ ਇਸ ਗਲ ਨੂੰ ਗੁਰਬਾਣੀ ਫਿਰ ਦੁਹਰਾ ਰਹੀ ਹੈ:

"ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥"

ਦੁਹਰਾਉਣ ਦਾ ਮਕਸੱਦ ਹੀ ਇਹੀ ਹੈ ਇਹ ਗਲ ਸਾਡੇ ਹਿਰਦੇ ਵਿੱਚ ਪੱਕੀ ਤਰਾਂ ਬੈਠ ਜਾਣੀ ਚਾਹੀਦੀ ਹੈ ਕਿ ਕੱਚੀ ਬਾਣੀ ਸਾਡੇ ਜੀਵਨ ਦਾ ਸਹੀ ਮਾਰਗ ਦਰਸ਼ਨ ਨਹੀਂ ਕਰ ਸਕਦੀ। ਔਰ ਨਾਲ ਹੀ ਇਹ ਵੀ ਕਿਹਾ ਜਾ ਰਿਹਾ ਹੈ:

"ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥"

ਜਰਾ ਧਿਆਨ ਨਾਲ ਵੇਖੋ, ਜ਼ੁੰਮੇਵਾਰੀ ਦੋਹਾਂ ਅੱਗੇ ਰੱਖ ਦਿੱਤੀ ਹੈ ਕਿ ਜੇ ਕਹਿਣ ਵਾਲਾ ਕੱਚੀ ਗਲ ਕਹਿ ਰਿਹਾ ਹੈ ਤਾਂ ਸੁਣਨ ਵਾਲੇ ਦਾ ਫ਼ਰਜ਼ ਬਣਦਾ ਹੈ ਕਿ ਉਹ ਉਸ ਉਤੇ ਵਿਚਾਰ ਕਰੇ। ਐਂਵੇ ਅੰਧ ਵਿਸ਼ਵਾਸੀ ਬਣਕੇ ਹਰ ਗਲ ਨੂੰ ਸਹੀ ਨਾ ਮੰਨ ਲਵੇ। ਉਸਨੂੰ ਗੁਰਬਾਣੀ ਦੀ ਕਸਵੱਟੀ ਉਤੇ ਪਰਖੇ। ਜਿਹੜਾ ਵਿਚਾਰ ਜਾਂ ਗਾਥਾ ਗੁਰਬਾਣੀ ਦੇ ਆਸ਼ੇ ਦੇ ਖਿਲਾਫ਼ ਜਾ ਰਹੀ ਹੋਵੇ ਉਸਨੂੰ ਕਦੇ ਵੀ ਪ੍ਰਵਾਨ ਨਾ ਕਰੇ ਨਹੀਂ ਤਾਂ ਗੁਰਬਾਣੀ ਅਗੇ ਸਿਰ ਝੁਕਾਉਣ ਦਾ ਕੋਈ ਮੱਕਸਦ ਹੀ ਨਹੀਂ ਰਹਿ ਜਾਏਗਾ। ਬਾਣੀ ਦਾ ਫੈਸਲਾ ਹੈ:

"ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥ ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥" (ਪੰਨਾ ੪੭੪)

ਜਿਸ ਅਗੇ ਮੱਥਾ ਟੇਕਦੇ ਹਾਂ ਉਸੇ ਦੇ ਖਿਲਾਫ ਜਾਣਾ ਕੋਈ ਅੱਕਲਮੰਦੀ ਦੀ ਗਲ ਨਹੀਂ ਹੋ ਸਕਦੀ। ਇਸੀ ਕਰਕੇ ਇਸ਼ਾਰਾ ਕੀਤਾ ਸੀ ਕਿ ਸਾਡੀ ਤਾਂ ਸ਼ੁਰੂਆਤ ਹੀ, ਬਿਸਮਿੱਲਾਹ ਹੀ ਗੱਲਤ ਹੋ ਗਿਆ ਕਿਉਂਕਿ ਅਸੀਂ ਸਲਾਮ ਵੀ ਕਰਦੇ

ਹਾਂ ਪਰ ਅੱਗੋ ਹੁੱਜਤ ਵੀ ਕਰੀ ਜਾਂਦੇ ਹਾਂ।

"ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥"

ਬਾਹਰੋਂ ਤਾਂ ਜੀਭ-ਨਾਲ ਹਰੀ ਹਰੀ ਬੋਲਿਆ ਜਾ ਰਿਹਾ ਹੈ ਪਰ ਜੋ ਕੁਝ ਉਹ ਬੋਲਦੇ ਹਨ ਉਸ ਨਾਲ ਉਹਨਾਂ ਦੀ ਡੂੰਘੀ ਸਾਂਝ ਹੀ ਨਹੀਂ ਪੈਂਦੀ ਕਿਉਂਕਿ ਉਹਨਾਂ ਦੇ ਮਨ ਨੂੰ ਮਾਇਆ ਨੇ ਮੋਹ ਰੱਖਿਆ ਹੈ। ਉਹ ਜੋ ਕੁਝ ਬੋਲਦੇ ਹਨ ਜ਼ਬਾਨੀ ਜ਼ਬਾਨੀ ਹੀ ਬੋਲਦੇ ਹਨ। ਜੋ ਭੀ ਬੋਲ ਰਹੇ ਹਨ ਉਸ ਬਾਰੇ ਪਤਾ ਤਾਂ ਕੁਝ ਭੀ ਨਹੀਂ ਕਿ ਇਸਦਾ ਅਸਰ ਕੀ ਹੋਣਾ ਚਾਹੀਦਾ ਸੀ। ਪੂਰੀ ਉਮਰ ਹੀ ਇਸ ਭੁਲੇਖੇ ਵਿੱਚ ਗੁਜ਼ਾਰ ਲੈਂਦੇ ਹਨ ਕਿ ਉਹ ਬੜੇ ਵਡੇ ਭਗਤ ਬਣ ਗਏ ਹਨ। ਬੜੀ-ਬੜੀ ਉੱਚੀ-ਉੱਚੀ ਆਵਾਜ਼ ਵਿੱਚ ਸਾਰੀ ਦੁਨੀਆਂ ਨੂੰ ਸੁਨਾਉਣ ਦੀ ਕਸ਼ਿਸ਼ ਕਰਦੇ ਹਨ। ਪਰ ਅਸਲੀਅਤ ਕੀ ਹੈ?

"ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥"

ਮਾਇਆ ਦੇ ਵਿੱਚ ਫੱਸੇ ਹੋਏ ਦੁਨੀਆਂ ਨੂੰ ਭਰਮਾਉਣ ਲਈ ਇਤਨੀਆਂ ਉੱਚੀਆਂ-ਉੱਚੀਆਂ ਹੇਕਾਂ ਲਾਉਂਦੇ ਹਨ। ਲੋਕ ਵੀ ਕਹਿੰਦੇ ਹਨ ਕਿ ਜੀ ਇਹ ਬੜੇ ਹੱਡਪਾਠੀ ਹਨ। ਇਹ ਇਕ ਘੰਟੇ ਵਿੱਚ ੫●-੬● ਪੱਤਰੇ ਪੱੜ ਜਾਂਦੇ ਹਨ। ਕੀ ਪਾਠ ਜਲਦੀ ਕਰ ਸਕਣਾ ਬਹੁਤ ਸ਼ੋਭਾ ਵਾਲਾ ਗੁਣ ਹੈ? ਕੀ ਗੁਰਬਾਣੀ ਕਿਸੀ ਥਾਂ ਤੇ ਸਾਨੂੰ ਐਸੀ ਸਿਖਿਆ ਦੇਂਦੀ ਹੈ ਕਿ ਜਿਤਨੀ ਰਵਾਨਗੀ ਤੇ ਤੇਜੀ ਨਾਲ ਪਾਠ ਕੀਤਾ ਜਾ ਸਕੇ ਉਤਨਾ ਹੀ ਲਾਭਦਾਇਕ ਹੈ? ਅਸੀ ਐਸੀਆਂ ਕੁਰੀਤੀਆਂ ਵਿੱਚ ਕਿਉਂ ਫਸ ਗਏ ਹਾਂ? ਸਾਨੂੰ ਜਾਗਨ ਦੀ ਲੋੜ ਹੈ। ਉਸਦੇ ਸੱਚੇ ਨਾਮ ਨਾਲ ਜੁੜਨ ਦੀ ਜਾਚ ਸਿਖਣ ਦੀ ਲੋੜ ਹੈ। ਉਸਦੇ ਸ਼ਬਦ ਦੀ ਕਮਾਈ ਕਰਨ ਦੀ ਲੋੜ ਹੈ ।

ਜਦ ਪੰਜਵੇਂ ਮਹਿਲ ਨੇ ਗੁਰਬਾਣੀ ਦਾ ਤਰਤੀਬ ਨਾਲ ਸੰਪਾਦਨ ਕੀਤਾ ਸੀ ਤਾਂ ਹਰ ਪਹਿਲੇ ਸ਼ਬਦ ਦਾ ਦੂਜੇ ਸ਼ਬਦ ਨਾਲ ਇਕ ਗੁੱਝਾ ਸਬੰਧ ਰਖਿਆ ਗਿਆ ਸੀ। ਸਾਨੂੰ ਉਹਨਾਂ ਸਬੰਧਾਂ ਨੂੰ ਸਮਝਣ ਦੀ ਲੋੜ ਹੈ। ਜੇਕਰ ਧਿਆਨ ਨਾਲ ਦੇਖਿਆ ਜਾਵੇ ਤਾਂ ਸਾਰੀ ਹੀ ਬਾਣੀ ਵਿੱਚ ਇਕ ਗੁਝੀ ਲੜੀ ਦਿਖਾਈ ਦਿੰਦੀ ਹੈ। ਮਿਸਾਲ ਵਜੋਂ ਸਾਨੂੰ ਪਹਿਲਾਂ ਦੱਸਿਆ ਗਿਆ ਕਿ ਸਨਮੁੱਖ ਕੌਣ ਹੁੰਦਾ ਹੈ ਅਤੇ ਬੇਮੁੱਖ ਕੌਣ ਹੁੰਦਾ ਹੈ। ਜਿਸ ਦੇ ਅੰਦਰ ਹੰਕਾਰ ਹੈ, ਮੈਂ ਦੀ ਭਾਵਨਾ ਹੈ, ਉਹ ਗੁਰੂ ਦੇ ਸਨਮੁੱਖ ਹੋ ਹੀ ਨਹੀਂ ਸਕਦਾ। ਉਹ ਡਰਾਮਾ ਭਾਵੇਂ ਕਰ ਲਏ ਪਰ ਸਨਮੁੱਖ ਉਹੀ ਸਿੱਖ ਹੋ ਸਕਦਾ ਹੈ ਜਿਸਨੇ ਆਪਣੀ ਪੂਰੀ "ਮੈਂ" ਦੀ ਭਾਵਨਾ ਨੂੰ ਗੁਰੂ ਦੇ ਚਰਨਾ ਵਿੱਚ ਭੇਟ ਕਰ ਦਿੱਤਾ ਹੋਵੇ। ਜੇਕਰ ਉਸਦਾ ਇਹ ਤਿਆਗ ਪੂਰੀ ਤਰਾਂ ਨਹੀਂ ਹੋਇਆ ਤਾਂ ਉਹ ਬੇਮੁੱਖ ਰਹੇਗਾ। ਅਗਲੇ ਅੰਕ ਵਿੱਚ ਦੱਸਿਆ ਗਿਆ ਕਿ ਜਿਹੜਾ ਸਨਮੁੱਖ ਹੋ ਜਾਂਦਾ ਹੈ ਉਸ ਨੂੰ ਗੁਰੂ ਪਾਸੋਂ ਇੱਕ ਤੋਹਫਾ ਪ੍ਰਾਪਤ ਹੁੰਦਾ ਹੈ, ਅਤੇ ਉਹ ਹੈ ਸੱਚੀ ਬਾਣੀ ਦਾ ਤੋਹਫਾ। ਉਸਨੂੰ ਸੱਚੀ ਬਾਣੀ ਅਤੇ ਕੱਚੀ ਬਾਣੀ ਦੀ ਪਹਿਚਾਣ ਹੋ ਜਾਂਦੀ ਹੈ। ਜੋ ਵੀ ਜੀਵ ਇਸਤਰੀ ਬ੍ਰਹਮ ਗਿਆਨ ਨੂੰ ਪ੍ਰਾਪਤ ਨਹੀਂ ਹੋਈ ਉਹਦੇ ਮੂੰਹ ਤੋਂ ਜਿਹੜੀ ਗਲ ਨਿਕਲਦੀ ਹੈ ਉਹ ਉਸ ਦੀ "ਮੈਂ" ਨਾਲ ਸੰਬੰਧ ਰੱਖਦੀ ਹੈ। ਉਸ ਦੀ ਅੱਕਲ ਨਾਲ ਸੰਬੰਧ ਰੱਖਦੀ ਹੈ। ਉਹ ਕਹੇਗਾ ਕਿ ਇਹ ਮੇਰਾ ਵਿਚਾਰ ਹੈ। ਗੁਰੂ ਦੇ ਦਰਬਾਰ ਦੇ ਵਿੱਚ ਗੁਰੂ ਦੇ ਸਨਮੁੱਖ ਹੋਣ ਵਾਲਾ ਇਹ ਗਲ ਕਹਿ ਹੀ ਨਹੀਂ ਸਕਦਾ ਕਿ ਇਹ ਮੇਰਾ ਵਿਚਾਰ ਹੈ। ਗੁਰੂ ਦੀ ਹਾਜਰੀ ਵਿੱਚ ਬੈਠਿਆਂ ਹੋਇਆ ਸਿਰਫ਼ ਗੁਰੂ ਦਾ ਹੀ ਵਿਚਾਰ ਚੱਲ ਸਕਦਾ ਹੈ, ਸਿੱਖ ਦਾ ਵਿਚਾਰ ਚੱਲ ਨਹੀਂ ਸਕਦਾ। ਜੇ ਸਿੱਖ ਕੋਲ ਆਪਣਾ ਵਿਚਾਰ ਅਜੇ ਹੈ ਤਾਂ ਇਹਦਾ ਮਤਲਬ ਹੈ ਕਿ ਉਹ ਗੁਰੂ ਦੇ ਸਨਮੁੱਖ ਅਜੇ ਹੋਇਆ ਹੀ ਨਹੀਂ। ਉਹ ਦਰਬਾਰ ਵਿੱਚ ਭਾਵੇਂ ਬੈਠਾ ਹੋਵੇ, ਸਰੀਰ ਭਾਵੇਂ ਲੈ ਆਵੇ, ਪਰ ਸਨਮੁੱਖ ਨਹੀਂ ਹੋਇਆ ਕਿਉਂਕਿ ਗੁਰਬਾਣੀ ਨੇ ਇਸ਼ਾਰਾ ਕੀਤਾ ਹੈ:

"ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ ॥
ਵਿਚਹੁ ਆਪੁ ਗਇਆ ਨਾਉ ਮੰਨਿਆ ਸਚਿ ਮਿਲਾਵਾ ਹੋਇ ॥" (ਪੰਨਾ ੪੨੯)

ਇਥੇ ਹੀ ਬਸ ਨਹੀਂ ਗੁਰਬਾਣੀ ਨੇ ਗੁਰਸਿੱਖ ਨੂੰ ਸਾਵਧਾਨ ਵੀ ਕਰ ਦਿਤਾ ਕਿ ਕੱਚੀ ਬਾਣੀ ਕਹਿਣ ਵਾਲਾ ਹੀ ਜ਼ੁੰਮੇਵਾਰ ਨਹੀਂ, ਉਸ ਨੂੰ ਸੁਣ ਕੇ ਬਰਦਾਸ਼ਤ ਕਰ ਲੈਣ ਵਾਲਾ ਵੀ ਉਸੇ ਤਰ੍ਹਾਂ ਦਾ ਕੱਚਾ ਹੈ। ਜਦੋਂ ਸਟੇਜ ਤੇ ਬੈਠ ਕੇ ਕੋਈ ਕੱਚੀ ਬਾਣੀ ਦੀ ਗਲ ਕਰਦਾ ਹੈ ਅਤੇ ਸਾਨੂੰ ਇਸ ਚੀਜ਼ ਦੀ ਸਮਝ ਹੋਵੇ ਕਿ ਇਹ ਕੱਚੀ ਬਾਣੀ ਹੈ ਤਾਂ ਸਾਡਾ ਫ਼ਰਜ਼ ਬਣਦਾ ਹੈ ਕਿ ਉਸਨੂੰ ਅਸੀਂ ਪਿਆਰ ਨਾਲ, ਸਤਿਕਾਰ ਨਾਲ ਜਗਾਈਏ, ਟੁੰਬੀਏ ਕਿ ਹੇ ਵੀਰ ਇਸਨੂੰ ਸੋਚ ਤੇ ਸਹੀ ਕਿ ਇਹ ਗਲ ਇਸ ਤਰ੍ਹਾਂ ਹੋ ਵੀ ਸਕਦੀ ਹੈ ਕਿ ਨਹੀ। ਜਿਸ ਤਰ੍ਹਾਂ ਕਿ:

"ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ ॥
ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ ॥
ਅਰੁ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ ॥
ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ ॥"

ਸਿੱਖ ਜਗਤ ਵਿੱਚ ਇਸ ਚੌਪਈ ਨੂੰ ਕਈ ਸਿੱਖ ਆਪਣੀ ਅਰਦਾਸ ਸਮਝਦੇ ਹਨ, ਨਾਹਰਾ ਸਮਝਦੇ ਹਨ ਅਤੇ ਬੜੇ ਜੋਸ਼ ਨਾਲ ਸਟੇਜਾਂ ਉਤੇ ਗਾਉਂਦੇ ਹਨ। ਜੇ ਹੁਣ ਸਾਨੂੰ ਕੋਈ ਪੁੱਛ ਲਏ ਕਿ ਕੀ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਿਵਜੀ ਦੇ ਪੁਜਾਰੀ ਸਨ ਤਾਂ ਅਸਾਂ ਕਹਿਣਾ ਹੈ ਕਿ ਨਹੀਂ ਜੀ ਉਹ ਤੇ ਇਕ ਅਕਾਲ ਪੁਰਖ ਦੇ ਪੁਜਾਰੀ ਸਨ। ਜਿਸ ਕਲਮ ਚੋਂ ਇਹ ਨਿਕਲਿਆ ਹੋਵੇ:

ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ ॥
ਜਾਗਿਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ ॥

ਤੀਰਥ ਦਾਨ ਦਯਾ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ ॥

ਉਹ ਸ਼ਿਵਜੀ ਦਾ ਪੁਜਾਰੀ ਕਿਸ ਤਰ੍ਹਾਂ ਹੋ ਸਕਦਾ ਹੈ? ਤਾਂ ਫਿਰ ਬਿਨਾ ਵਿਚਾਰਿਆਂ ਐਸੀਆਂ ਗਲਾਂ ਦਾ ਪ੍ਰਚਾਰ ਕਿਉਂ ਕਰਦੇ ਹੋ?

ਦਰਅਸਲ ਅਸਾਂ ਇਸ ਦਾ ਪੱਦ ਛੇਦ ਗਲਤ ਕਰ ਲਿਆ। ਉਹ ਅੱਖਰ ਸ਼ਿਵਾਬਰ ਇਕੱਠਾ ਸੀ। ਸ਼ਿਵਾ ਤੇ ਬਰ ਦੋਨੋਂ ਅਲੱਗ-ਅਲੱਗ ਨਹੀਂ ਸਨ। ਇਸ ਕਰਕੇ ਆਪਣੀ ਮੰਨ ਮੱਤ ਕਰਕੇ ਆਪੇ ਹੀ ਭੁਲੇਖਾ ਪਾ ਲਿਆ। ਸ਼ਿਵਜੀ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਸ ਕੋਲ ਪ੍ਰਮਾਤਮਾ ਦਾ ਵਰ ਸੀ ਜਿਸ ਕਰਕੇ ਉਹ ਮੌਤ ਉਪਰ ਜੇਤੂ ਹੋ ਗਿਆ ਸੀ। ਇਸੇ ਕਰਕੇ ਸ਼ਿਵਜੀ ਦੀਆਂ ਤਸਵੀਰਾਂ ਵਿੱਚ ਉਹਦੇ ਗਲ ਵਿੱਚ ਖੋਪਰੀਆਂ ਦੀ ਅਤੇ ਸੱਪਾਂ ਦੀ ਮਾਲਾ ਪਾਈ ਹੁੰਦੀ ਹੈ। ਇਸ ਚੌਪਈ ਦੇ ਵਿੱਚ ਬੇਨਤੀ ਇਹ ਹੈ ਕਿ ਜਿਸ ਤਰ੍ਹਾਂ ਦਾ ਸ਼ਿਵਜੀ ਨੂੰ ਵਰ (ਸ਼ਿਵਾਬਰ) ਮਿਲਿਆ ਸੀ ਮੈਨੂੰ ਵੀ ਉਹੀ ਵਰ ਪ੍ਰਾਪਤ ਹੋਵੇ ਕਿਉਂਕਿ "ਅਰੁ ਸਿਖ ਹੋਂ ਆਪਨੇ ਹੀ ਮਨ ਕੌ"। ਤਨ ਕੌਂ ਕਿਉਂ ਨਹੀਂ ਕਿਹਾ? ਕਿਉਂਕਿ ਸਿਰਫ ਤਨ ਦਾ ਸਿੱਖ ਹੋ ਹੀ ਨਹੀਂ ਸਕਦਾ। ਸਿੱਖ ਹੋ ਸਕਦਾ ਹੈ ਤਾਂ ਸਭ ਤੋਂ ਪਹਿਲਾਂ ਮਨ ਦਾ ਹੀ ਹੋ ਸਕਦਾ ਹੈ। ਜਿਹੜਾ ਕੇਵਲ ਤਨ ਦਾ ਸਿੱਖ ਹੈ ਉਹ ਸਿੱਖ ਹੈ ਹੀ ਨਹੀਂ, ਉਹ ਬਹੁਰੂਪੀਆ ਅਤੇ ਢੌਂਗੀ ਹੈ। ਉਹ ਮਾਇਆ ਨਾਲ ਜੁੜਿਆ ਹੋਇਆ ਹੈ। ਉਹ ਬਾਹਰ ਨਾਲ ਜੁੜਿਆ ਹੋਇਆ ਹੈ। ਇਥੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਫਰਮਾ ਰਹੇ ਹਨ "ਅਰੁ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ"। ਹਊਮੈ ਦੇ ਅਉਗੁਣ ਤੋਂ ਅੱਗੇ ਤਾਂ ਹੀ ਨਿਕਲਿਆ ਜਾ ਸਕਦਾ ਹੈ ਜੇਕਰ ਮੌਤ ਦਾ ਡਰ ਨਾ ਹੋਵੇ। ਜਿਸਨੂੰ ਮੌਤ ਡਰਾਂਦੀ ਰਹੇਗੀ, ਜਿਹੜਾ ਮੌਤ ਤੋਂ ਘਬਰਾਂਦਾ ਰਹੇਗਾ, ਉਹ ਆਪਣੇ ਆਪ ਨੂੰ ਬਚਾਂਦਾ ਰਹੇਗਾ, ਉਹਦੀ "ਮੈਂ" ਬਚੀ ਰਹੇਗੀ। ਜੇ ਅਸੀਂ ਆਪ ਹੀ ਸੰਗਤ ਵਿੱਚ ਬੈਠ ਕੇ, ਰਲ ਮਿਲ ਕੇ ਇਕ ਦੂਜੇ ਦਾ ਆਸਰਾ ਨਹੀਂ ਬਣਾਂਗੇ ਤਾਂ ਇਹੋ ਜਿਹੇ ਭੁਲੇਖੇ ਸੀਨਾ-ਬ-ਸੀਨਾ ਦਰ-ਬ-ਦਰ ਵੱਧਦੇ ਜਾਣਗੇ। ਦਾਸ ਨੇ ਇਹ ਸਿਰਫ ਇਕ ਮਿਸਾਲ ਪੇਸ਼ ਕੀਤੀ ਹੈ, ਕਿਸੇ ਉਤੇ ਕਿਸੇ ਤਰਾਂ ਦੀ ਨੁਕਤਾਚੀਨੀ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਗਈ। ਸੋ ਆਪਣੇ ਮੁੱਦੇ ਵਲ ਵਾਪਸ ਆਈਏ ਕਿ ਜਿਹੜਾ ਜੀਵ ਗੁਰੂ ਦੇ ਸਨਮੁੱਖ ਹੋ ਜਾਏਗਾ ਉਸ ਨੂੰ ਸੱਚੀ ਬਾਣੀ ਦੀ ਪਹਿਚਾਣ ਹੋ ਜਾਏਗੀ ਅਤੇ ਉਹ ਸਹੀ ਰੂਪ ਵਿੱਚ ਗੁਰੂ ਦਾ ਪਿਆਰਾ ਬਣ ਜਾਇਗਾ। ਜਿਹੜਾ ਗੁਰੂ ਦਾ ਪਿਆਰਾ ਬਣ ਜਾਏਗਾ ਉਹ ਸਿਰਫ ਸੱਚੀ ਬਾਣੀ ਦੀ ਵਿਚਾਰ ਕਰੇਗਾ, ਅਤੇ ਹੋਰ ਸਭਨੂੰ ਇਹੀ ਕਹੇਗਾ:

"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥"

ਇਸਦੀ ਵਿਚਾਰ ਅਸੀਂ ਪਿਛਲੀ ਵਾਰ ਕਰ ਚੁਕੇ ਹਾਂ। ਸੱਚੀ ਤੇ ਕੱਚੀ ਬਾਣੀ ਦਾ ਗੁਰਬਾਣੀ ਨੇ ਸਾਡੇ ਸਾਹਮਣੇ ਖੁਲਾਸਾ ਕੀਤਾ ਸੀ। ਗੁਰਸਿੱਖ ਦਾ ਫਰਜ਼ ਹੈ ਕਿ ਸੱਚੀ ਬਾਣੀ ਦਾ ਪੱਲਾ ਨਾ ਛੱਡੇ। ਪਰ ਸਾਡੇ ਵਿੱਚ ਇਹ ਕੁਰੈਹਤਾਂ ਆ ਗਈਆਂ ਹਨ ਅਤੇ ਅਸੀਂ ਕੱਚੀ ਬਾਣੀ ਨੂੰ ਪੱਕੜਕੇ ਬੈਠ ਗਏ ਹਾਂ। ਅਸੀਂ ਕਹਾਣੀਆਂ ਵਿੱਚ ਫਸ ਗਏ ਹਾਂ, ਝੂਠੇ ਇਤਿਹਾਸ ਵਿੱਚ ਫਸ ਗਏ ਹਾਂ। ਇਤਿਹਾਸ ਵੀ ਉਹ ਜਿਹੜਾ ਕਦੀ ਸਹੀ ਹੋ ਹੀ ਨਹੀਂ ਸਕਦਾ। ਮਿਸਾਲ ਵਜੋਂ ਜਦੋਂ ੧੬੯੯ ਦੀ ਵਿਸਾਖੀ ਦੇ ਦੀਵਾਨ ਵਿੱਚ ਭਾਈ ਦਇਆ ਰਾਮ ਤੋਂ ਭਾਈ ਦਇਆ ਸਿੰਘ ਬਣਾਇਆ ਗਿਆ ਤਾਂ ਉਹ ਗੁਰਦੇਵ ਦਾ ਪਹਿਲਾ ਪਿਆਰਾ ਕਹਿਲਾਇਆ। ਉਸਦੇ ਬਾਦ ਚਾਰ ਪਿਆਰੇ ਹੋਰ ਸਜਾਏ ਗਏ ਅਤੇ ਭਾਈ ਦਇਆ ਸਿੰਘ ਨੂੰ ਮੁਖੀ ਹੋਣ ਦੀ ਜਿੰਮੇਵਾਰੀ ਸੌਂਪੀ ਗਈ। ਉਸਤੋਂ ਉਪਰੰਤ ਮਹਾਰਾਜ ਨੇ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਸਜਣ ਲਈ ਭਾਈ ਦਇਆ ਸਿੰਘ ਕੋਲੋ ਖੰਡੇ ਬਾਟੇ ਦੀ ਪਾਹੁਲ ਦੇ ਚੂਲੇ ਦੀ ਮੰਗ ਕੀਤੀ। ਕੀ ਭਾਈ ਦਇਆ ਸਿੰਘ ਮੁਖੀ ਹੋਣ ਦੀ ਜਿੰਮੇਵਾਰੀ ਲੈਂਦਿਆ ਹੀ ਇਤਨਾ ਹੰਕਾਰੀ ਹੋ ਗਿਆ ਸੀ ਕਿ ਉਸਨੇ ਆਪਣੇ ਗੁਰੂ ਤੇ ਸੁਆਲ ਕਰ ਦਿੱਤਾ ਕਿ ਮੈਂ ਤੇ ਸਿਰ ਦੇ ਕੇ ਇਹ ਚੂਲਾ ਪ੍ਰਾਪਤ ਕੀਤਾ ਹੈ ਤੁਸੀਂ ਗੁਰੂ ਹੋਣ ਦੇ ਨਾਤੇ ਕਿੰਨੇ ਸਿਰ ਦਿਉਗੇ? ਕੀ ਇਹ ਗਲ ਵਿਚਾਰਨ ਜੋਗ ਨਹੀਂ ਹੈ ਕਿ ਜਿਸ ਗੁਰੂ ਕੋਲੋਂ ਇਤਨਾ ਵੱਡਾ ਪ੍ਰਸਾਦਿ ਮਿਲਿਆ ਹੋਵੇ ਉਸਨੂੰ ਇਸਤਰਾਂ ਨਾਲ ਚੈਲਿੰਜ ਕੀਤਾ ਜਾ ਸਕਦਾ ਹੈ? ਜਿਸ ਇਨਸਾਨ ਨੇ ਇਤਨੀ ਹਲੀਮੀ ਅਤੇ ਨਿਮਰਤਾ ਨਾਲ ਗੁਰੂ ਦਾ ਪੱਲਾ ਪਕੜਿਆ ਹੋਵੇ ਕੀ ਉਹਦਾ ਹੰਕਾਰ ਇੰਨਾ ਉਚਾ ਹੋ ਸਕਦਾ ਹੈ ਕਿ ਉਹ ਭਰੇ ਦਰਬਾਰ ਵਿੱਚ ਆਪਣੇ ਗੁਰੂ ਨੂੰ ਚੈਲਿੰਜ ਕਰ ਦੇਵੇ? ਜੇਕਰ ਅਸੀਂ ਆਪਣਾ ਥੋੜਾ ਜਿਹਾ ਵੀ

ਵਿਰਸਾ ਬਚਾਉਣਾ ਚਾਹੁੰਦੇ ਹਾਂ ਤਾਂ ਐਸੇ ਹਰ ਇਤਿਹਾਸ ਨੂੰ ਅਤੇ ਇਨ੍ਹਾਂ ਕਹਾਣੀਆਂ ਨੂੰ ਸਾਨੂੰ ਦੁਬਾਰਾ ਸਮਝ ਕੇ ਫਿਰ ਲਿਖਣਾ ਪਵੇਗਾ। ਜਿਸ ਵੀ ਕੌਮ ਦਾ ਇਤਿਹਾਸ ਉਸ ਕੌਮ ਦੀ ਸਹੀ ਤਸਵੀਰ ਨਹੀ ਦਿਖਾ ਸਕਦਾ ਉਹ ਕੌਮ ਖੁਆਰ ਹੀ ਹੁੰਦੀ ਰਹੇਗੀ। ਸਾਡਾ ਇਤਿਹਾਸ ਇਸੇ ਕਰਕੇ ਬਦਲ ਕੇ ਰੱਖ ਦਿੱਤਾ ਗਿਆ ਹੈ ਕਿ ਅਸੀ ਸਚੁ ਤੋਂ ਦੂਰ ਹੀ ਰਹੀਏ। ਜਿਹੜੀ ਵੀ ਗਾਥਾ ਗੁਰਬਾਣੀ ਦੀ ਕੱਸਵਟੀ ਤੇ ਪੂਰੀ ਨਹੀ ਉਤਰਦੀ ਉਹ ਸਹੀ ਨਹੀਂ ਹੋ ਸਕਦੀ। ਉਸ ਸੱਚੀ ਬਾਣੀ ਦਾ ਲੜ ਪੱਕੜ ਕੇ ਸਾਨੂੰ ਇਹ ਸਭ ਕੁਝ ਫਿਰ ਵਿਚਾਰਨਾ ਪਵੇਗਾ। ਕੱਚੀ ਬਾਣੀ ਨਾਲ ਇਹ ਗੁੰਝਲਾਂ ਹੱਲ ਨਹੀਂ ਹੋਣੀਆਂ। ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਸੱਚੀ ਬਾਣੀ ਦੀ ਇਕੋ ਹੀ ਨਿਸ਼ਾਨੀ ਹੈ ਕਿ:

"ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ"

ਇਥੇ ਸਵਾਲ ਉਠ ਜਾਏਗਾ ਕਿ ਸੱਚੇ ਸ਼ਬਦ ਵਿੱਚ ਕਿਸਤਰਾਂ ਦੇ ਗੁਣ ਹੁੰਦੇ ਹਨ, ਉਸ ਸੱਚੇ ਸ਼ਬਦ ਦੀਆਂ ਕੀ ਕੀ ਨਿਸ਼ਾਨੀਆਂ ਹਨ? ਇਥੋਂ ਹੀ ਅਗਲਾ ਅੰਕ ਸ਼ੁਰੂ ਹੋ ਗਿਆ। ਇਸ ਵਿਚਾਰ ਤੋਂ ਤੁਸੀਂ ਖ਼ੁੱਦ ਹੀ ਦੇਖ ਸਕਦੇ ਹੋ ਕਿ ਇਹਨਾ ਅੰਕਾਂ ਦਾ ਆਪਸ ਵਿੱਚ ਕੀ ਸਬੰਧ ਹੈ ।

"ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥ ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ॥
ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ ॥ ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ ॥
ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ ॥੨੫॥"

ਗੁਰਬਾਣੀ ਨੇ ਸ਼ਬਦ ਲਈ ਹੀਰੇ ਅਤੇ ਰਤਨ ਅੱਖਰ ਵਰਤੇ ਹਨ। ਸੋਚਣਾ ਪਏਗਾ ਕਿ ਗੁਰਬਾਣੀ ਇਹਦੇ ਵਿੱਚ ਕੀ ਇਸ਼ਾਰਾ ਕਰ ਰਹੀ ਹੈ। ਸਾਰੀ ਹੀ ਬਾਣੀ ਗਿਆਨ ਦਾ ਭੰਡਾਰ ਹੈ ਸੋ ਸ਼ਬਦ ਸਾਨੂੰ ਗਿਆਨ ਰੂਪੀ ਰੌਸ਼ਨੀ ਦੇਂਦਾ ਹੈ। ਪਰ ਰੌਸ਼ਨੀ ਤਾਂ ਇਕ ਛੋਟੇ ਜਿਹੇ ਦੀਵੇ ਵਿਚੋਂ ਵੀ ਮਿਲ ਜਾਂਦੀ ਹੈ ਪਰ ਗੁਰਬਾਣੀ ਨੇ ਕਿਹਾ ਉਹ ਰੌਸ਼ਨੀ ਅਧੂਰੀ ਹੈ। ਆਮ ਕਹਾਵਤ ਹੈ ਕਿ ਦੀਵੇ ਥੱਲੇ ਅੰਦੇਰਾ ਹੁੰਦਾ ਹੈ। ਉਸਦੀ ਰੌਸ਼ਨੀ ਨਾਲ ਉਸਦੀ ਆਪਣੀ ਪਰਛਾਈ ਵੀ ਨਹੀਂ ਜਾਂਦੀ। ਦੀਵਾ ਸਾਰੇ ਪਾਸੇ ਰੋਸ਼ਨੀ ਕਰ ਹੀ ਨਹੀਂ ਸਕਦਾ। ਉਸ ਰੌਸ਼ਨੀ ਨੂੰ ਉਹ ਖ਼ੁੱਦ ਇਸਤੇਮਾਲ ਨਹੀਂ ਕਰ ਸਕਦਾ। ਗੁਰਬਾਣੀ ਨੇ ਫੈਸਲਾ ਦਿਤਾ ਹੈ ਕਿ ਜਿਹੜਾ ਸ਼ਬਦ ਹੈ ਉਹ ਦੀਵੇ ਦੀ ਰੋਸ਼ਨੀ ਵਰਗਾ ਨਹੀਂ ਹੈ। ਉਹ ਹੀਰੇ ਦੀ ਰੋਸ਼ਨੀ ਵਰਗਾ ਹੈ, ਉਹ ਰਤਨ ਦੀ ਰੋਸ਼ਨੀ ਵਰਗਾ ਹੈ। ਅਗਰ ਇੱਕ ਹੀਰਾ ਬਾਹਰ ਕੱਢ ਕੇ ਸਾਰੀਆ ਬੱਤੀਆਂ ਬੰਦ ਕਰ ਕੇ ਇਕ ਮੇਜ ਉਤੇ ਰੱਖਕੇ ਵੇਖਿਆ ਜਾਵੇ ਤਾਂ ਪਤਾ ਲਗੇਗਾ ਕਿ ਉਸਦੀ ਕੋਈ ਪਰਛਾਈ ਨਹੀਂ ਹੁੰਦੀ। ਉਹ ਰੋਸ਼ਨੀ ੩੬● ਡਿਗਰੀ ਵਿੱਚ ਹੀ ਦਿੰਦਾ ਹੈ ਉਹਦੇ ਥੱਲੇ ਵੀ ਰੋਸ਼ਨੀ ਹੁੰਦੀ ਹੈ ਅਤੇ ਉੱਪਰ ਵੀ ਰੋਸ਼ਨੀ ਹੁੰਦੀ ਹੈ। ਭਾਵ ਕਿ ਹੀਰੇ ਦੀ ਸਾਰੇ ਪਾਸੇ ਹੀ ਚੱਮਕ ਹੈ। ਏਸ ਕਰਕੇ ਗੁਰਬਾਣੀ ਸ਼ਬਦ ਨੂੰ ਦੀਵੇ ਦੇ ਨਾਲ ਤਸ਼ਬੀਹ ਦੇਣ ਦੀ ਬਜਾਏ ਹੀਰੇ ਦੇ ਨਾਲ, ਰਤਨ ਦੇ ਨਾਲ ਤਸ਼ਬੀਹ ਦੇਂਦੀ ਹੈ। ਭਾਵ ਕਿ ਉਹ ਸ਼ਬਦ ਜਿਹੜਾ ਸਾਰਿਆਂ ਦੇ ਹੀ ਕੰਮ ਆ ਸਕੇ। ਗੁਰਬਾਣੀ ਦਾ ਸੁਨੇਹਾਂ ਸਾਰੇ ਹੀ ਜਗਤ ਲਈ ਸਾਂਝਾ ਹੈ। ਇਸੇ ਕਰਕੇ ਗੁਰਬਾਣੀ ਨੇ ਕਿਸੇ ਨੂੰ ਵੀ ਕਿਸੇ ਖਾਸ ਹੁੱਕਮ ਨਾਲ ਨਹੀਂ ਬੱਧਾ। ਵਾਹਿਗੁਰੂ ਸ਼ਬਦ ਕਿਸੇ ਸਿੱਖ ਲਈ ਤੇ ਭਾਵੇਂ ਕੋਈ ਮੁੱਲ ਰੱਖਦਾ ਹੋਵੇ ਪਰ ਕਿਸੇ ਹਿੰਦੂ ਜਾਂ ਕਿਸੇ ਮੁਸਲਿਮ ਜਾਂ ਕਿਸੇ ਯਹੂਦੀ ਲਈ ਕੀ ਮੁੱਲ ਰੱਖ ਸਕਦਾ ਹੈ? ਇਸ ਕਰਕੇ ਗੁਰਬਾਣੀ ਦਾ ਸੁਨੇਹਾਂ ਹੈ ਕਿ ਉਸ ਅੱਖਰ ਨੂੰ ਪਕੜੋ ਜਿਹੜਾ ਤੁਹਾਨੂੰ ਸਿੱਧਾ ਪ੍ਰਮਾਤਮਾ ਨਾਲ ਜੋੜਦਾ ਹੈ। ਜੇਕਰ ਸਤਿਨਾਮ ਕਹਿਣ ਦੇ ਨਾਲ ਪ੍ਰਮਾਤਮਾ ਯਾਦ ਆਉਂਦਾ ਹੈ ਤਾਂ ਉਹ ਅੱਖਰ ਤੇਰੇ ਲਈ ਸੱਚਾ ਹੈ। ਜੇਕਰ ਗੁਰੂ ਗੁਰੂ ਜੱਪਣ ਦੇ ਨਾਲ ਤੈਨੂੰ ਪ੍ਰਮਾਤਮਾ ਯਾਦ ਆਉਂਦਾ ਹੈ ਤਾਂ ਬਿਲਕੁਲ ਸਹੀ ਹੈ:

ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥
ਸਬਦੁ ਹਰਿ ਹਰਿ ਜਪੈ ਨਾਮੁ ਨਵ ਨਿਧਿ ਅਪੈ ਰਸਨਿ ਅਹਿਨਿਸਿ ਰਸੈ ਸਤਿ ਕਰਿ ਜਾਨੀਅਹੁ ॥ (ਪੰਨਾ ੧੪●●)

ਜੇਕਰ ਤੈਨੂੰ ਵਾਹਿਗੁਰੂ ਕਹਿਣ ਦੇ ਨਾਲ ਉਹ ਯਾਦ ਆਉਂਦਾ ਹੈ ਤਾਂ ਉਹ ਵੀ ਸਹੀ ਹੈ। ਜੇਕਰ ਓਮ, ਰਾਮ, ਜਾਂ

ਅੱਲ੍ਹਾ ਕਹਿਣ ਦੇ ਨਾਲ ਸਿੱਧਾ ਪ੍ਰਮਾਤਮਾ ਨਾਲ ਕਨੈਕਸ਼ਨ ਬਣਦਾ ਹੈ ਤਾਂ ਕੋਈ ਹਰਜ਼ ਨਹੀਂ। ਪਰ ਜੇ ਭਲਾ ਤੂੰ ਜੈ ਸੀਆ ਰਾਮ ਕਿਹਾ ਤਾਂ ਫਿਰ ਕੀ ਹੋਏਗਾ? ਤੈਨੂੰ ਦਸਰਥ ਦਾ ਪੁੱਤਰ ਤੇ ਉਹਦੀ ਪੱਤਨੀ ਯਾਦ ਆ ਜਾਣੀ ਹੈ। ਰਾਮ ਕਹਿਣ ਵਿੱਚ ਕੋਈ ਮੁਸ਼ਕਿਲ ਨਹੀਂ ਹੈ ਬਸ਼ਰਤਿ ਜੋ ਸਾਰੀ ਸ੍ਰਿਸ਼ਟੀ ਵਿੱਚ ਰਮਿਆਂ ਹੋਇਆ ਹੈ ਉਸ ਨਾਲ ਸੁਰਤੀ ਜੁੜੇ, ਰਾਮਾਇਣ ਦੀਆਂ ਕਹਾਣੀਆਂ ਹੀ ਨਾ ਸੁਰਤੀ ਵਿੱਚ ਘੁੰਮਦੀਆਂ ਰਹਿਣ। ਭਗਤ ਕਬੀਰ ਜੀ ਨੇ ਸਾਰੀ ਉਮਰ ਰਾਮ ਅੱਖਰ ਦਾ ਹੀ ਜਾਪ ਕੀਤਾ ਸੀ। ਇਸੇ ਕਰਕੇ ਬਾਣੀ ਨੇ ਕਿਸੇ ਨੂੰ ਵੀ ਇਹ ਹੁੱਕਮ ਨਹੀਂ ਦਿੱਤਾ ਕਿ ਕੇਵਲ ਵਾਹਿਗੁਰੂ ਸ਼ਬਦ ਦਾ ਹੀ ਜਾਪ ਕਰੋ। ਗੁਰਦੇਵ ਨੇ ਕਿਹਾ ਕਿ ਤੁਹਾਨੂੰ ਨਿਸ਼ਾਨੀ ਦੱਸ ਦਿੰਦਾ ਹਾਂ ਜੋ ਵੀ ਸ਼ਬਦ ਯੂਨੀਵਰਸਲ ਹਨ ਅਤੇ ਹੀਰੇ ਦੀ ਤਰਾਂ ਸਭ ਪਾਸੇ ਰੌਸ਼ਨੀ ਫੈਲਾਉਣ ਵਾਲੇ ਹਨ ਉਹਨਾ ਵਿਚੋਂ ਕਿਸੇ ਇਕ ਦਾ ਪੱਲਾ ਪੱਕੜ ਲਓ। ਉਹ ਸ਼ਬਦ ਜਿਹੜਾ ਕਿ ਸਾਰਿਆਂ ਨੂੰ ਉੱਥੇ ਲੈ ਕੇ ਜਾਵੇ, ਵਿਚਕਾਰ ਵਿਚੋਲਿਆ ਦੇ ਨਾਲ ਨਾ ਫੱਸਾ ਜਾਵੇ। ਖਾਸ ਕਰਕੇ ਜਿਹੜਾ ਗਲਤ ਵਿਚੋਲਾ ਹੈ ਉਹਦੇ ਲਈ ਗੁਰਬਾਣੀ ਨੇ ਕਿਹਾ ਹੈ:

"ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥" (ਪੰਨਾ ੪੭੨)

ਸਾਰੇ ਸਿੱਖ ਜਗਤ ਦਾ, ਸਾਰੇ ਕ੍ਰਿਸਚੀਅਨ ਜਗਤ ਦਾ, ਸਾਰੇ ਇਸਲਾਮਿਕ ਜਗਤ ਦਾ ਸਭ ਤੋਂ ਜ਼ਿਆਦਾ ਨੁਕਸਾਨ ਇਨ੍ਹਾਂ ਧਰਮ ਦੇ ਨਾਂ ਤੇ ਦਲਾਲੀ ਕਰਨ ਵਾਲਿਆਂ ਨੇ ਕੀਤਾ ਹੈ। ਇਹ ਧਰਮ ਦੀ ਆੜ ਪਿਛੇ ਛੁੱਪਕੇ ਇਨ੍ਹਾਂ ਹੱਥਾਂ ਨਾਲ ਜਨਤਾ ਕੋਲੋਂ ਗਲਤ ਤਰਾਂ ਦੇ ਭੁਲੇਖੇ ਪਾਕੇ ਦਾਨ ਇਕੱਠਾ ਕਰਨਾ ਚਾਹੁੰਦੇ ਹਨ। ਹਾਲਾਂ ਕਿ ਗੁਰਬਾਣੀ ਸਾਫ ਆਵਾਜ਼ ਦੇ ਰਹੀ ਹੈ ਕਿ:

"ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥" (ਪੰਨਾ ੪੭੨)

ਫੈਸਲਾ ਤਾਂ ਇਹ ਹੈ ਕਿ ਉਹ ਭੋਲਿਆ ਜੋ ਤੇਰੇ ਮਰਨ ਪਿਛੋਂ ਤੇਰੇ ਧੀਆਂ, ਪੁੱਤਰ ਦਾਨ ਕਰਨਗੇ ਉਸਨੇ ਅੱਗੇ ਜਾ ਕੇ ਤੇਰਾ ਕੁਝ ਨਹੀਂ ਸੰਵਾਰਨਾ। ਉਹੀ ਅੱਗੇ ਕੁਝ ਸਵਾਰ ਸਕਦਾ ਹੈ ਜੋ ਤੂੰ ਜਿਉਂਦੇ ਜੀ ਆਪਣੇ ਹੱਥੀਂ ਕਮਾਕੇ ਦਾਨ ਕਰ ਗਿਆ ਹੈਂ। ਪਰ ਤੈਨੂੰ ਦੱਸਣ ਵਾਲਾ ਜਿਹੜਾ ਵਿੱਚ ਦਲਾਲ ਬੈਠਾ ਹੈ ਇਹਨੇ ਕਹਿ ਦਿੱਤਾ ਹੈ ਤੂੰ ਦਾਨ ਮੈਨੂੰ ਦੇ ਦੇ, ਇਹ ਤੇਰੇ ਪਿਤਰਾਂ ਨੂੰ ਉਥੇ ਪਹੁੰਚ ਜਾਏਗਾ। ਇਹ ਗਲ ਬਿਲਕੁਲ ਝੂਠੀ ਹੈ। ਇਹਨਾ ਦਲਾਲਾਂ ਦੇ ਪੰਜੇ ਵਿੱਚ ਨਾ ਫੱਸ। ਇਹ ਆਪਣੀ ਰੋਜ਼ੀ ਦੇ ਕਾਰਨ ਤੈਨੂੰ ਗਲਤ ਕਰਮ ਕਾਂਡ ਵਿੱਚ ਫਸਾ ਰਹੇ ਹਨ। ਸਹੀ ਸਿਖਿਆ ਉਹ ਰਤਨ ਹੈ, ਉਹ ਹੀਰਾ ਹੈ, ਜਿਹੜਾ ਕਿ ਚਾਰੇ ਪਾਸੇ ਇਕੋ ਜਿਹੀ ਰੋਸ਼ਨੀ ਦਿੰਦਾ ਹੈ। ਜਿਸ ਨੂੰ ਉਹ ਸ਼ਬਦ ਸਮਝ ਵਿੱਚ ਆ ਗਿਆ ਤੇ ਉਸ ਨੇ ਪੱਕੜ ਲਿਆ ਤਾਂ ਉਹ ਜੀਵ ਹੁਣ ਗੁਰੂ ਦੇ ਸਨਮੁੱਖ ਹੋਣ ਦੇ ਰਸਤੇ ਤੇ ਤੁਰ ਪਏਗਾ।

"ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ"

ਜਿਸ ਵੇਲੇ ਉਸ ਸ਼ਬਦ ਦੀ ਕਮਾਈ ਸ਼ੁਰੂ ਹੋਈ ਤਾਂ ਉਹ ਜੀਵ ਫਿਰ ਸੱਚੇ ਦੇ ਨੇੜੇ ਆਉਣ ਲੱਗ ਪਵੇਗਾ। ਫਿਰ ਉਹ ਕੱਚੇ ਤੋਂ ਟੁੱਟਣਾ ਸ਼ੁਰੂ ਹੋ ਜਾਏਗਾ, ਕੱਚੇ ਤੋਂ ਦੂਰ ਹੋਣਾ ਸ਼ੁਰੂ ਹੋ ਜਾਏਗਾ।

"ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥" (ਪੰਨਾ ੧੧●੨)

ਇਹ ਇਸ ਯਾਤਰਾ ਦੀ ਪਹਿਲੀ ਮੰਜਲ ਹੈ। ਜਦੋਂ ਸੰਸਾਰ ਤੋਂ ਮਨ ਉਪਰਾਮ ਹੋਣਾ ਸ਼ੁਰੂ ਹੋਵੇਗਾ ਤਾਂ ਲੋਕਾਂ ਨੇ ਮਜ਼ਾਕ ਉੜਾਉਣੇ ਸ਼ੁਰੂ ਕਰ ਦੇਣੇ ਹਨ। ਪਰ ਸਮਾਜ ਛੱਡ ਕੇ ਭਜਣਾ ਨਹੀਂ, ਦੋਵੇਂ ਕੰਮ ਸੰਸਾਰ ਵਿੱਚ ਰਹਿਕੇ ਹੀ ਕਰਨੇ ਹਨ। ਸਮਾਜ ਦੀਆਂ ਗਲਾਂ ਦੀ ਪਰਵਾਹ ਨਹੀਂ ਕਰਨੀ। ਇਹ ਅਸੀਂ ਪਿੱਛੇ ਵਿਚਾਰ ਕਰ ਆਏ ਹਾਂ ।

"ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ" (ਪੰਨਾ ੯੧੮)

ਇਹ ਔਖੀ ਘਾਟੀ ਹੈ ਪਰ ਨਾਮੁਮਕਿਨ ਨਹੀਂ। ਜੇ ਸੱਚੇ ਸ਼ਬਦ ਦੀ ਲਗਨ ਲੱਗ ਗਈ ਹੈ ਤਾਂ:

"ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ"

ਔਰ ਜਿਸ ਵੇਲੇ ਉਹਦਾ 'ਭਾਉ' ਹੁੰਦਾ ਹੈ ਤਾਂ ਫਿਰ ਉਹਦੀ ਕ੍ਰਿਪਾ ਯਾਦ ਰਹਿਣੀ ਚਾਹੀਦੀ ਹੈ, ਕਿਤੇ ਹੰਕਾਰ ਨਾ ਆ ਜਾਏ ਕਿ ਮੈਂ ਕਰ ਰਿਹਾ ਹਾਂ ਇਸ ਕਰਕੇ ਬਾਣੀ ਨਾਲ-ਨਾਲ ਯਾਦ ਦਿਲਾਈ ਜਾਂਦੀ ਹੈ ਕਿ:

"ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ"

ਇਹ ਬੁਝਾਰਤ ਉਹੀ ਹੱਲ ਕਰਦਾ ਹੈ, ਇਹੀ ਉਸਦੀ ਕ੍ਰਿਪਾ ਦੀ ਨਿਸ਼ਾਨੀ ਹੈ। ਜੇਕਰ ਇਨਸਾਨ ਦੇ ਦਿਲ ਵਿੱਚ ਇਹ ਵਿਚਾਰ ਪੈਦਾ ਹੋ ਜਾਏ ਕਿ ਉਹ ਖ਼ੁੱਦ ਪੂਰੀ ਭਾਵਨਾ ਨਾਲ ਉਸਦੀ ਯਾਦ ਨਾਲ ਜੁੜਿਆ ਹੋਇਆ ਹੈ ਤਾਂ ਹਾਉਮੈਂ ਬਜਾਏ ਘੱਟ ਹੋਣ ਦੀ ਉਲਟਾ ਵੱਧ ਜਾਂਦੀ ਹੈ। ਇਸ ਕਰਕੇ ਬਾਰ ਬਾਰ ਗੁਰਬਾਣੀ ਸਾਨੂੰ ਸਾਵਧਾਨ ਕਰਦੀ ਹੈ ਕਿ ਜਿਥੇ ਸ਼ਬਦ ਰੂਪੀ ਹੀਰੇ ਦਾ ਪੱਲਾ ਪਕੜਿਆ ਹੈ ਉਥੇ ਇਹ ਵੀ ਧਿਆਨ ਵਿੱਚ ਰੱਖਣਾ ਹੈ ਕਿ ਇਹ ਸਭ ਕੁਝ ਉਸਦੀ ਮਿਹਰ ਦਾ ਸਦਕਾ ਹੀ ਹੋ ਰਿਹਾ ਹੈ। ਜਿਸਨੂੰ ਵੀ ਇਹ ਹੀਰਾ ਹਮੇਸ਼ਾ ਦੇ ਲਈ ਸੁਹਾਵਣਾ ਹੋ ਜਾਂਦਾ ਹੈ, ਉਹ ਉਸਦੀ ਕ੍ਰਿਪਾ ਦਾ ਪਾਤਰ ਬਣ ਜਾਂਦਾ ਹੈ:

"ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ"

ਪਰ ਇਸ ਦੇ ਲਈ ਆਪਣੀ ਹਿੰਮਤ ਦੇ ਨਾਲ-ਨਾਲ ਉਸ ਦੀ ਮਿਹਰ ਵੀ ਚਾਹੀਦੀ ਹੈ ਅਤੇ ਅਗਲਾ ਅੰਕ ਇਸੇ ਵਿਚਾਰ ਤੋਂ ਸ਼ੁਰੂ ਹੋਇਆ ਹੈ:

"ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ ॥
ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ ॥
ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ ॥ ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵ ਲਾਏ ॥
ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ ॥੨੯॥"

ਹਰ ਜੀਵ ਇਸਤਰੀ ਨੂੰ ਹਿੰਮਤ ਕਰਨ ਦੀ ਲੋੜ ਹੈ, ਘਾਲਣਾ ਘਾਲਣ ਦੀ ਬਹੁਤ ਜ਼ਰੂਰਤ ਹੈ। ਧਰਮ ਖੰਡ ਵਿੱਚ ਜੇ ਪੈਰ ਰੱਖਿਆ ਹੈ ਤਾਂ ਗਿਆਨ ਖੰਡ ਵਿੱਚੋਂ ਸਹੀ ਜੁਗਤੀ ਸਿੱਖਣੀ ਹੈ ਜਦੋਂ ਗਿਆਨ ਖੰਡ ਵਿੱਚੋਂ ਨਿਕਲ ਗਿਆ ਤਾਂ ਸਰਮ ਖੰਡ ਬੈਠ ਕੇ ਮਿਹਨਤ ਕਰਨੀ ਹੈ। ਜੀਵ ਦੀ ਜ਼ੁੰਮੇਵਾਰੀ ਸਰਮ ਖੰਡ ਤੱਕ ਹੀ ਹੈ। ਇਸ ਤੋਂ ਅੱਗੇ ਦੀ ਯਾਤਰਾ ਹੈ ਕਰਮ ਖੰਡ ਦੀ ਤੇ ਸੱਚ ਖੰਡਿ ਦੀ, ਇਹ ਉਸ ਦੇ ਹੱਥ ਹੈ। ਇਸਦੇ ਲਈ ਜੀਵ ਹੋਰ ਕੁਝ ਨਹੀਂ ਕਰ ਸਕਦਾ। ਉਹ ਤੇ ਸਿਰਫ ਸਰਮ ਖੰਡ ਵਿੱਚ ਬੈਠ ਕੇ ਇਸ ਸਰੀਰ ਰੂਪੀ ਭਾਂਡੇ ਦੀ ਸਫਾਈ ਹੀ ਕਰ ਸਕਦਾ ਹੈ। ਉਸਦੀ ਕ੍ਰਿਪਾ ਦਾ ਪਾਤਰ ਬਣ ਸਕਦਾ ਹੈ। ਜਿਸ ਦਿਨ ਇਹ ਭਾਂਡਾ ਬਿਲਕੁਲ ਸਾਫ਼ ਹੋ ਗਿਆ, ਉਸ ਦਿਨ ਉਸਦੀ ਕਰਾਮਤ ਹੋਣੀ ਮੁਮਕਿਨ ਹੈ, ਉਸ ਦੀ ਮਿਹਰ ਦੀ ਵਰਖਾ ਹੋ ਸਕਦੀ ਹੈ। ਰਾਗ ਆਸਾ ਦੀ ਵਾਰ ਵਿੱਚ ਗੁਰਬਾਣੀ ਨੇ ਸਾਫ਼ ਹੀ ਕਹਿ ਦਿੱਤਾ ਹੈ-

“ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥ ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥” (ਪੰਨਾ ੪੭੫)

ਉਹੀ ਅਸਲੀ ਬਖਸ਼ਿਸ਼ ਹੈ, ਉਹੀ ਅਸਲੀ ਕਰਾਮਤ ਹੈ ਜੋ ਉਹ ਆਪ ਖੁਸ਼ ਹੋ ਕੇ ਦੇਵੇ। ਜੋ ਆਪਣੇ ਆਪ ਮਿਲ ਜਾਏ ਉਸੇ ਤੋਂ ਪਤਾ ਲੱਗਦਾ ਕਿ ਜੀਵ ਇਸ ਦੇ ਕਾਬਲ ਹੈ। ਜੇਕਰ ਮੰਗ ਕੇ ਲਿਆ ਜਾਏ ਤਾਂ ਉਹ ਕੋਈ ਕਾਬਲੀਅਤ ਨਹੀਂ ਹੁੰਦੀ ਕਿਉਂਕਿ ਕੋਈ ਤਰਸ ਕਰਕੇ ਵੀ ਦੇ ਸਕਦਾ ਹੈ। ਪਰ ਉਸਦੀ ਮਿਹਰ ਇਕ ਐਸੀ ਦਾਤ ਹੈ ਉਹ ਜਿੰਨਾ ਚਿਰ ਕਾਬਲੀਅਤ ਨਹੀਂ ਹੋਏਗੀ, ਮਿਲਣੀ ਹੀ ਨਹੀਂ। ਪਰ ਕਿਤੇ ਇਸ ਕਾਬਲੀਅਤ ਦਾ ਹੀ ਹੰਕਾਰ ਨਾ ਹੋ ਜਾਏ, ਇਸ ਕਰਕੇ ਗੁਰਬਾਣੀ ਨੇ ਚਿਤਾਵਨੀ ਦਿੱਤੀ:

“ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ ॥
ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ ॥”

ਜੋ ਵੀ ਹੋ ਰਿਹਾ ਹੈ ਇਹ ਸਭ ਉਸ ਦੇ ਹੁਕਮ ਵਿੱਚ ਹੋ ਰਿਹਾ ਹੈ। ਹੁਕਮ ਇਕ ਬੁਝਾਰਤ ਹੈ, ਇਸਨੂੰ ਹੱਲ ਕਰਨ ਦੀ ਲੋੜ ਹੈ। ਇਸ ਬੁਝਾਰਤ ਨੂੰ ਜਿਹੜਾ ਹੱਲ ਕਰ ਲਵੇ ਉਸਦੇ ਅੰਦਰੋਂ ਮੈਂ ਨਿਕਲ ਜਾਂਦੀ ਹੈ ।

“ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥” (ਪੰਨਾ ੧)

ਜਦੋਂ ਹਿਰਦੇ ਵਿੱਚ ਇਹ ਵਿਚਾਰ ਬੈਠ ਜਾਏ ਕਿ ਜੋ ਕੁਝ ਵੀ ਹੈ ਉਹ ਹੋ ਰਿਹਾ ਹੈ ਕੀਤਾ ਨਹੀਂ ਜਾ ਰਿਹਾ ਤਾਂ ਫਿਰ “ਮੈਂ” ਕਹਿਣ ਦੀ ਗੁੰਜ਼ਾਇਸ਼ ਕਿਥੇ ਰਹਿ ਜਾਂਦੀ ਹੈ! ਜਦੋਂ ਹਰ ਹੋਣੀ ਦਾ ਕਰਤਾ ਉਹ ਹੈ, ਤਾਂ ਇਨਸਾਨ ਇਹ ਕਿੰਝ ਕਹਿ ਸਕਦਾ ਹੈ ਕਿ ਇਹ ਮੈਂ ਕੀਤਾ ਹੈ। ਬਸ, ਇਤਨੀ ਹੀ ਗਲ ਭੇਦ ਵਾਲੀ ਹੈ। ਇਨਸਾਨ ਉਪਰੋਂ ਉਪਰੋਂ ਤੇ ਕਹਿ ਦੇਂਦਾ ਹੈ ਕਿ ਪ੍ਰਮਾਤਮਾ ਹੀ ਸੱਭ ਕੁਝ ਕਰ ਰਿਹਾ ਹੈ, ਪਰ ਅੰਦਰੋਂ ਇਸ ਵਿਚਾਰ ਨਾਲ ਪੂਰਾ ਸਹਿਮਤ ਕਦੇ ਨਹੀਂ ਹੁੰਦਾ। ਇਸਦਾ ਮੱਤਲਬ ਇਹ ਹੋਇਆ ਕਿ ਉਸਨੇ ਹੁਕਮ ਦੀ ਬੁਝਾਰਤ ਨੂੰ ਸਹੀ ਤਰੀਕੇ ਨਾਲ ਅਜੇ ਹੱਲ ਨਹੀਂ ਕੀਤਾ। ਜਿਸਨੇ ਹੁਕਮ ਵਾਲੀ ਇਹ ਬੁਝਾਰਤ ਸਮਝ ਲਈ, ਉਹੀ ਗੁਰਮੁਖ ਕਹਿਲਾਣ ਦਾ ਭਾਗੀ ਬਣ ਸਕਦਾ ਹੈ। ਇਸੇ ਕਰਕੇ ਨੌਵੇਂ ਮਹਿਲ ਨੇ ਮੋਹਰ ਲੱਗਾ ਦਿੱਤੀ:

“ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥” (ਪੰਨਾ ੧੪੨੯)

ਪ੍ਰਮਾਤਮਾ ਦੀ ਦੁਨੀਆਂ ਵਿੱਚ “ਅਨਹੋਨੀ” ਵਰਗਾ ਕੋਈ ਸ਼ਬਦ ਹੈ ਹੀ ਨਹੀਂ। ਇਹ ਸਿਰਫ ਇਨਸਾਨ ਦੀ ਭਾਸ਼ਾਂ ਵਿੱਚ ਹੈ। ਉਸਦੀ ਸ੍ਰਿਸ਼ਟੀ ਵਿੱਚ ਕੁੱਛ ਵੀ ਅਣਹੋਣੀ ਨਹੀਂ ਹੋ ਸਕਦੀ। ਜੋ ਅਨਹੋਣੀ ਹੈ, ਉਹ ਕਦੇ ਹੁੰਦੀ ਹੀ ਨਹੀਂ ਔਰ ਜੋ ਵੀ ਹੋ ਗਈ ਹੈ ਉਹ ਅਨਹੋਣੀ ਨਹੀਂ ਕਹੀ ਜਾ ਸਕਦੀ। ਇਸ ਜਗਹ ਸਾਡੀ ਅੱਕਲ ਅੱੜ ਜਾਂਦੀ ਹੈ। ਕੀ ਇਸਦਾ ਮਤਲਬ ਇਹ ਹੈ ਕਿ ਜਿਹੜੇ ਜੰਗ ਦੇ ਮੈਦਾਨ ਵਿੱਚ ਬੇਗੁਨਾਹ ਮਾਰੇ ਜਾ ਰਹੇ ਹਨ ਉਹ ਚੰਗੀ ਗਲ ਹੈ? ਕੀ ਹੋ ਰਹੀ ਗਰੀਬ ਮਾਰ ਸਹੀ ਹੈ? ਐਸੇ ਸਵਾਲਾਂ ਉਤੇ ਵਿਚਾਰ ਕਰਨ ਤੋਂ ਪਹਿਲਾਂ ਇਹ ਦੇਖਣਾ ਪਵੇਗਾ ਕਿ ਕੀ ਤੁਸੀਂ ਪ੍ਰਮਾਤਮਾ ਨਾਲੋਂ ਸਿਆਣੇ ਹੋਣ ਦਾ ਦਾਹਵਾ ਕਰ ਸਕਦੇ ਹੋ? ਜਿਹੜਾ ਇਹ ਸਭ ਕੁਝ ਕਰ ਰਿਹਾ ਹੈ ਅਤੇ ਦੇਖ ਰਿਹਾ ਹੈ, ਤੁਸੀਂ ਉਸਨੂੰ ਕਹਿ ਰਹੇ ਹੋ ਕਿ ਇਹ ਕੋਈ ਬਹੁਤ ਚੰਗੀ ਅੱਕਲ ਵਾਲੀ ਗਲ ਤੇ ਨਹੀਂ। ਦੇਖੋ ਜੀ ਫਲਾਣਾ ਬੱਚਾ ਮਰ ਗਿਆ, ਕਿਸੇ ਨੂੰ ਕੈਂਸਰ ਹੋ ਗਈ ਆਦਿ, ਇਹ ਕਿਧੱਰ ਦੀ ਅੱਕਲ ਹੈ? ਇਸਦਾ ਮਤਲਬ ਇਹ ਹੋਇਆ ਕਿ ਤੁਸੀਂ ਹੁਣ ਪ੍ਰਮਾਤਮਾ ਨਾਲੋਂ ਬਹੁਤ ਸਿਆਣੇ ਹੋ ਗਏ ਹੋ। ਗੁਰਬਾਣੀ ਐਸੇ ਸਭ ਵਿਚਾਰਾਂ ਦਾ ਖੰਡਣ ਕਰਦੀ ਹੈ ਅਤੇ ਗੁਰਸਿੱਖ ਨੂੰ ਉਸ ਦੇ ਜੀਵਨ ਦੀ ਯਾਤਰਾ ਸ਼ੁਰੂ ਹੀ ਇਥੋਂ ਕਰਵਾਂਦੀ ਹੈ:

“ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥” (ਪੰਨਾ ੧)

ਗੁਰਦੇਵ ਬਾਰ-ਬਾਰ ਯਾਦ ਦਿਵਾਂਦੇ ਹਨ ਕਿ ਐਸੀਆਂ ਵਿਚਾਰ ਧਾਰਾਵਾਂ ਨੇ ਹੀ ਸਾਰੇ ਕਰਮ ਕਾਂਡ ਨੂੰ ਜਨਮ ਦਿਤਾ ਹੈ। ਧਰਮ ਕੇਵਲ ਇਕ ਪਾਖੰਡ ਬਣਕੇ ਰਹਿ ਗਿਆ ਹੈ। ਜਿੰਨਾਂ ਕਰਮ ਕਾਂਡਾਂ ਵਿਚੋਂ ਬਾਹਰ ਨਿਕਲਨ ਲਈ ਮਹਾਰਾਜ ਨੇ ਸਾਨੂੰ ਇਹ ਮਾਰਗ ਦਸਿਆ ਸੀ ਉਹਨਾਂ ਹੀ ਕਰਮ ਕਾਂਡਾਂ ਵਿੱਚ ਅਸੀਂ ਪਹਿਲੇ ਨਾਲੋਂ ਵੀ ਜ਼ਿਆਦਾ ਫੱਸ ਗਏ ਹਾਂ। ਤਾਂ ਸਾਨੂੰ ਗੁਰਬਾਣੀ ਨੇ ਫੇਰ ਯਾਦ ਦਿਵਾਇਆ:

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥ ਸੰਤਹੁ ਸਾਗਰੁ ਪਾਰਿ ਉਤਰੀਐ ॥
ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ॥੧॥ ਰਹਾਉ ॥
ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ ॥
ਸਾਧਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥੨॥
ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ ॥
ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥੩॥
ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥੪॥ (ਪੰਨਾ ੭੪੭)

ਅਜ ਕਲ ਧਰਮ ਦੇ ਨਾਂ ਤੇ ਸਭ ਪਖੰਡ ਹੋ ਰਿਹਾ ਹੈ। ਇਹ ਅਸਲੀਅਤ ਨਹੀਂ ਹੈ, ਇਹ ਕੰਮ ਨਹੀਂ ਆਉਣੇ, ਇਹ ਤੇ ਸਭ ਕੁਝ ਹੀ ਜਮਾਂ ਦਾ ਖਾਜਾ ਹੈ। ਉਸਦੇ ਹੁੱਕਮ ਨੂੰ ਪਛਾਣ, ਉਸਦੀ ਰਜ਼ਾ ਅਗੇ ਸਿਰ ਝੁਕਾਕੇ ਉਸਦੇ ਨਾਮ ਜਾਪ ਵਿੱਚ ਮਨ ਨੂੰ ਜੋੜ ਦੇ ਅਤੇ ਆਪਣੇ ਹੰਕਾਰ ਵਲੋਂ ਸਦਾ ਹੁਸ਼ਿਆਰ ਰਹੋ। ਕਿਤੇ ਬੜਾ ਵਡਾ ਗਿਆਨੀ ਹੋਣ ਦਾ ਵਿਚਾਰ ਨਾ ਪੱਕੜ ਬੈਠੇ ਕਿ ਦੇਖੋ ਜੀ ਅਸੀਂ ਤੇ ਬੜੀ ਭਗਤੀ ਕਰਦੇ ਹਾਂ, ਮੈਂ ਤੇ ਇਕੋ ਨਾਮ ਹੀ ਜੱਪਦਾ ਰਹਿੰਦਾ ਹਾਂ, ਇੰਨੇ ਘੰਟੇ ਦਾ ਰੋਜ਼ ਅਭਿਆਸ ਕਰੀ ਦਾ ਹੈ। ਭਗਤ ਦਾ ਹੰਕਾਰ ਦੂਜਿਆਂ ਦੇ ਹੰਕਾਰਾ ਨਾਲੋ ਬਹੁਤ ਸੂਖਸ਼ਮ ਹੈ। ਗਿਆਨੀ ਦਾ ਹੰਕਾਰ ਅਗਿਆਨੀ ਨਾਲੋਂ ਜ਼ਿਆਦਾ ਗਹਿਰਾ ਅਤੇ ਖੱਤਰਨਾਕ ਹੈ। ਏਸੇ ਕਰਕੇ ਤਾਂ ਗੁਰਬਾਣੀ ਨੇ ਇਸ ਨੂੰ ਦੀਰਗ ਰੋਗ ਕਿਹਾ ਹੈ। ਹਉਮੇਂ ਇਕ ਬੁਝਾਰਤ ਹੈ, ਔਰ ਇਸ ਨੂੰ ਹਲ ਕਿਸ ਤਰ੍ਹਾਂ ਕੀਤਾ ਜਾ ਸਕਦਾ ਹੈ ਉਸ ਲਈ ਗੁਰਬਾਣੀ ਨੇ ਸਾਨੂੰ ਕਹਿ ਦਿੱਤਾ ਸੀ:

"ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥" (ਪੰਨਾ ੪੬੬)

"ਹਉਮੈ ਬੂਝੈ ਤਾ ਦਰੁ ਸੂਝੈ ॥ ਗਿਆਨ ਵਿਹੂਣਾ ਕਥਿ ਕਥਿ ਲੂਝੈ ॥" (ਪੰਨਾ ੪੬੬)

ਅੱਜ ਅਨੰਦ ਬਾਣੀ ਵਿੱਚ ਹਜ਼ੂਰ ਨੇ ਫਿਰ ਇਸ਼ਾਰਾ ਕੀਤਾ ਹੈ ਕਿ ਇਸ ਗਲ ਨੂੰ ਅੱਖਾਂ ਤੋਂ ਉਹਲੇ ਨਾ ਹੋਣ ਦੇਈਂ:

"ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ ॥"

ਇਹ ਬੁਝਾਰਤ ਟਾਵਿਆਂ-ਟਾਵਿਆਂ ਨੂੰ ਸਮਝ ਆਉਂਦੀ ਹੈ। ਜਿੰਨੂੰ ਇਹ ਸਮਝ ਆ ਗਈ ਉਹ:

"ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ"

ਜਦੋਂ ਉਹ ਬੁਝਾਰਤ ਹੱਲ ਹੋ ਗਈ ਤਾਂ ਉਸ ਦੀ ਨਿਸ਼ਾਨੀ ਹੈ ਕਿ ਮੋਹ ਦੇ ਬੰਧਨ ਟੁੱਟਣ ਲੱਗ ਪੈਣਗੇ। ਉਸ ਮੋਹ ਦੇ

ਚਿੱਕੜ ਵਿਚੋਂ ਪੈਰ ਨਿਕਲਣਾ ਸ਼ੁਰੂ ਹੋ ਜਾਏਗਾ ਜਿਸ ਚਿੱਕੜ ਦੇ ਬਾਰੇ ਗੁਰਬਾਣੀ ਨੇ ਇਸ਼ਾਰਾ ਕੀਤਾ ਸੀ:

"ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥
ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥" (ਪੰਨਾ ੧੨)

ਸਾਰੇ ਦਾ ਸਾਰਾ ਸੰਸਾਰ ਜਿਸ ਮੋਹ ਦੇ ਚਿੱਕੜ ਦੇ ਬੰਧਨ ਦੇ ਵਿੱਚ ਫਸਿਆ ਬੈਠਾ ਹੈ ਉਹ ਬੰਧਨ ਟੁਟਣਾ ਸ਼ੁਰੂ ਹੋ ਜਾਏਗਾ ਅਤੇ ਸ਼ਬਦ ਸਰੀਰ ਦੀ ਧਰਤੀ ਬੀਜ ਬਣਕੇ ਗਹਿਰਾ ਚਲਾ ਜਾਏਗਾ। ਹਿਰਦੇ ਦੀ ਧਰਤੀ ਦੇ ਉੱਤੇ ਜਾ ਕੇ ਬੀਜ ਬਣ ਜਾਏਗਾ ।

"ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ" (ਪੰਨਾ ੯੧੭)

ਹੁਣ ਮੋਹ ਟੁੱਟਣ ਦਾ ਮਤਲਬ ਇਹ ਨਹੀਂ ਹੈ ਕਿ ਮਨ ਵਿੱਚ ਸੰਸਾਰ ਲਈ ਨੱਫਰਤ ਪੈਦਾ ਹੋ ਜਾਂਦੀ ਹੈ। ਮੋਹ ਟੁੱਟਣ ਦਾ ਮਤਲਬ ਇਹ ਵੀ ਨਹੀਂ ਹੈ ਕਿ ਮਿਲਣਾ ਜੁਲਣਾ ਬੰਦ ਹੋ ਜਾਂਦਾ ਹੈ। ਹੁਣ ਫਰਕ ਇਹ ਹੈ ਕਿ ਮਿਲਿਆ ਵੀ ਉਹੋ ਜਿਹਾ ਹੈ ਅਤੇ ਨਾ ਮਿਲਿਆ ਵੀ ਉਹੋ ਜਿਹਾ ਹੈ। ਖੁਸ਼ੀ ਤੇ ਗਮੀ ਇਕੋ ਜਿਹੀ ਲਗਣ ਲਗ ਪੈਂਦੀ ਹੈ। ਵਿਛੜੇ ਦਾ ਰੋਣਾ ਨਹੀਂ ਅਤੇ ਮਿਲੇ ਦਾ ਹਾਸਾ ਨਹੀਂ ਭਾਵੇਂ ਕੰਮ ਦੋਵੇਂ ਹੋ ਰਹੇ ਹਨ। ਕੰਮ ਕੋਈ ਵੀ ਬੰਦ ਨਹੀਂ ਹੁੰਦਾ, ਬਸ ਆਪਣਾ ਵਰਤੀਰਾ ਬਦਲ ਜਾਂਦਾ ਹੈ। ਗੁਰਬਾਣੀ ਇਸਨੂੰ ਬੰਧਨ ਤੋੜਨਾ ਕਹਿੰਦੀ ਹੈ ।

"ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵ ਲਾਏ"

ਐਸਾ ਜੀਵ ਇਕ ਦੇ ਨਾਲ ਜੁੜ ਜਾਂਦਾ ਹੈ। ਪਰ ਇਕ ਗਲ ਯਾਦ ਰੱਖੀ ਕਿ ਤੂੰ ਖ਼ੁੱਦ ਜੁੜਨ ਵਾਲਾ ਨਹੀਂ। ਜੋ ਜੋੜਨ ਵਾਲਾ ਹੈ ਉਸਨੂੰ ਹਮੇਸ਼ਾ ਧਿਆਨ ਵਿੱਚ ਰਖ

"ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ"

ਤਾਂ ਤੇ ਸੱਚੇ ਸ਼ਬਦ ਦੇ ਨਾਲ ਜੁੜ ਜਾਉ, ਉਹਦਾ ਲੜ ਪੱਕੜ ਲਉ। ਅਗਰ ਸਾਰੀ ਦੁਨੀਆਂ ਤੇ ਜਿਹੜੀ ਚੀਜ ਕਿਸੇ ਤਰ੍ਹਾਂ ਦੀ ਕੁਰਪਟ ਨਹੀਂ ਕੀਤੀ ਜਾ ਸਕੀ ਉਹ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੈ। ਬਾਕੀ ਹਰ ਚੀਜ਼ ਦੇ ਵਿੱਚ ਮਿਲਗੋਬਾ ਹੈ। ਬਾਕੀ ਹਰ ਚੀਜ਼ ਵਿੱਚ ਕੂੜ ਭਰਿਆ ਹੋਇਆ ਹੈ ।

ਪਿਛੇ ਅਸੀ ਸਨਮੁੱਖ ਤੇ ਬੇਮੁੱਖ ਬਾਰੇ ਗੁਰਬਾਣੀ ਵਿਚੋਂ ਜਾਣਕਾਰੀ ਹਾਸਲ ਕਰ ਚੁਕੇ ਹਾਂ। ਉਹ ਜਗਿਆਸੂ ਹੀ ਗੁਰੂ ਦੇ ਸਨਮੁੱਖ ਹੋ ਸਕਦਾ ਹੈ ਜਿਸਨੇ ਆਪਣਾ ਐਹਿੰਮ/ਆਪਣਾ ਹੰਕਾਰ, ਗੁਰ ਚਰਨਾ ਵਿੱਚ ਭੇਟ ਕਰ ਦਿੱਤਾ ਹੋਵੇ। ਜਿਤਨਾ ਚਿਰ ਕੋਈ ਜੀਵ ਆਪਣੀ ਅੱਕਲ ਲੈ ਕੇ ਗੁਰੂ ਦਰਬਾਰ ਵਿੱਚ ਆਏਗਾ, ਉਤਨਾ ਚਿਰ ਉਸਦਾ ਸਾਰਾ ਸੰਸਾਰ ਸਾਥ ਹੀ ਚਲਾ ਆਏਗਾ। ਪਰ ਇਕ ਜਗਿਆਸੂ ਦਾ ਅਸਲੀ ਮਕਸੱਦ ਬਿਲਕੁਲ ਹੋਰ ਹੈ। ਉਸ ਨੇ ਗੁਰੂ ਨੂੰ ਆਪਣਾ ਸਾਰਾ ਕੁਝ (ਤਨ, ਮਨ, ਧਨ) ਸੌਂਪ ਦੇਣਾ ਹੁੰਦਾ ਹੈ। ਧਿਆਨ ਜੋਗ ਵਿਚਾਰ ਹੈ ਕਿ ਇਥੇ ਧਨ ਤੋਂ ਮਤਲਬ ਦੌਲਤ ਨਹੀਂ ਹੈ। ਧਨ ਤੋਂ ਭਾਵ ਹੈ ਸੂਖਸ਼ਮ ਕਾਂਇਆ ਜਿਸ ਦੇ ਅੰਦਰ ਸੰਸਕਾਰ ਭਰੇ ਹੁੰਦੇ ਹਨ ।

"ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ" (ਪੰਨਾ ੭੨੨)

"ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ" (ਪੰਨਾ ੭੨੨)

"ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥
ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥" (ਪੰਨਾ ੭੨੨)

ਇਹ ਤਿੰਨੇ ਚੀਜ਼ਾਂ ਜਿੰਨਾ ਚਿਰ ਇਕੱਠੀਆਂ ਕਰਕੇ ਭੇਟਾ ਨਹੀਂ ਝੱੜਾਈਆਂ ਜਾਣਗੀਆਂ ਉਤਨਾ ਚਿਰ ਭਗਤੀ ਨਹੀਂ ਹੋ ਸਕਦੀ। ਪਰ ਇਸਦੇ ਨਾਲ ਇਹ ਵੀ ਯਾਦ ਰਖਣਾ ਹੈ ਕਿ ਇਹ ਸਭ ਕੁਝ ਉਹੀ ਕਰਵਾ ਰਿਹਾ ਹੈ, ਜੀਵ ਨਹੀਂ ਕਰ ਰਿਹਾ ।

"ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ"

ਇਹ ਪਿਛਲੇ ਅੰਕ ਦੀ ਆਖਰੀ ਪੰਗਤੀ ਸੀ। ਹੁਣ ਇਸਦਾ ਅਗਲੇ ਅੰਕ ਨਾਲ ਸਬੰਧ ਲਭਣਾ ਹੈ। ਜਿਸ ਨੂੰ ਪ੍ਰਭੂ ਨੇ ਖੁਆਰ ਕਰਨਾ ਹੁੰਦਾ ਹੈ, ਜਿਸ ਤੇ ਉਸ ਦੀ ਕਰੋਪੀ ਹੈ, ਉਹਦੇ ਕੋਲੋਂ ਚੰਗੀ ਮੱਤ ਵਾਪਸ ਲੈ ਲੈਂਦਾ ਹੈ। ਫਿਰ ਉਹਨੂੰ ਚਾਹੇ ਚੰਗੀ ਵੀ ਗਲ ਕਹੋਗੇ ਤਾਂ ਉਸ ਨੂੰ ਮਾੜੀ ਹੀ ਲੱਗੇਗੀ। ਉਹ ਆਪਣੇ ਮਨ ਦੀ ਮੱਤ ਵਿੱਚ ਫੱਸ ਜਾਏਗਾ। ਉਹ ਫਿਰ ਉਲਟੀਆਂ ਦਲੀਲਾਂ ਵਿਚੋਂ ਨਿਕਲ ਨਹੀਂ ਸਕਦਾ। ਜਿਹੜਾ ਮਨ ਆਪਣੀ ਮੱਤ ਦੇ ਪਿੱਛੇ ਲੱਗਾ ਹੋਇਆ ਹੈ ਉਹ ਆਪਣੀਆਂ ਦਲੀਲਾਂ ਦੇ ਸਬੂਤ ਲਈ ਹੋਰ ਹੋਰ ਗ੍ਰੰਥਾਂ ਵਿੱਚੋਂ ਆਪਣੀ ਦਲੀਲ ਦੀ ਸਪੋਰਟ ਲੱਭਦਾ ਫਿਰੇਗਾ। ਜੋ ਇਸ ਗ੍ਰੰਥ ਦੇ ਵਿੱਚ ਲਿਖਿਆ ਹੈ ਉਸ ਨਾਲ ਉਸਨੂੰ ਕੋਈ ਸੰਬੰਧ ਨਹੀਂ ਹੈ। ਉਹ ਉਨ੍ਹਾਂ ਅੱਖਰਾਂ ਨੂੰ ਤੋੜ-ਫੋੜ ਕੇ ਆਪਣੀ ਦਲੀਲ ਨੂੰ ਹੋਰ ਪੱਕਾ ਕਰਨ ਵਿੱਚ ਰੁਝਿਆ ਰਹੇਗਾ। ਐਥੋਂ ਗੁਰਬਾਣੀ ਅਗਲਾ ਅੰਕ ਸ਼ੁਰੂ ਕਰਦੀ ਹੈ:

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥ ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥ ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥ ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥ ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥੨੭॥

ਵੇਦਾਂ ਅਤੇ ਪੁਰਾਣਾ ਵਿੱਚ ਪੁੰਨ ਅਤੇ ਪਾਪ ਦੀ ਬਹੁਤ ਵਿਚਾਰ ਕੀਤੀ ਗਈ ਹੈ। ਉਹਨਾਂ ਗ੍ਰੰਥਾਂ ਦੇ ਰਿਸ਼ੀਆਂ ਦੇ ਵਿਚਾਰ ਮੁਤਾਬਿਕ ਜਿਹੜਾ ਉਹਨਾਂ ਨੂੰ ਸਹੀ ਲਗਾ ਉਸ ਨੂੰ ਕਹਿ ਦਿਤਾ ਕਿ ਇਹ ਪੁੰਨ ਹੈ। ਜਿਹੜਾ ਉਹਨਾਂ ਨੂੰ ਸਹੀ ਨਹੀਂ ਲਗਾ ਉਸ ਨੂੰ ਕਹਿ ਦਿਤਾ ਕਿ ਇਹ ਪਾਪ ਹੈ। ਇਹ ਤੇ ਆਮ ਜਨਤਾ ਨੂੰ ਕੰਟਰੋਲ ਕਰਨ ਦਾ ਬੜਾ ਹੀ ਆਸਾਨ ਢੰਗ ਹੈ। ਆਪਣੀ ਦਲੀਲ ਭਾਵੇਂ ਉਹ ਕਿਤਨੀ ਵੀ ਮਾੜੀ ਕਿਉਂ ਨਾ ਹੋਵੇ ਜਦੋਂ ਕਿਸੇ ਇਨਸਾਨ ਨੇ ਆਪਣੀ ਗਲ ਮੰਨਵਾਉਣੀ ਹੋਵੇ ਤਾਂ ਉਹ ਗਲ ਨੂੰ ਮਹਾਨ ਪੁੰਨ ਸਾਬਤ ਕਰਨ ਦੀ ਕੋਸ਼ਿਸ਼ ਕਰੇਗਾ। ਅਸੀਂ ਅੱਜ ਦੀ ਦੁਨੀਆਂ ਵਿੱਚ ਵੇਖ ਰਹੇ ਹਾਂ ਕਿ ਇਕ ਵਿਚਾਰ ਬਣਾ ਦਿੱਤਾ ਗਿਆ ਕਿ ਜੋ ਕੁਰਾਨ ਅਤੇ ਮੁਹੰਮਦ ਨੂੰ ਨਹੀਂ ਮੰਨਦੇ ਉਹਨਾ ਦੇ ਖ਼ੂੰਨ ਕਰਨ ਵਾਲੇ

ਨੂੰ ਸਵਰਗ ਮਿਲੇਗਾ। ਜਿੰਨਾ ਨੇ ਉਸ ਵਿਚਾਰ ਨੂੰ ਮੰਨ ਲਿਆ ਹੈ ਉਹ ਅਜ ਥਾਂ ਥਾਂ ਤੇ ਬੇਗੁਨਾਹਾਂ ਨੂੰ ਮੌਤ ਦੇ ਘਾਟ ਉਤਾਰ ਰਹੇ ਹਨ। ਉਹਨਾਂ ਲਈ ਮਾਸੂਮਾਂ ਦਾ ਕਤਲੇਆਮ ਇਕ ਬਹੁਤ ਵੱਡਾ ਪੁੰਨ ਦਾ ਕੰਮ ਬਣ ਗਿਆ ਹੈ। ਪਾਪ ਤੇ ਪੁੰਨ ਦੀ ਵਿਚਾਰ ਨੂੰ ਲੈ ਕੇ ਇਨਸਾਨ ਨੇ ਇਸ ਧਰਤੀ ਉਤੇ ਕਿਤਨਾ ਬੇਗੁਨਾਹਾਂ ਦਾ ਖ਼ੂੰਨ ਵਹਾਇਆ ਹੈ, ਇਸਦਾ ਹਿਸਾਬ ਕਰਨਾ ਨਾਮੁੰਮਕਿਨ ਹੋ ਗਿਆ ਹੈ। ਵੇਦਾਂ ਸ਼ਾਸਤਰਾਂ ਨੇ ਸਿਵਾਏ ਇਸ ਗਲ ਤੋਂ ਹੋਰ ਕੁਝ ਕੀਤਾ ਹੀ ਨਹੀਂ। ਉਨ੍ਹਾਂ ਨੇ ਕਰਮਾਂ ਨੂੰ ਦੋ ਹਿੱਸਿਆਂ ਵਿੱਚ ਵੰਡ ਦਿੱਤਾ, ਕੁਝ ਪਾਪ ਬਣ ਗਏ ਅਤੇ ਕੁਝ ਪੁੰਨ। ਗੁਰਸਿੱਖ ਨੂੰ ਗੁਰਬਾਣੀ ਨੇ ਸਮਝਾਇਆ ਕਿ ਨਾਂ ਦੁਨੀਆਂ ਤੇ ਕੁਝ ਪਾਪ ਹੈ ਅਤੇ ਨਾਂ ਹੀ ਦੁਨੀਆਂ ਤੇ ਕੁਝ ਪੁੰਨ ਹੈ। ਇਹ ਕੇਵਲ ਪ੍ਰਮਾਤਮਾ ਨੇ ਤੇਰੇ ਪਸੰਦ ਕਰਨ ਲਈ ਅਲੱਗ ਅਲੱਗ ਚੋਣਾ ਬਣਾ ਦਿੱਤੀਆਂ ਹਨ। ਪ੍ਰਮਾਤਮਾਂ ਨੇ ਕੁਝ ਵੀ ਮੰਦਾ ਜਾਂ ਚੰਗਾ ਨਹੀਂ ਬਣਾਇਆ, ਉਸਨੇ ਤਾਂ ਬਸ ਬਣਾਇਆ ਹੈ। ਉਸਦੀ ਬਣਾਈ ਹੋਈ ਕੁਦਰਤ ਨੂੰ ਇਹ ਲੇਬਲ ਇਨਸਾਨ ਦੀ ਬੁਧੀ ਨੇ ਲਗਾ ਦਿਤੇ ਹਨ।

"ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥ ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥੧॥
ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ ॥੨॥" (ਪੰਨਾ ੧੩●੨)

"ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥" (ਪੰਨਾ ੪)

ਪੁੰਨ ਪਾਪ ਕੋਈ ਗਲਾਂ ਬਾਤਾਂ ਦਾ ਵਿਸ਼ਾ ਨਹੀ ਹੈ ਇਹ ਤਾਂ ਆਪਣੀ ਆਪਣੀ ਚੋਣ (Choice) ਤੇ ਨਿਰਭਰ ਹੈ। ਜਿਸਤਰਾਂ ਫਲ ਦਾ ਅਤੇ ਬੀਜ ਦਾ ਸਬੰਧ ਹੈ ਇਸੇਤਰਾ ਚੋਣ ਦਾ ਅਤੇ ਫਲ ਦਾ ਰਿਸ਼ਤਾ ਹੈ। ਹਰ ਕਰਮ ਦੀ ਚੋਣ ਇਨਸਾਨ ਦੇ ਅੰਦਰ ਦੀ ਆਵਾਜ਼ ਤੇ ਨਿਰਭਰ ਹੈ ਸੋ ਜਿਹੜਾ ਉਸ ਆਵਾਜ਼ ਨੂੰ ਸੁਣਕੇ ਚੋਣ ਕਰਦਾ ਹੈ ਉਹ ਸੁਖ ਮਾਣਦਾ ਹੈ ਅਤੇ ਜਿਹੜਾ ਉਸਦੇ ਉਲਟ ਜਾਂਦਾ ਹੈ ਉਹ ਦੁਖ ਭੋਗਦਾ ਹੈ। ਇਸ ਵਿੱਚ ਪੁੰਨ ਪਾਪ ਦਾ ਤੇ ਕੋਈ ਸਵਾਲ ਹੀ ਨਹੀਂ ਉਠਦਾ। ਪਰ ਇਨਸਾਨ ਨੇ ਇਸ ਤੱਤ ਨੂੰ ਪਹਿਚਾਨਿਆਂ ਹੀ ਨਹੀਂ।

"ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥"

ਤੱਤ, ਜਿਹੜੀ ਅਸਲੀ ਗਲ ਹੈ ਉਸ ਨੂੰ ਪੱਕੜਿਆ ਹੀ ਨਹੀਂ। ਹੁਕਮ ਕੀ ਹੈ ਉਸ ਨੂੰ ਬੁਝਿਆ ਹੀ ਨਹੀਂ। ਕਿਉਂਕਿ ਗੁਰਬਾਣੀ ਕੁਝ ਹੋਰ ਕਹਿ ਰਹੀ ਹੈ ਪਰ ਅਸੀਂ ਕੁਝ ਹੋਰ ਕਰ ਰਹੇ ਹਾਂ। ਸਾਡੇ ਅੰਦਰੋਂ ਝੱਟ ਹੁੱਜਤ ਉਠ ਖੜੀ ਹੁੰਦੀ ਹੈ ਕਿ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਜੀ, ਕੀ ਕੋਈ ਕਰਮ ਪਾਪ ਹੁੰਦਾ ਹੀ ਨਹੀਂ? ਕਿਉਂ ਸਾਨੂੰ ਉਲਟੇ ਪਾਸੇ ਪਾ ਰਹੇ ਹੋ? ਨਹੀਂ, ਪੁੰਨ ਵੀ ਹੁੰਦਾ ਹੈ ਅਤੇ ਪਾਪ ਵੀ ਹੁੰਦਾ ਹੈ। ਹਾਲਾਂ ਕਿ ਗੁਰਬਾਣੀ ਸਮਝਾ ਰਹੀ ਹੈ ਕਿ ਪਾਪ ਤੇ ਪੁੰਨ ਇਨਸਾਨ ਦੀ ਮਨ ਦੀ ਮੱਤ ਵਿੱਚੋਂ ਆਏ ਹਨ। ਪ੍ਰਮਾਤਮਾ ਦੀ ਦੁਨੀਆਂ ਵਿੱਚੋਂ ਪਾਪ ਤੇ ਪੁੰਨ ਨਹੀਂ ਆਇਆ। ਪ੍ਰਮਾਤਮਾ ਦੀ ਦੁਨੀਆਂ ਵਿੱਚੋਂ ਸਿਰਫ਼ ਚੋਣਾਂ ਹੀ ਆਈਆਂ ਹਨ। ਇਹ ਕੰਮ ਕਰੇਂਗਾ ਤਾਂ ਉਸਦਾ ਫਲ ਇਹ ਹੈ ਅਤੇ ਜੇਕਰ ਦੂਜਾ ਕੰਮ ਕਰੇਂਗਾ ਤਾਂ ਉਸਦਾ ਫਲ ਹੋਰ ਹੋ ਜਾਏਗਾ। ਹਰ ਕੰਮ ਦਾ, ਹਰ ਬੀਜ ਦਾ ਫਲ ਪਹਿਲੇ ਤੋਂ ਹੀ ਨਿਸਚਤ ਕੀਤਾ ਹੋਇਆ ਹੈ। ਪ੍ਰਮਾਤਮਾ ਦੀ ਦੁਨੀਆਂ ਵਿੱਚ ਹਰ ਜੀਵ ਨੂੰ ਪੂਰੀ ਆਜ਼ਾਦੀ ਹੈ ਕਿ ਉਹ ਜਿਹੜਾ ਮਰਜ਼ੀ ਬੀਜ ਚੁਣ ਲਵੇ ਪਰ ਅਸੀਂ ਉਸ ਬੀਜ ਦੀ ਗਲ ਨੂੰ ਸਮਝਿਆ ਨਹੀਂ। ਗੁਰਦੇਵ ਦੀ ਅਸਲੀ ਗਲ ਸਮਝੀ ਹੀ ਨਹੀਂ। ਇਨਸਾਨ ਨੇ ਜਦੋਂ ਪਾਪ ਤੇ ਪੁੰਨ ਦੀ ਦੁਨੀਆਂ ਮੰਨ ਕੇ ਉਸ ਵਿੱਚ ਵਿਚਰਨਾ ਸ਼ੁਰੂ ਕਰ ਦਿੱਤਾ ਤਾਂ:

"ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥"

ਜੀਵ ਨੇ ਤਿੰਨਾਂ ਗੁਣਾਂ (ਤਮੋ, ਰਜੋ, ਸਤੋ) ਵਿੱਚ ਫੱਸਕੇ ਆਪਣਾ ਜੀਵਨ ਬਰਬਾਦ ਕਰ ਲਿਆ। ਸਾਰਾ ਸੰਸਾਰ ਤਮਾਂ ਵਿੱਚ ਫਸਿਆ ਹੋਇਆ ਹੈ। ਤਮੋ ਗੁਣ ਦਾ ਮਤਲਬ ਹੈ ਇਕੱਲਾ ਆਪਣੇ ਬਾਰੇ ਸੋਚਣਾ। ਉਹ ਜੀਵ ਇਸਤਰੀ ਜਿਹੜੀ ਤਮੋ ਗੁਣ ਵਿੱਚ ਜੀਅ ਰਹੀ ਹੈ ਉਸਨੂੰ ਸਿਰਫ ਆਪਣੀ ਹੀ ਫਿਕਰ ਹੁੰਦੀ ਹੈ। ਉਸਦਾ ਸਵਭਾਵ ਬਹੁਤ ਹੀ ਖ਼ੁਦਗਰਜ਼ੀ ਵਾਲਾ ਹੁੰਦਾ ਹੈ। ਜਿਹੜੀ ਜੀਵ ਇਸਤਰੀ ਆਪਣੇ ਪਰੀਵਾਰ ਅਤੇ ਆਪਣੇ ਆਪਣੇ ਆਲੇ-ਦੁਆਲੇ ਦੇ ਸੰਸਾਰ ਦਾ ਵੀ ਖਿਆਲ ਰੱਖਦੀ ਹੈ ਉਹ ਰਜੋ ਗੁਣ ਵਿੱਚ ਜੀਅ ਰਹੀ ਹੈ। ਜਿਹੜਾ ਸਾਰੇ ਹੀ ਸੰਸਾਰ ਬਾਰੇ ਸੋਚਦਾ ਹੈ ਉਹ ਸਤੋ ਗੁਣ ਵਿੱਚ ਜੀਅ ਰਿਹਾ ਹੈ। ਇਹ ਗਲ ਭਾਵੇਂ ਕੰਨਾਂ ਨੂੰ ਬੜੀ ਚੰਗੀ ਲੱਗਦੀ ਹੈ ਕਿ ਦੇਖੋ ਜੀ, ਇਹ ਤੇ ਸਾਰੀ ਦੁਨੀਆਂ ਨੂੰ ਵੇਖ ਕੇ ਜੀਅ ਰਿਹਾ ਹੈ। ਸਾਰਿਆਂ ਦੀ ਹੀ ਇਕੋ ਜਿਹੀ ਸੇਵਾ ਕਰ ਰਿਹਾ ਹੈ। ਸਾਰਿਆਂ ਲਈ ਇੱਕੋ ਜਿਹੀ ਕੁਰਬਾਨੀ ਕਰ ਰਿਹਾ ਹੈ। ਇਸ ਤੋਂ ਵੱਡਾ ਹੋਰ ਕੀ ਹੋ ਸਕਦਾ ਹੈ? ਪਰ ਗੁਰਬਾਣੀ ਨੇ ਗੁਰਸਿੱਖ ਨੂੰ ਇਸ਼ਾਰਾ ਕੀਤਾ ਕਿ ਨਹੀਂ, ਭਾਂਵੇ ਸਤੋਂ ਗੁਣ ਵਿੱਚ ਹੀ ਜੀਉਣਾ ਕਿਉਂ ਨਾ ਹੋਵੇ ਪਰ ਇਸ ਦਾ ਮਤਲਬ ਇਹ ਹੈ ਕਿ ਜੀਵ ਫਿਰ ਵੀ ਇਸ ਮਾਇਆ ਦੇ ਨਾਲ ਬੱਧਾ ਹੋਇਆ ਹੈ। ਗੁਰਸਿੱਖ ਨੂੰ ਚੌਥੇ ਪਦ ਦੀ ਤਲਾਸ਼ ਹੋਣੀ ਚਾਹੀਦੀ ਹੈ। ਉਸਨੂੰ ਤੁਰੀਆ ਅਵਸਥਾ ਦਾ ਚਾਉ ਹੋਣਾ ਚਾਹੀਦਾ ਹੈ। ਉਸ ਅਵਸਥਾ ਦੀ ਪ੍ਰਾਪਤੀ ਲਈ ਇਨ੍ਹਾਂ ਤਿੰਨਾਂ ਗੁਣਾਂ ਤੋਂ ਅੱਗੇ ਜਾਣਾ ਪਵੇਗਾ। ਪ੍ਰਭੂ ਵਿੱਚ ਅਭੇਦ ਹੋਣ ਦੀ ਜਾਚ ਸਿੱਖਣੀ ਪਵੇਗੀ ਤਾਂ ਕਿ ਜਿੱਥੋਂ ਚੱਲਿਆ ਸੀ ਉੱਥੇ ਵਾਪਸ ਜਾ ਸਕੇਂ। ਤੇਰੀ ਯਾਤਰਾ ਪੂਰੀ ਹੋ ਜਾਏ ਅਤੇ ਤੂੰ ਆਵਣ ਜਾਣ ਦੇ ਚੱਕਰ ਵਿੱਚ ਨਾ ਪਇਆ ਰਹੇਂ। ਸਤੋ ਗੁਣ ਦੇ ਵਿੱਚ ਵੀ ਜਨਮ ਦੁਬਾਰਾ ਹੋਏਗਾ। ਇਸੇ ਕਰਕੇ ਗੁਰਬਾਣੀ ਨੇ ਇਸ਼ਾਰਾ ਕਰ ਦਿੱਤਾ:

"ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ ॥" (ਪੰਨਾ ੪੫●)

ਗੁਰਮੁੱਖ ਗੁਰਦੇਵ ਦੀ ਉਤੇ ਸ਼ੱਕ ਨਹੀਂ ਕਰਦੇ। ਇਹ ਗਲ ਭਾਵੇਂ ਕੰਨਾਂ ਨੂੰ ਬੜੀ ਚੰਗੀ ਲੱਗਦੀ ਹੈ ਕਿ ਸਤੋ ਗੁਣ ਵਿੱਚ ਜਿੰਦਗੀ ਗੁਜ਼ਾਰੀ ਜਾ ਰਹੀ ਹੈ। ਪਰ ਉਹ ਗੁਰੂ ਦੀ ਗਲ ਨੂੰ ਸਮਝਕੇ ਇਸ ਤੋਂ ਉੱਪਰ ਉੱਠਣ ਦਾ ਉਪਰਾਲਾ ਕਰਦੇ ਹਨ। ਜੇਕਰ ਇਨਸਾਨ ਤਿੰਨਾਂ ਗੁਣਾਂ ਵਿੱਚ ਫੱਸਿਆ ਰਿਹਾ ਤਾਂ ਉਸਦਾ ਮਾਤ ਲੋਕ ਤੋਂ ਛੁਟਕਾਰਾ ਨਹੀਂ ਹੋ ਸਕਦਾ। ਇਥੇ ਇਕ ਹੋਰ ਸਵਾਲ ਉਠ ਪਵੇਗਾ ਕਿ ਇਹ ਜਿਹੜੇ ਤਿੰਨ ਗੁਣ ਹਨ, ਇਨ੍ਹਾਂ ਵਿਚੋਂ ਵਿਚਰਨਾਂ ਹੀ ਬੜਾ ਔਖਾ ਹੈ। ਤਮੋਂ ਤੋਂ ਉੱਠ ਕੇ ਰਜੋਂ ਤੇ ਜਾਣਾ, ਰਜੋ ਤੋਂ ਉੱਠ ਕੇ ਸਤੋਂ ਤੇ ਚਲੇ ਜਾਣਾ ਇਹੀ ਯਾਤਰਾ ਬੜੀ ਲੰਬੀ ਹੈ ਤਾਂ ਤੁਰੀਆਂ ਪੱਧ ਤੇ ਕਿਸ ਤਰ੍ਹਾਂ ਜਾਵਾਂਗੇ? ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਇਸ ਤਰ੍ਹਾਂ ਦੀ ਯਾਤਰਾ ਕਰਨ ਦੀ ਲੋੜ ਹੀ ਨਹੀਂ ਹੈ। ਤੂੰ ਇਸ ਅਗਿਆਨਤਾ ਦੇ ਵਿੱਚ ਇਹ ਜ਼ਿੰਦਗੀ ਨੂੰ ਨਾ ਗੁਜਾਰੀ ਜਾ ।

"ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥"

ਇੱਥੇ ਰੈਣਿ ਦਾ ਮਤਲਬ ਰਾਤਰੀ ਨਹੀਂ ਹੈ। ਰੈਣ ਦਾ ਮਤਲਬ ਹੈ ਅਗਿਆਨੀ ਜੀਵਨ। ਇਸੇਤਰਾਂ "ਸੁੱਤਾ" ਤੋਂ ਭਾਵ ਹੈ ਭਰਮ ਵਿੱਚ ਗਵਾਚਿਆ ਹੋਇਆ। ਸਾਰਾ ਜੀਵਨ ਉਸੇ ਭਰਮ ਵਿੱਚ ਕਿ ਪਾਪ ਕੀਹ ਹੈ ਤੇ ਪੁੰਨ ਕੀਹ ਹੈ; ਇਹ ਚੰਗਾ ਹੈ ਅਤੇ ਉਹ ਮਾੜਾ ਹੈ, ਇਹਦੇ ਨਾਲ ਸਜਾ ਮਿਲੇਗੀ ਤੇ ਇਹਦੇ ਨਾਲ ਇਨਾਮ ਮਿਲੇਗਾ ਆਦਿ ਜੈਸੇ ਚੱਕਰਾਂ ਵਿੱਚ ਫੱਸ ਗਿਆ। ਇਸ ਤਰ੍ਹਾਂ ਨਾ ਕਰ ਅਤੇ ਗੁਰੂ ਦੀ ਗਲ ਸੁਣ ।

"ਗੁਰੂ ਬਾਝਹੁ ਤਤੈ ਸਾਰ ਨ ਜਾਣੀ"

ਉਹ ਭੋਲਿਆ, ਇਸ ਜੀਵਨ ਯਾਤਰਾ ਨੂੰ ਸਹੀ ਢੰਗ ਦੇ ਨਾਲ ਕਰਨ ਦੀ ਜਾਚ ਸਿੱਖ। ਉਸਦੀ ਕ੍ਰਿਪਾ ਦਾ ਪਾਤਰ ਬਣਨ ਦੀ ਕੋਸ਼ਿਸ਼ ਕਰ:

"ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ"

ਇਕੱਲੀ ਇਨਸਾਨ ਦੀ ਜੀਭਾ ਹੈ ਜਿਹੜੀ ਅੰਮ੍ਰਿਤ ਬਾਣੀ ਨੂੰ ਬੋਲਣ ਦੀ ਸ਼ਕਤੀ ਰਖਦੀ ਹੈ। ਜਿੱਥੇ ਇਹ ਜੀਭਾ ਮਿੱਠੇ, ਕੌੜੇ, ਕਰਕਰੇ, ਅਤੇ ਸਲੂਣੀਆ ਚੀਜ਼ ਖਾ ਕੇ ਸਵਾਦ ਲੈਂਦੀ ਹੈ ਉਥੇ ਇਸ ਕਰਮ ਇੰਦਰੀ ਵਿੱਚ ਉਸਦਾ ਨਾਮ ਜੱਪਣ ਦੀ ਵੀ ਸ਼ਕਤੀ ਹੈ। ਬਾਕੀ ਸਾਰੀਆਂ ਗੱਲਾਂ ਮਾਇਆ ਨਾਲ ਜੋੜਦੀਆਂ ਹਨ। ਉਹ ਦੂਸਰੇ ਪਾਸੇ ਬਾਹਰ ਨੂੰ ਲੈ ਕੇ ਜਾਣਗੀਆਂ। ਕਰਮ ਇੰਦਰੀਆਂ ਦਾ ਜਿੰਨਾ ਭੋਗ ਹੈ ਉਹ ਬਾਹਰ ਨੂੰ ਲੈ ਕੇ ਜਾਏਗਾ। ਹਰ ਪਸ਼ੂ, ਪੰਛੀ, ਪਰਿੰਦੇ ਜਿੰਨੇ ਹਨ ਉਨ੍ਹਾਂ ਦੀ ਜੀਭਾ ਦਾ ਸਿਰਫ਼ ਇੱਕੋ ਕੰਮ ਹੈ, ਉਹ ਸਵਾਦ ਲੈ ਸਕਦੇ ਹਨ। ਪਰ ਅੱਖਰ ਨੂੰ ਬੋਲ ਕੇ ਜਾਪ ਕਰ ਸਕਣਾ ਇਹ ਕੁਆਲਟੀ ਸਿਰਫ਼ ਇਨਸਾਨ ਦੀ ਜੀਭਾ ਵਿੱਚ ਹੈ, ਹੋਰ ਕਿਸੇ ਵਿੱਚ ਹੈ ਨਹੀਂ। ਸੋ ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਜੋ ਵੀ ਉਸਦੀ ਕ੍ਰਿਪਾ ਦਾ ਪਾਤਰ ਬਣ ਗਿਆ ਉਹ ਸ਼ਬਦ ਦਾ ਜਾਪ ਸ਼ੁਰੂ ਕਰ ਦੇਵੇਗਾ ।

"ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥"

ਸਾਸ ਗਿਰਾਸ, ਉਠਦਿਆਂ ਬਹਿਦਿਆਂ, ਹਰ ਸਾਹ ਦੇ ਨਾਲ ਸ਼ਬਦ ਅੰਦਰ ਜਾ ਰਿਹਾ ਹੈ ਜਦੋਂ ਸਾਹ ਬਾਹਰ ਆ ਰਿਹਾ ਹੈ ਤਾਂ ਸ਼ਬਦ ਵੀ ਬਾਹਰ ਆ ਰਿਹਾ ਹੈ। ਜੇਕਰ ਉਸ ਅਵਸਥਾ ਦੀ ਪ੍ਰਾਪਤੀ ਹੋ ਜਾਵੇ ਤਾਂ ਤੈਨੂੰ ਤਮੋ ਗੁਣ ਤੋਂ ਰਜੋ ਗੁਣ ਅਤੇ ਰਜੋ ਗੁਣ ਤੋਂ ਸਤੋ ਗੁਣ ਤਕ ਯਾਤਰਾ ਕਰਨ ਦੀ ਲੋੜ ਹੀ ਨਹੀਂ। ਸਿਰਫ਼ ਸੱਚੀ ਬਾਣੀ ਹੀ ਇਸਤਰਾਂ ਦਾ ਭਰੋਸਾ ਦੇ ਸਕਦੀ ਹੈ। ਬਾਣੀ ਵਿੱਚ ਸ਼ੇਖ ਫ਼ਰੀਦ ਜੀ ਦੀ ਇਸ ਗਲ ਨੂੰ ਪ੍ਰਵਾਨ ਕੀਤਾ ਗਿਆ ਹੈ:

"ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥" (ਪੰਨਾ ੪੮੮)

ਕੋਈ ਲੰਬੀ ਯਾਤਰਾ ਦੀ ਲੋੜ ਨਹੀਂ ।"ਆਜੁ ਮਿਲਾਵਾ" ਫ਼ਰੀਦ ਜੀ ਵਾਹਦਾ ਕਰਦੇ ਹਨ ਕਿ ਉਸਦਾ ਮਿਲਾਪ ਤਾਂ ਇਸੀ ਸਮੇ ਹੋ ਸਕਦਾ ਹੈ ਜੇਕਰ "ਟਾਕਿਮ ਕੂੰਜੜੀਆ" ਭਾਵ ਜਿਹੜੇ ਤੇਰੇ ਵਿਚਾਰ ਕੂੰਜਾ ਦੀ ਡਾਰ ਦੀ ਤਰ੍ਹਾਂ ਉੱਡਦੇ ਫਿਰਦੇ ਹਨ ਇਨ੍ਹਾਂ ਨੂੰ ਟੋਕ ਲਏਂ, ਇਨ੍ਹਾਂ ਨੂੰ ਰੋਕ ਲਏਂ, ਕਿਉਂਕਿ "ਮਨਹੁ ਮਚਿੰਦੜੀਆ" ਇਨ੍ਹਾਂ ਨੇ ਅੰਦਰ ਬਹੁਤ ਸ਼ੋਰ ਮਚਾਇਆ ਹੋਇਆ ਹੈ। ਜੇਕਰ ਤੂੰ ਏਸ ਕੰਮ ਵਿੱਚ ਕਾਮਯਾਬ ਹੋ ਜਾਏਂ ਤਾਂ ਅੱਜ ਹੀ ਮਿਲਣ ਹੋ ਸਕਦਾ ਹੈ, ਹੋਰ ਕੋਈ ਯਾਤਰਾ ਕਰਨ ਦੀ ਲੋੜ ਹੀ ਨਹੀਂ। ਤੂੰ ਇਸ ਪਾਪ ਪੁੰਨ ਦੇ ਚੱਕਰ ਵਿੱਚ ਪੈ ਹੀ ਨਾਂ। ਤੂੰ ਬਸ ਇਤਨਾਂ ਹੀ ਕਰ ਲੈ "ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ"

ਇਹੀ ਗਲ ਗੁਰਬਾਣੀ ਇੱਥੇ ਕਹਿ ਰਹੀ ਹੈ ਕਿ ਜਿੰਨ੍ਹਾਂ ਨੇ ਸਹੀ ਤਤੁ ਨੂੰ ਪਾ ਲਿਆ, ਉਹ ਉਸ ਨਾਲ ਸਦਾ ਲਈ ਜੁੜ ਜਾਂਦੇ ਹਨ। ਬਜਾਏ ਇਸਦੇ ਕਿ ਅਗਿਆਨਤਾ ਦੇ ਵਿੱਚ ਫੱਸਿਆ ਹੋਇਆਂ ਮੋਹ ਮਾਇਆ ਦੇ ਚੱਕਰ ਵਿੱਚ ਹੀ ਜ਼ਿੰਦਗੀ ਨਿਕਲ ਜਾਏ, ਫਿਰ ਜੀਵਨ ਬਦਲ ਜਾਂਦਾ ਹੈ ਅਤੇ "ਜਾਗਤ ਰੈਣਿ ਵਿਹਾਣੀ" ਦੀ ਆਵਸਥਾ ਪ੍ਰਾਪਤ ਹੁੰਦੀ ਹੈ ਭਾਵ ਕਿ ਗਿਆਨ ਦੇ ਚਾਨਣ ਵਿੱਚ ਜੀਵਨ ਬੀਤਦਾ ਹੈ ।

ਹਰ ਜੀਵ ਨੂੰ ਉਸ ਦੇ ਹੁਕਮ ਮੁਤਾਬਿਕ ਗਰਭ ਜੂਨ ਮਿਲਦੀ ਹੈ ਅਤੇ ਹਰ ਜੀਵ ਗਰਭ ਵਿੱਚ ਉਸ ਨਾਲ ਜੁੜਿਆ ਹੁੰਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

> "ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥
> ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥" (ਪੰਨਾ ੭੪)

"ਉਰਧ ਤਪੁ" ਤੋਂ ਮੁਰਾਦ ਹੈ ਜੱਦ ਸਾਹ ਬਾਹਰ ਨੂੰ ਜਾਏ ਤਾਂ ਉਸਦੇ ਸ਼ਬਦ ਦਾ ਜਾਪ ਕਰਨਾ। ਜਦੋਂ ਜੀਵ ਮਾਤਾ ਦੇ ਗਰਭ ਵਿੱਚ ਸੀ ਤਾਂ ਅੰਦਰ ਜਾਣ ਦਾ ਸਾਹ ਤਾਂ ਮਾਂ ਲੈ ਰਹੀ ਸੀ ਭਾਵ ਅਰਧੁ ਦਾ ਕੰਮ ਉਹ ਕਰ ਰਹੀ ਸੀ ਅਤੇ ਉਰਧ ਦਾ

ਕੰਮ ਜੀਵ ਖ਼ੁਦ ਕਰ ਰਿਹਾ ਸੀ। ਇਸ ਤਰਾਂ ਨਾਲ ਅੱਰਧੁ ਅਤੇ ਉਰਧ ਦਾ ਸਿਲਸਿਲਾ ਚਲ ਰਿਹਾ ਸੀ। ਸੋ ਹਰ ਬਾਹਰ ਦੇ ਸਾਹ ਨਾਲ ਜੀਵ "ਉਰਧ ਤੱਪੁ" ਕਰ ਰਿਹਾ ਸੀ ।

"ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ" (ਪੰਨਾ ੭੪)

ਜੀਵ ਦੀ ਲਿਵ ਲੱਗੀ ਹੋਈ ਸੀ ਭਾਵ ਕਿ ਸਾਨੂੰ ਸਾਰਿਆਂ ਨੂੰ ਉਸ ਚੀਜ਼ ਦਾ ਪਹਿਲਾਂ ਹੀ ਤਜੱਰਬਾ ਹੈ। ਉਸ ਨਾਲ ਧਿਆਨ ਲਗਣ ਦੀ ਯਾਦ ਸਾਡੇ ਅੰਦਰ ਰਿਕਾਰਡ ਹੋਈ ਪਈ ਹੈ। ਜਦੋਂ ਮਾਇਆ ਦੇ ਨਾਲ ਪਹਿਲਾ ਸਬੰਧ ਬਣਿਆਂ ਭਾਵ ਕਿ ਜਨਮ ਹੋਇਆ ਤਾਂ ਜੀਵ ਨੂੰ ਆਪਣੇ ਆਪ ਸਾਹ ਲੈਣਾ ਤੇ ਆਉਂਦਾ ਨਹੀਂ ਸੀ ਕਿਉਂਕਿ ਉਹ ਤੇ ਮਾਂ ਲੈ ਰਹੀ ਸੀ। ਤਾਂ ਡਾਕਟਰ ਨੂੰ ਫ਼ਿਕਰ ਹੋਇਆ ਕਿ ਜੇ ਇਹਨੇ ਸਾਹ ਨਾ ਲਿਆ ਤੇ ਇਸਨੇ ਮਰ ਜਾਣਾ ਹੈ। ਡਾਕਟਰ ਨੇ ਉਸੇ ਵੇਲੇ ਮੂੰਹ ਸਾਫ਼ ਕਰਕੇ ਨਾਭੀ ਤੇ ਚੋਟ ਮਾਰੀ ਤਾਂ ਅੰਦਰ ਨੂੰ ਇਕ ਦੱਮ ਸਾਹ ਖਿਚਿਆ ਗਿਆ। ਪਰ ਇਸ ਸਾਹ ਦੇ ਨਾਲ ਹੀ ਜੀਵ ਦਾ ਰੋਣਾ ਨਿਕਲ ਗਿਆ। ਜਾਨਣ ਵਾਲੇ ਇਹ ਦਸਦੇ ਹਨ ਕਿ ਉਸ ਵੇਲੇ ਰੋਣਾ ਨਿਕਲਨ ਦਾ ਕਾਰਨ ਬਹੁਤ ਗਹਿਰਾ ਹੈ ਕਿਉਂਕਿ ਉਸ ਸਮੇਂ ਨਾ ਕੋਈ ਭੁੱਖ ਸੀ, ਨਾ ਕੋਈ ਠੰਡ ਸੀ, ਇਤਨੇ ਪਿਆਰ ਨਾਲ ਸਾਰੀਰ ਤਾਂ ਲਪੇਟਿਆ ਹੋਇਆ ਸੀ, ਫਿਰ ਉਹ ਪਹਿਲੀ ਚਾਂਗਰ ਕਾਹਦੀ ਸੀ? ਉਹ ਚਾਂਗਰ ਦੱਸਦੀ ਹੈ ਕਿ ਜੀਵ ਦੀ ਉਸ ਪਹਿਲੇ ਸਾਹ ਦੇ ਨਾਲ ਹੀ ਪ੍ਰਭੂ ਨਾਲ ਲਗੀ ਹੋਈ ਲਿਵ ਛੁੱਟ ਗਈ। ਉਸ ਲਿਵ ਟੁੱਟਣ ਨੇ ਰੋਣਾ ਕੱਢ ਦਿੱਤਾ ਕਿ ਇਹ ਕੀ ਹੋ ਗਿਆ। ਇਹ ਕੀ ਹੋ ਗਿਆ ਜਿਹੜਾ ਮੈਂ ਤੇਰੇ ਨਾਲੋਂ ਟੁੱਟ ਗਿਆ। ਪਰ ਉਸੇ ਸਮੇਂ ਮਾਇਆ ਮਾਂ ਦੇ ਰੂਪ ਵਿੱਚ ਆ ਗਈ। ਮਾਂ ਨੇ ਫਟਾ-ਫਟ ਤੈਨੂੰ ਪੱਕੜਿਆ। ਛਾਤੀ ਨਾਲ ਲਾਇਆ, ਅੰਦਰ ਗਰਮਾ-ਗਰਮ ਦੁੱਧ ਚਲਾ ਗਿਆ ਅਤੇ ਤੂੰ ਖੇਡਣ ਲੱਗ ਗਿਆ। ਇਸ ਮਾਇਆ ਦੇ ਸਵਾਦ ਨੇ ਐਸਾ ਪੱਕੜਿਆ ਕਿ ਹੁਣ ਤੂੰ ਖਿਡਾਉਣੇ ਲਈ ਤਾਂ ਰੋਇਆ, ਮਾਂ ਵਿਛੜੀ ਤਾਂ ਉਹਦੇ ਲਈ ਰੋਇਆ, ਦੌਲਤ ਗਈ ਤਾਂ ਰੋਇਆ, ਭੈਣਾਂ-ਭਰਾਵਾਂ ਲਈ ਰੋਇਆ, ਨੌਕਰੀਆਂ-ਚਾਕਰੀਆਂ ਲਈ ਰੋਇਆ; ਪਰ ਮੁੜਕੇ ਪ੍ਰਮਾਤਮਾ ਲਈ ਤੂੰ ਨਹੀਂ ਰੋਇਆ। ਗੁਰਬਾਣੀ ਜੀਵ ਨੂੰ ਯਾਦ ਦਿਲਾਉਂਦੀ ਹੈ ਕਿ ਆ, ਵਾਪਸ ਆ ਤਾਂਕਿ ਤੇਰੇ ਅੰਦਰੋਂ ਉਸਦੇ ਲਈ ਰੋਣਾ ਨਿਕਲੇ। ਕਦੇ ਤੈਨੂੰ ਇਸ ਚੀਜ਼ ਦਾ ਪਤਾ ਸੀ। ਅਗਲਾ ਅੰਕ ਇਥੋਂ ਹੀ ਸ਼ੁਰੂ ਹੁੰਦਾ ਹੈ:

"ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ ॥
ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥
ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ ॥
ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ ॥
ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ ॥੨੮॥"

ਉਸ ਉਦਰ ਦੇ ਵਿੱਚ ਤੇਰੀ ਸੰਭਾਲ ਹੋ ਰਹੀ ਸੀ ਔਰ ਤੇਰੀ ਉਦੋਂ ਲਿਵ ਵੀ ਲੱਗੀ ਹੋਈ ਸੀ। ਮਾਤਾ ਦੇ ਉਦਰ ਤੋਂ ਬਾਹਰ ਨਿਕਲ ਕੇ ਤੂੰ ਉਸਨੂੰ ਬਿਲਕੁਲ ਭੁੱਲ ਈ ਗਿਆ ਹੈਂ। ਤੂੰ ਇਸ ਮਾਇਆ ਦੇ ਵਿੱਚ ਜੁੜਕੇ ਜਿੰਨੇ ਤੈਨੂੰ ਇਹ ਸਾਰਾ ਕੁੱਝ ਦਿੱਤਾ ਸੀ ਉਸੇ ਨੂੰ ਹੀ ਵਿਸਾਰ ਬੈਠਾ ਹੈਂ। ਤੈਨੂੰ ਤਮੋ, ਰਜੋ, ਸਤੋ ਗੁਣਾ ਦੇ ਫਿਕਰ ਦੀ ਜ਼ਰੂਰਤ ਨਹੀਂ ਹੈ। ਬਸ ਤੂੰ ਉਸਦੀ ਯਾਦ ਨੂੰ ਫਿਰ ਤਾਜ਼ਾ ਕਰ:

"ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ"

ਜਦੋਂ ਗੁਰਬਾਣੀ ਅਗਨੀ ਦਾ ਜ਼ਿਕਰ ਕਰ ਰਹੀ ਹੈ ਤਾਂ ਉਸਦਾ ਇਸ਼ਾਰਾ ਮਾਤਾ ਦੇ ਗਰਭ ਵਲ ਹੀ ਹੈ। ਹਰ ਸਰੀਰ ਦੇ ਅੰਦਰ ਦਾ ਤਾਪਮਾਨ ੯੮.੪ ਡਿਗਰੀ ਰਹਿੰਦਾ ਹੈ ਅਤੇ ਸਰੀਰ ਵਿੱਚ ਰਸਾਨਿਕ (ਕੈਮੀਕਲ ਐਕਸ਼ਨ) ਕਿਰਿਆਂਵਾਂ ਸਦਾ ਚਲਦੀਆਂ ਰਹਿੰਦੀਆਂ ਹਨ ਜਿਸ ਕਰਕੇ ਸਰੀਰ ਵਿੱਚ ਹਮੇਸ਼ਾਂ ਹੀ ਅਗਨੀ ਦੀ ਆਵਸਥਾ ਬਣੀ ਰਹਿੰਦੀ ਹੈ। ਸੋ ਗਰਭ ਵਿੱਚ ਹੁੰਦਿਆਂ ਹੋਇਆਂ ਬੱਚਾ ਕਦੀ ਵੀ ਇਸ ਅਗਨੀ ਦੀ ਤੱਪਸ ਤੋਂ ਬੱਚ ਨਹੀਂ ਸਕਦਾ; ਪਰ ਕੁਦਰਤ ਦਾ ਨਿਯਮ

ਐਸਾ ਹੈ ਕਿ ਉਹ ਪੂਰੀ ਤਰਾਂ ਸੁਰੱਖਸ਼ਤ ਰਹਿੰਦਾ ਹੈ। ਉਸ ਬੱਚੇ ਨੂੰ ਉਸਦੀ ਖੁਰਾਕ ਕੁਦਰਤ ਐਸੀ ਵਿੱਧੀ ਨਾਲ ਪਹੁੰਚਾਦੀ ਹੈ ਕਿ ਉਸਨੂੰ ਕਿਸੇ ਤਰਾਂ ਭੀ ਭੁੱਖ ਦਾ ਦੁੱਖ ਨਹੀਂ ਲਗਦਾ ।

"ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ"

ਇਥੇ ਹੀ ਬੱਸ ਨਹੀਂ। ਕਿਉਂਕਿ ਉਸ ਬੱਚੇ ਦੀ ਉਰਧ ਤੱਪ ਕਰਨ ਕਰਕੇ ਪ੍ਰਭੂ ਨਾਲ ਲਿਵ ਲਗੀ ਹੋਈ ਹੈ ਇਸ ਕਰਕੇ ਉਹਨੂੰ ਕੋਈ ਵੀ ਪੋਜੇਟਿਵ ਜਾਂ ਨੈਗੇਟਿਵ (ਸੁਖ ਜਾਂ ਦੁਖ) ਨਹੀਂ ਛੂਹੇਗਾ। ਇਹ ਇਕ ਅਟੱਲ ਸਚਾਈ ਹੈ ਕਿ ਮਾਤਾ ਦੇ ਗਰਭ ਵਿੱਚ ਕੁੰਭੀ ਨਰਕ ਵਰਗੀ ਆਵਸਥਾ ਹੋਣ ਦੇ ਬਾਵਜ਼ੂਦ ਵੀ ਬੱਚਾ ਬਿਲਕੁਲ ਸੁਰੱਖਸ਼ਤ ਰਹਿੰਦਾ ਹੈ। ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਅਗਰ ਕਿਤੇ ਬੱਚੇ ਦੀ ਲਿਵ ਉਸ ਨਾਲ ਨਾ ਜੁੜੀ ਹੋਵੇ ਤਾਂ ਉਸਨੂੰ ਮਾਤਾ ਦੇ ਗਰਭ ਦਾ ਦੁਖ ਅਵੱਸ਼ ਭੋਗਨਾ ਹੀ ਪਵੇ। ਪਰ ਉਸਦੀ ਲਿਵ ਉਸਨੂੰ ਇਸ ਸੰਤਾਪ ਤੋਂ ਬਚਾ ਦੇਂਦੀ ਹੈ। ਇਸੇਤਰਾਂ ਜੇਕਰ ਜਨਮ ਤੋਂ ਬਾਦ ਜੀਵ ਉਸ ਨਾਲ ਫਿਰ ਲਿਵ ਜੋੜਨੀ ਸਿਖ ਲਵੇ ਤਾਂ ਉਸਨੂੰ ਸਾਰੇ ਦੁਖਾਂ/ਸੁਖਾਂ ਤੋਂ ਅਜ਼ਾਦੀ ਮਿਲ ਜਾਏ। ਸੋ ਜਿਸ ਤਰਾਂ ਨਾਲ ਤੱਪ ਕਰਨ ਨਾਲ ਮਾਤਾ ਦੇ ਗਰਭ ਵਿੱਚ ਲਿਵ ਲੱਗੀ ਹੋਈ ਸੀ, ਉਸ ਅਭਿਆਸ ਨੂੰ ਫਿਰ ਸ਼ੁਰੂ ਕਰ। ਉਸ ਅੱਰਧੁ ਉਰਧ ਦੇ ਅਭਿਆਸ ਨਾਲ ਜਪਦਿਆਂ-ਜਪਦਿਆਂ ਉਹ ਸਿਮਰਨ ਬਣ ਜਾਏਗਾ ਅਤੇ ਸਿਮਰਦਿਆਂ-ਸਿਮਰਦਿਆਂ ਤੇਰੀ ਲਿਵ ਲੱਗ ਜਾਏਗੀ। ਇਹੀ ਲਿਵ ਫਿਰ ਸਮਾਧੀ ਬਣ ਜਾਏਗੀ ਅਤੇ ਤੂੰ ਆਪਣੇ ਨਿੱਜ ਘਰ ਵਾਪਸ ਚਲਾ ਜਾਏਂਗਾ।

"ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ ॥ ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ"

ਐਸ ਗਲ ਨੂੰ ਗੁਰਬਾਣੀ ਬਾਰ-ਬਾਰ ਸਾਡੇ ਲਈ ਦੁਹਰਾਂਉਦੀ ਹੈ। ਇਹ ਨਾ ਹੋਵੇ ਕਿ ਕਿਤੇ ਇਧਰੋਂ ਤੂੰ ਅਭਿਆਸ ਕਰਨਾ ਸ਼ੁਰੂ ਕਰੇਂ ਅਤੇ ਦੂਜੇ ਪਾਸਿਉਂ ਹੰਕਾਰ ਦਾ ਕੀੜਾ ਲੱਗ ਜਾਏ ਕਿ ਅਸੀਂ ਤੇ ਬੜੇ ਵੱਡੇ ਭਗਤ ਬਣ ਗਏਂ ਹਾਂ। ਇਹ "ਮੈਂ" ਨਾਲ-ਨਾਲ ਹੀ ਤੁਰੀ ਆਉਂਦੀ ਹੈ ਕਿਉਂਕਿ ਇਹ ਦੀਰਘ ਰੋਗ ਹੈ। ਹਾਉਮੇਂ ਦਾ ਇਹ ਰੋਗ ਹੋਰ ਕਿਸੇ ਕੋਲ ਨਹੀਂ ਹੈ। ਧਿਆਨ ਕਰਨਾ, ਕੋਈ ਬੈਲ ਦੂਸਰੇ ਬੈਲ ਨੂੰ ਜਾ ਕੇ ਇਹ ਨਹੀਂ ਕਹਿੰਦਾ ਕਿ ਮੈਂ ਤੇਰੇ ਨਾਲੋਂ ਤਕੜਾ ਹਾਂ। ਕਦੀ ਕਿਸੇ ਸ਼ੇਰ ਨੇ ਬਿੱਲੀ ਨੂੰ ਇਹ ਨਹੀਂ ਕਿਹਾ ਮੈਂ ਤੇਰੇ ਨਾਲੋਂ ਬਹੁਤਾ ਤਾਕਤਵਰ ਹਾਂ। ਕਦੀ ਕਿਸੇ ਰੁੱਖ ਨੇ ਦੂਸਰੇ ਰੁੱਖ ਨੂੰ ਇਹ ਨਹੀਂ ਕਿਹਾ ਮੇਰਾ ਫਲ ਤੇਰੇ ਨਾਲੋਂ ਮਿੱਠਾ ਹੈ। ਇਕੱਲਾ ਇਨਸਾਨ ਕਿਸੇ ਨਾ ਕਿਸੇ ਤਰੀਕੇ ਦੇ ਨਾਲ ਇਹ ਗਲ ਦੁਨੀਆਂ ਨੂੰ ਯਾਦ ਦਿਲਾਂਦਾ ਹੈ ਕਿ ਮੈਂ ਕੋਈ ਚੀਜ਼ ਹਾਂ। ਇਸੇ ਕਰਕੇ ਗੁਰਬਾਣੀ ਨੇ ਕਿਹਾ

"ਹਉਮੈ ਰੋਗੁ ਮਾਨੁਖ ਕਉ ਦੀਨਾ ॥ ਕਾਮ ਰੋਗਿ ਮੈਗਲੁ ਬਸਿ ਲੀਨਾ ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥ ਨਾਦ ਰੋਗਿ ਖਪਿ ਗਏ ਕੁਰੰਗਾ ॥
ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥" (ਪੰਨਾ ੧੧੪●)

ਹੰਕਾਰ ਦਾ ਰੋਗ ਇਕੱਲਾ ਇਨਸਾਨ ਕੋਲ ਹੈ, ਇਹ ਹੋਰ ਕਿਸੇ ਕੋਲ ਨਹੀਂ। ਔਰ ਹੋਰ ਜਿਤਨੀ ਵੀ ਸ੍ਰਿਸ਼ਟੀ ਹੈ ਉਹ ਦੂਸਰੇ ਦਾ ਹੰਕਾਰ ਮੰਨਦੀ ਵੀ ਨਹੀਂ। ਭਾਵ ਕਿ ਆਪ ਕਹਿੰਦੀ ਨਹੀਂ, ਦੂਜੇ ਦਾ ਮੰਨਦੀ ਵੀ ਨਹੀਂ। ਤੁਸੀਂ ਕਿਸੇ ਗਾਂ ਕੋਲ ਬੈਠਕੇ ਇਹ ਕਹਿ ਕੇ ਵੇਖਿਓ ਕਿ ਮੈਂ ਪੀ. ਐਚ. ਡੀ. ਕੀਤੀ ਹੋਈ ਹੈ ਅਤੇ ਵੇਖਣਾ ਉਸ ਉਤੇ ਕਿੰਨਾਂ ਕੁ ਅਸਰ ਹੁੰਦਾ ਹੈ। ਇਨਸਾਨ ਦੂਸਰੇ ਇਨਸਾਨ ਦਾ ਹੰਕਾਰ ਮੰਨਦਾ ਵੀ ਹੈ ਅਤੇ ਆਪਣਾ ਹੰਕਾਰ ਜਤਾਉਂਦਾ ਵੀ ਹੈ। ਤੁਸੀਂ ਦੇਖੋ ਹੰਕਾਰ ਕਿਸ ਤਰੀਕੇ ਨਾਲ ਪਿਛਲੇ ਦਰਵਾਜ਼ੇ ਤੋਂ ਆਉਂਦਾ ਹੈ। ਅਗਰ ਕਿਸੇ ਨੂੰ ਇਹ ਕਹਿਣਾ ਹੋਵੇ ਕਿ ਅਸੀਂ ਗ਼ਰੀਬ ਹਾਂ ਜਾਂ ਮਾੜੇ ਹਾਂ ਤਾਂ ਕਹਿੰਦੇ ਹਾਂ ਕਿ ਅਸੀਂ ਸਾਰਿਆਂ ਤੋਂ ਹੀ ਗਰੀਬ ਹਾਂ। ਬਈ ਜੇ ਗਰੀਬ ਹੈਂ ਤਾਂ ਚੁੱਪ ਰਹਿਣ ਨਾਲ ਵੀ ਪਤਾ ਤੇ ਲੱਗ ਹੀ ਜਾਣਾ ਸੀ, ਇਹ ਕਹਿਣ ਦੀ ਕੀ ਲੋੜ ਸੀ? ਪਰ ਨਾਲ ਇਹ ਲਗਾ ਲਿਆ ਕਿ "ਸਾਰਿਆਂ ਤੋਂ ਗਰੀਬ ਹਾਂ ।" ਜਰਾ ਧਿਆਨ ਕਰਿਓ, ਹੰਕਾਰ ਨੇ ਸਾਨੂੰ ਜਾਚ ਸਿਖਾਈ ਹੋਈ ਹੈ ਕਿ ਸਿਰ ਉੱਚਾ ਕਿਸ ਤਰ੍ਹਾਂ ਰੱਖਣਾ ਹੈ। ਜਦੋਂ ਗਰੀਬਾਂ ਦੀ ਲਿਸਟ ਬਣਾਈ ਜਾਵੇ ਤਾਂ ਸਭ ਤੋਂ ਆਖੀਰ ਤੇ ਮੇਰਾ ਨਾਮ ਲਿਖ ਦਿਉ। ਹੁਣ ਕਾਗਜ਼ ਨੂੰ ਉਲਟਾ ਕਰਕੇ ਵੇਖੋ ਕਿ ਕਿਹੜਾ

ਨਾਮ ਸਭ ਤੋਂ ਪਹਿਲਾ ਹੈ। ਹੰਕਾਰ ਹਰ ਢੰਗ ਨਾਲ ਸਭ ਤੋਂ ਪਹਿਲਾ ਹੀ ਰਹਿਣਾ ਚਾਹੁੰਦਾ ਹੈ। ਇਸ ਕਰਕੇ ਗੁਰਬਾਣੀ ਹਰ ਵਾਰ, ਜਿਸ ਵੇਲੇ ਵੀ ਨਾਮ ਜੱਪਣ ਦੀ ਸਿਖਿਆ ਨਾਲ ਜੋੜਦੀ ਹੈ ਤਾਂ ਉਸੇ ਵੇਲੇ ਯਾਦ ਦਿਲਾਂਉਦੀ ਹੈ ਕਿ ਇਹ ਸਭ ਕੁਝ ਤੂੰ ਨਹੀਂ, ਉਹੀ ਕਰ ਰਿਹਾ ਹੈ:

"ਆਪਣੀ ਲਿਵ ਆਪੇ ਲਾਏ"

ਐਸ ਗਲ ਨੂੰ ਹਮੇਸ਼ਾ ਲਈ ਯਾਦ ਰੱਖ ਲੈ, ਇਹ ਤੇਰੀ ਹਿੰਮਤ ਨਹੀਂ ਹੈ, ਇਹ ਤੇਰਾ ਉਦੱਮ ਨਹੀਂ ਹੈ, ਇਹ ਸ਼ਕਤੀ ਕਿਸੇ ਹੋਰ ਥਾਂ ਤੋਂ ਆਈ ਹੈ, ਇਹ ਵਿਚਾਰ ਕਿਸੇ ਹੋਰ ਥਾਂ ਤੋਂ ਆਇਆ ਹੈ, ਤੂੰ ਕਹਿਣ ਵਾਲਾ ਨਹੀਂ, ਤੂੰ ਬੋਲਣ ਵਾਲਾ ਨਹੀਂ:

"ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥" (ਪੰਨਾ ੯੮੮)

ਸਭ ਸਰੀਰਾਂ ਵਿੱਚ ਉਹੀ ਬੋਲ ਰਿਹਾ ਹੈ; ਜੇ ਨਹੀਂ ਤਾਂ ਦਸੋ ਹੋਰ ਕੌਣ ਬੋਲ ਰਿਹਾ ਹੈ ਭਾਵ ਕਿ ਹੋਰ ਕੋਈ ਬੋਲ ਸਕਦਾ ਹੀ ਨਹੀਂ ।

"ਕਥਤਾ ਬਕਤਾ ਸੁਨਤਾ ਸੋਈ ॥ ਆਪੁ ਬੀਚਾਰੇ ਸੁ ਗਿਆਨੀ ਹੋਈ ॥" (ਪੰਨਾ ੧੫੨)

ਇੱਥੇ ਬੈਠਾ ਕਹਿ ਰਿਹਾ ਹੈ, ਇੱਥੇ ਬੈਠਾ ਵਿਖਿਆਨ ਕਰ ਰਿਹਾ ਹੈ, ਅਤੇ ਉੱਥੇ ਬੈਠਾ ਸੁਣ ਰਿਹਾ ਹੈ। ਮੈਂ ਕਿਸ ਤਰ੍ਹਾਂ ਕਹਿ ਸਕਦਾ ਹਾਂ ਕਿ ਮੈਂ ਬੋਲ ਰਿਹਾ ਹਾਂ। ਇਹ ਕਹਿਣਾ ਹੀ ਹੰਕਾਰ ਦੀ ਨਿਸ਼ਾਨੀ ਹੈ। ਇਸ ਕਰਕੇ ਗੁਰਬਾਣੀ ਸਾਨੂੰ ਖੱਬਰਦਾਰ ਕਰ ਰਹੀ ਹੈ ਕਿ:

"ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ ॥ ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ"

ਪਿਛੇ ਗੁਰਬਾਣੀ ਨੇ ਸਾਡੇ ਨਾਲ ਵਿਚਾਰ ਸਾਂਝਾ ਕੀਤਾ ਸੀ ਕਿ ਹਰ ਜੀਵ ਨੂੰ ਇੱਕ ਚੀਜ ਦਾ ਖਿਆਲ ਰਹਿਨਾ ਚਾਹੀਦਾ ਹੈ ਕਿ ਧਰਮ ਦੀ ਯਾਤਰਾ ਉਤੇ ਚੱਲਣ ਲੱਗਿਆਂ ਕਿਤੇ ਪਹਿਲਾ ਕਦਮ ਹੀ ਨਾ ਗਲਤ ਚੁੱਕਿਆ ਜਾਏ। ਜੇਕਰ ਮਨ ਵਿੱਚ ਇਹ ਵਿਚਾਰ ਆ ਗਿਆ ਕਿ ਮੈਂ ਹੁਣ ਭਗਤੀ ਕਰਨ ਲੱਗ ਪਿਆਂ ਹਾਂ ਤਾਂ ਇਹ ਭਗਤੀ ਕਰਨ ਦੇ ਰਸਤੇ ਵਿੱਚ ਸਾਰਿਆਂ ਤੋਂ ਪਹਿਲੀ ਅੱੜਚਨ ਪੈਦਾ ਹੋ ਜਾਏਗੀ। ਕ੍ਰਿਸਾਨ ਇਸ ਗਲ ਨੂੰ ਚੰਗੀ ਤਰ੍ਹਾਂ ਸਮਝਦੇ ਹਨ ਕਿ ਜਦੋਂ ਜ਼ਮੀਨ ਨੂੰ ਤਿਆਰ ਕਰਕੇ ਬੀਜ ਪਾਇਆ ਜਾਂਦਾ ਹੈ ਤਾਂ ਫੇਰ ਉਸ ਨੂੰ ਇੰਤਜ਼ਾਰ ਕਰਨੀ ਪੈਂਦੀ ਹੈ। ਬਰਸਾਤ ਹੋ ਜਾਂਦੀ ਹੈ ਜਾਂ ਪਾਣੀ ਲਗਾ ਦਿੱਤਾ ਜਾਂਦਾ ਹੈ। ਪਰ ਉਸ ਜ਼ਮੀਨ ਦੇ ਵਿੱਚ ਸਾਰਿਆਂ ਤੋਂ ਪਹਿਲਾ ਫਲ ਨਹੀਂ ਆਉਂਦਾ ਬਲਕਿ ਸਾਰਿਆਂ ਤੋਂ ਪਹਿਲਾਂ ਤਰ੍ਹਾਂ-ਤਰ੍ਹਾਂ ਦੀਆਂ ਹੋਰ ਜੜ੍ਹਾਂ ਉੱਗ ਪੈਂਦੀਆਂ ਹਨ। ਕ੍ਰਿਸਾਨ ਨੂੰ ਪਤਾ ਹੈ ਕਿ ਉਸਨੂੰ ਇਹ ਤਿੜਾਂ ਕੱਢਣੀਆਂ ਪੈਣੀਆਂ ਹਨ। ਪੰਜਾਬੀ ਭਾਸ਼ਾ ਦੇ ਵਿੱਚ ਇਸ ਨੂੰ ਗੋਡੀ ਕਰਨਾ ਕਹਿੰਦੇ ਹਨ ਕਿਉਂਕਿ ਗੋਡਿਆਂ ਭਾਰ ਬੈਠ ਕੇ ਰੰਬੀ ਦੇ ਨਾਲ ਇੱਕ-ਇੱਕ ਤਿੱੜ੍ਹ ਨੂੰ ਬਾਹਰ ਕੱਢਣਾ ਪੈਂਦਾ ਹੈ। ਜੇ ਉਸ ਨੂੰ ਬਾਹਰ ਨਾ ਕੱਢੋ ਤੇ ਜਿਤਨੀ ਖਾਦ ਪਾਈ, ਜਿੰਨਾ ਪਾਣੀ ਦਿੱਤਾ, ਸਾਰਾ ਉਹ ਤਿੱੜ੍ਹਾਂ ਹੀ ਖਾਈ ਜਾਂਦੀਆਂ ਹਨ। ਇਸੇ ਤਰ੍ਹਾਂ ਹੀ ਇਨਸਾਨ ਦੀ ਜ਼ਿੰਦਗੀ ਦੀ ਧਰਮ ਯਾਤਰਾ ਦਾ ਵੀ ਇਹੋ ਹਾਲ ਹੈ। ਜਦ ਉਹ ਇਸ ਕੰਮ ਵੱਲ ਤੁਰਦਾ ਹੈ ਤਾਂ ਹੰਕਾਰ ਪਹਿਲਾਂ ਹੀ ਪੈਦਾ ਹੋ ਜਾਂਦਾ ਹੈ। ਕੰਮ ਅਜੇ ਹੋਇਆ ਨਹੀਂ ਪਰ ਇਸੇ ਚੀਜ਼ ਦਾ ਹੰਕਾਰ ਹੋ ਜਾਂਦਾ ਹੈ ਕਿ ਮੈਂ ਕਰ ਰਿਹਾ ਹਾਂ। ਫਿਰ ਬਾਕੀ ਜਿੰਨੀ ਕਮਾਈ ਕੀਤੀ ਜਾਂਦੀ ਹੈ ਉਹ ਸਾਰੀ ਹੰਕਾਰ ਖਾਈ ਜਾਂਦਾ ਹੈ।

"ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ ॥
ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥" (ਪੰਨਾ ੧੫੫)

ਇਹ ਜਿਹੜੇ ਪੰਜ ਚੋਰ ਹਨ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ), ਇਹ ਜੀਵ ਦਾ ਪਿੱਛਾ ਛੱਡਦੇ ਹੀ ਨਹੀਂ। ਕਿਹਦਾ-ਕਿਹਦਾ ਖਿਆਲ ਕੀਤਾ ਜਾਵੇ। ਜੇਕਰ ਮੋਹ ਨੂੰ ਰੋਕਿਆ ਹੈ ਤੇ ਹੰਕਾਰ ਪੈਦਾ ਹੋ ਗਿਆ ਹੈ, ਜੇਕਰ ਹੰਕਾਰ ਨੂੰ ਰੋਕਿਆ ਤਾਂ ਕ੍ਰੋਧ ਵਧ ਜਾਂਦਾ ਹੈ। ਜੀਵ ਨੂੰ ਇਨ੍ਹਾਂ ਨੇ ਇਸਤਰਾਂ ਨਾਲ ਬੰਨਿਆਂ ਹੋਇਆ ਹੈ ਕਿ ਜਗਿਆਸੂ ਸੱਟ ਪਟਾ ਜਾਂਦਾ ਹੈ। ਇਸੇ ਕਰਕੇ ਗੁਰਬਾਣੀ ਨੇ ਜਦੋਂ ਵੀ ਕੋਈ ਸ਼ਬਦ ਦੀ ਕਮਾਈ ਕਰਨ ਵੱਲ ਪ੍ਰੇਰਿਆ ਹੈ ਤਾਂ ਨਾਲ ਹੀ ਉਸੇ ਵੇਲੇ ਯਾਦ ਦਿਲਾਇਆ ਹੈ ਕਿ ਇਹ ਯਾਦ ਰੱਖ ਕਿ ਇਹ ਤੇਰਾ ਕਰਨਾ ਨਹੀਂ ਹੈ। ਤੂੰ ਸਿਰਫ਼ ਇੱਕ ਬਹਾਨਾ ਹੈਂ, ਸਭ ਕੁਝ ਹੋ ਰਿਹਾ ਹੈ, ਤੂੰ ਕਰ ਨਹੀਂ ਰਿਹਾ।

ਤਾਂ ਸਵਾਲ ਉਠ ਜਾਏਗਾ ਕਿ ਇਹ ਹੰਕਾਰ ਬਾਰ-ਬਾਰ ਉਠਦਾ ਹੀ ਕਿਉਂ ਹੈ। ਗੁਰਬਾਣੀ ਨੇ ਕਿਹਾ ਕਿ ਇਹ ਮਾਇਆ ਦਾ ਬਣਾਇਆ ਹੋਇਆ ਇਕ ਮੈਜ਼ਿਕ ਹੈ ਜਿਸ ਨੂੰ ਇਲਿਊਯਨ (Illusion) ਕਿਹਾ ਗਿਆ ਹੈ। ਮਾਇਆ ਦਾ ਮੱਤਲਬ ਸਿਰਫ਼ ਇਤਨਾ ਹੀ ਹੈ ਕਿ ਜੋ ਵੇਖਣ ਵਿੱਚ ਨਜ਼ਰ ਆਉਂਦਾ ਹੈ ਉਸਦੀ ਅਸਲੀਅਤ ਕੁਝ ਹੋਰ ਹੀ ਹੁੰਦੀ ਹੈ। ਜਦੋਂ ਤੁਸੀਂ ਕਿਸੇ ਦੋਸਤ ਨਾਲ ਗਲ ਕਰ ਰਹੇ ਹੁੰਦੇ ਹੋ ਤਾਂ ਤੁਹਾਡੇ ਮਨ ਦੀ ਅਵਸਥਾ ਕੁਝ ਹੋਰ ਹੈ ਪਰ ਜੇਕਰ ਉਸੇ ਵੇਲੇ ਤੁਹਾਡੇ ਨਾਲ ਪਿਆਰ ਕਰਨ ਵਾਲਾ ਆ ਜਾਏ ਤਾਂ ਮਨ ਦੀ ਅਵਸਥਾ ਕੁਝ ਹੋਰ ਹੋ ਜਾਂਦੀ ਹੈ। ਇਹਦਾ ਮਤਲਬ ਇਹ ਨਿਕਲਿਆ ਕਿ ਜਿਹੜੇ ਦੋ ਰੂਪ ਬਦਲੇ ਗਏ ਹਨ ਉਹ ਦੋਂਵੇ ਤੁਹਾਡੇ ਹੀ ਮਨ ਦੇ ਹਿੱਸੇ ਹਨ। ਤਾਂ ਅਸਲੀਅਤ ਵਿੱਚ ਤੁਸੀਂ ਕੌਣ ਹੋ? ਜੇ ਕੋਈ ਇਹ ਅਵਾਜ਼ ਦੇਕੇ ਪੁੱਛਣਾ ਚਾਹੇ ਕਿ ਤੁਹਾਡੇ ਅੰਦਰ ਅਸਲੀ ਕੌਣ ਹੈ ਤਾਂ ਤੁਸੀ ਕੀ ਕਹੋਗੇ? ਮਾਂ ਨਾਲ ਗਲ ਕਰਨ ਲੱਗਿਆਂ ਵਰਤੀਰਾ ਹੋਰ ਹੈ, ਪਿਉ ਨਾਲ ਗਲ ਕਰਨ ਲੱਗਿਆਂ ਚਿਹਰਾ ਹੋਰ ਹੈ, ਭਰਾ ਨਾਲ ਗਲ ਕਰਨ ਵੇਲੇ ਚਿਹਰਾ ਹੋਰ ਹੈ, ਦੋਸਤ ਨਾਲ ਗਲ ਕਰਨ ਲੱਗਿਆਂ ਚਿਹਰਾ ਹੋਰ ਹੈ, ਮਾਲਿਕ ਨਾਲ ਗਲ ਕਰਨ ਲੱਗਿਆਂ ਚਿਹਰਾ ਹੋਰ ਹੈ, ਪ੍ਰੇਮੀ ਨਾਲ ਗਲ ਕਰਨ ਲੱਗਿਆਂ ਚਿਹਰਾ ਹੋਰ ਹੈ, ਤਾਂ ਅਸਲੀ ਚਿਹਰਾ ਕਿਹੜਾ ਹੈ? ਉਹ ਸਾਨੂੰ ਆਪ ਨੂੰ ਵੀ ਪਤਾ ਨਹੀਂ ਕਿ ਸਾਡਾ ਅਸਲੀ ਚਿਹਰਾ ਕੀ ਹੈ। ਗੁਰਬਾਣੀ ਵਿੱਚ ਇਸਦਾ ਕਾਰਨ ਮਾਇਆ ਦਾ ਜਾਦੂ ਕਿਹਾ ਗਿਆ ਹੈ। ਇਸ ਮਾਇਆ ਦੇ ਪ੍ਰਭਾਵ ਕਾਰਣ ਜੀਵ ਸਦਾ ਆਪਣੇ ਚਿਹਰੇ ਬਦਲਦਾ ਰਹਿੰਦਾ ਹੈ। ਅਗਲੇ ਅੰਕ ਵਿੱਚ ਮਾਇਆ ਕੀ ਹੈ ਇਸਦਾ ਹੀ ਜ਼ਿਕਰ ਕੀਤਾ ਗਿਆ ਹੈ ।

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥ ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥ ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥ ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥ ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥ ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ ॥੨੯॥

ਮਾਇਆ ਦਾ ਪਹਿਲੀ ਨਿਸ਼ਾਨੀ ਇਹ ਹੈ ਕਿ ਜਿਸਨੂੰ ਮਰਜੀ ਫੋਲ ਕੇ ਵੇਖ ਲਉ, ਹਰ ਜੀਵ ਇਸਤਰੀ ਦੇ ਅੰਦਰ ਇਕ ਤਰਾਂ ਦੀ ਇੱਕ ਧੁੱਖ-ਧੁੱਖੀ ਲੱਗੀ ਹੋਈ ਹੈ। ਜੋ ਹੋ ਰਿਹਾ ਉਹ ਸਹੀ ਨਹੀਂ ਹੈ। ਕਿਸੇ ਦਾ ਬੱਚਾ ਸਹੀ ਨਹੀਂ, ਕੰਮ ਸਹੀ ਨਹੀਂ, ਕਾਰ ਸਹੀ ਨਹੀਂ, ਘਰ ਸਹੀ ਨਹੀਂ, ਮਾਂ ਸਹੀ ਨਹੀਂ, ਪਿਉ ਸਹੀ ਨਹੀਂ, ਪਤੀ ਸਹੀ ਨਹੀਂ, ਪਤਨੀ ਸਹੀ ਨਹੀਂ ਆਦਿ। ਜਦ ਵੀ ਆਪਣੇ ਹੁਕਮ ਦੇ ਮੁਤਾਬਕ ਦੁਨੀਆਂ ਨਹੀਂ ਚੱਲਦੀ ਉਹ ਸਹੀ ਨਹੀਂ ਬਲਕਿ ਗਲਤ ਲਗਦੀ ਹੈ। ਔਰ ਇਹ ਇੱਕ ਬੜੀ ਚਿੰਤਾ ਦਾ ਕਾਰਨ ਬਣ ਜਾਂਦੀ ਹੈ। ਕਈਆਂ ਨੂੰ ਤਾਂ ਇਹ ਵੀ ਚਿੰਤਾ ਹੈ ਕਿ ਜੋ ਇੱਥੋਂ ਕਿਹਾ ਜਾ ਰਿਹਾ ਹੈ ਉਹ ਸਹੀ ਨਹੀਂ ਹੈ। ਇਹ ਵੀ ਇੱਕ ਪਰਕਾਰ ਦੀ ਅੱਗਨੀ ਹੀ ਹੈ। ਹਰ ਜੀਵ ਦੇ ਸਾਹਮਣੇ ਜੋ ਕੁਦਰਤ ਵੱਲੋਂ ਪੇਸ਼ ਕੀਤਾ ਜਾਂਦਾ ਹੈ ਉਹਦੇ ਉੱਤੇ ਇਕ ਤਰ੍ਹਾਂ ਦਾ ਕਿੰਤੂ ਹੈ, ਇੱਕ ਤਰ੍ਹਾਂ ਦਾ ਸਵਾਲ ਹੈ। ਉਹ ਸਵਾਲ ਅੰਦਰ ਇੱਕ ਤਪਸ਼ ਪੈਦਾ ਕਰ ਦਿੰਦਾ ਹੈ। ਜੇਕਰ ਜੋ ਹੈ ਉਹ ਸਹੀ ਹੈ ਤਾਂ ਅੰਦਰ ਸ਼ਾਂਤੀ ਹੋ ਜਾਏਗੀ, ਤਪਸ਼ ਪੈਦਾ ਹੀ ਨਹੀਂ ਹੋਵੇਗੀ। ਏਸੇ ਕਰਕੇ ਗੁਰਬਾਣੀ ਨੇ ਗੁਰਸਿੱਖ ਦੀ ਜੀਵਨ ਯਾਤਰਾ ਦਾ ਪਹਿਲਾ ਕਦਮ ਹੀ ਇਥੋਂ ਸ਼ੁਰੂ ਕਰਵਾਇਆ ਹੈ:

"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
<u>ਹੁਕਮਿ ਰਜਾਈ ਚਲਣਾ</u> ਨਾਨਕ ਲਿਖਿਆ ਨਾਲਿ ॥" (ਪੰਨਾ ੧)

ਹੁਣ ਇਸ ਗੁੰਝਲ ਨੂੰ ਹੱਲ ਕਰਨਾ ਹੈ ਕਿ ਹੁਕਮ ਦਾ ਮਤਲਬ ਕੀ ਹੈ। ਹੁਕਮ ਤੋਂ ਭਾਵ ਕਿ ਜੋ ਵੀ ਹੋ ਰਿਹਾ ਹੈ ਉਹ ਸਹੀ ਹੋ ਰਿਹਾ ਹੈ। ਜੇਕਰ ਜੋ ਹੋ ਰਿਹਾ ਹੈ ਉਹ ਸਹੀ ਨਹੀਂ ਹੈ ਤਾਂ ਅੰਦਰ ਇੱਕ ਅੱਗ ਧੁੱਖਦੀ ਰਹੇਗੀ। ਜਿਸ ਤਰ੍ਹਾਂ ਕਿ ਮਾਤਾ ਦੇ ਗਰਭ ਵਿੱਚ ਅੱਗਨੀ ਤੇ ਜ਼ਰੂਰ ਹੈ ਪਰ ਉਹ ਐਸੀ ਅੱਗਨੀ ਨਹੀਂ ਕਿ ਸਰੀਰ ਨੂੰ ਜਲਾ ਕੇ ਰਾਖ ਕਰ ਦੇਵੇ। ਉਹ ਤੇ ਬੱਚੇ ਨੂੰ ਪਾਲ ਰਹੀ ਹੈ। ਉਸ ਵਿਚੋਂ ਤਾਂ ਬੱਚੇ ਨੂੰ ਖਾਣਾ ਆ ਰਿਹਾ ਹੈ, ਪਰ ਹੈ ਅੱਗਨੀ। ਇਸੇ ਤਰ੍ਹਾਂ ਜਿਹੜੀ ਮਾਇਆ ਦੀ ਅੱਗਨੀ ਹੈ ਉਹ ਇਕ ਅਸੰਤੋਸ਼ ਵਿਚੋਂ ਪੈਦਾ ਹੁੰਦੀ ਹੈ ਅਤੇ ਉਹਦੇ ਵਿੱਚੋਂ ਭਲਾ ਵੀ ਨਿਕਲਦਾ ਹੈ, ਪਰ ਬਹੁਤਾ ਭਲਾ ਬਾਹਰ ਦੀ ਦੁਨੀਆਂ ਦਾ ਨਿਕਲੇਗਾ। ਇਸੇ ਅਸੰਤੋਸ਼ ਦੇ ਵਿੱਚੋਂ ਜੇਕਰ ਜੀਵਨ ਵਿੱਚ ਇਨਕਲਾਬ ਆ ਜਾਏ ਕਿ ਇਹੇ ਰੋਣੇ-ਧੋਣੇ ਦੀ ਜ਼ਿੰਦਗੀ ਮੈਨੂੰ ਨਹੀਂ ਚਾਹੀਦੀ ਤਾਂ ਇਸਦੇ ਵਿੱਚੋਂ ਭਗਤੀ ਨਿਕਲ ਆਏਗੀ।

"ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ"

ਮਾਇਆ ਵੀ ਇਕ ਅੱਗਨੀ ਹੈ। ਜਿਸ ਜੀਵ ਨੇ ਇਸ ਦੇ ਭੇਦ ਨੂੰ ਸਮਝ ਲਿਆ ਤਾਂ ਉਸਦੇ ਜੀਵਨ ਵਿੱਚ ਤਬਦੀਲੀ ਆ ਜਾਏਗੀ। ਫਿਰ ਉਹ ਅੰਦਰ ਦੀ ਤੇ ਬਾਹਰ ਦੀ ਅੱਗ ਦੋਨਾਂ ਨੂੰ ਬੁਝਾਉਣ ਦੇ ਚੱਕਰ ਵਿੱਚ ਲੱਗ ਜਾਏਗਾ। ਜੇ ਗਲ ਸਮਝ ਨਾ ਆਈ ਤਾਂ ਉਹਨੇ ਕੇਵਲ ਬਾਹਰ ਦੀ ਅੱਗ ਨੂੰ ਬੁਝਾਉਣ ਦੀ ਕੋਸ਼ਿਸ ਕਰਨੀ ਹੈ। ਅੰਦਰ ਦਾ ਉਹਨੂੰ ਪਤਾ ਹੀ ਨਹੀਂ ਲੱਗਣਾ। ਗਰਮੀ ਲੱਗ ਰਹੀ ਹੈ ਤਾਂ ਏਅਰ ਕੰਡੀਸ਼ਨ ਚਲਾ ਲਉ। ਇਸ ਨਾਲ ਸਰੀਰ ਠੰਡਾ ਹੋ ਜਾਏਗਾ। ਪਰ ਮਨ ਦੀ ਅੱਗ ਦਾ ਕੀ ਕੀਤਾ ਜਾਵੇ? ਉਹਦਾ ਤਾਂ ਭੇਦ ਹੀ ਪਤਾ ਨਹੀਂ। ਤਾਂ ਗੁਰਬਾਣੀ ਨੇ ਇਸ਼ਾਰਾ ਕੀਤਾ:

"ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ"

ਜਿਹੜੀ ਮਾਇਆ ਦੀ ਅੱਗਨ ਬਾਹਰ ਹੈ ਅਤੇ ਜਿਹੜੀ ਅਸੰਤੁਸ਼ਟੀ ਦੀ ਅੱਗਨ ਅੰਦਰ ਹੈ, ਇਨ੍ਹਾਂ ਦੇ ਸਵਭਾਵ ਇੱਕੋ ਜਹੇ ਦਸੇ ਗਏ ਹਨ। ਅਸੰਤੁਸ਼ਟੀ ਬਾਹਰ ਵਿੱਚ ਤਰੱਕੀ ਤੇ ਜ਼ਰੂਰ ਕਰਦੀ ਹੈ ਪਰ ਜਿਤਨੀ ਬਾਹਰ ਤਰੱਕੀ ਕਰਦੀ ਜਾਏਗੀ

ਉਤਨੀ ਹੀ ਇਹ ਅੱਗ ਨਾਲ-ਨਾਲ ਵੱਧਦੀ ਜਾਂਦੀ ਹੈ ਕਿਉਂਕਿ ਇਕ ਨਵੀਂ ਕਾਢ ਕੱਢ ਲੈਣੀ ਹੀ ਕਾਫੀ ਨਹੀਂ ਹੁੰਦੀ। ਉਸ ਕਾਢ ਦੀ ਤਾਂ ਹੋਰ ਤਰੱਕੀ ਹੁੰਦੀ ਰਹੇਗੀ ਪਰ ਅੰਦਰ ਦੀ ਤਰੱਕੀ ਕਰਨ ਦਾ ਧਿਆਨ ਆਉਂਦਾ ਹੀ ਨਹੀਂ। ਇਹ ਬੜਾ ਗਹਿਰਾ ਭੇਦ ਹੈ। ਇਥੇ ਸਵਾਲ ਉਠ ਜਾਏਗਾ ਕਿ ਇਹ ਕਿਉਂ ਅਤੇ ਕਿਵੇਂ ਹੋਇਆ। ਗੁਰਬਾਣੀ ਦਸਦੀ ਹੈ ਕਿ ਇਹ ਤੇਰੇ ਜਨਮ ਤੋਂ ਹੀ ਹੋ ਗਿਆ। ਜਿੰਨਾ ਚਿਰ ਤੂੰ ਮਾਤਾ ਦੇ ਗਰਭ ਵਿੱਚ ਸੀ ਉਤਨਾ ਚਿਰ ਦੋਵੇਂ ਇੰਤਜ਼ਾਮ ਹੋਏ-ਹੋਏ ਸਨ। ਤੇਰੀ ਬਾਹਰ ਦੀ ਅੱਗਨੀ ਦਾ ਇੰਤਜ਼ਾਮ ਤੇਰੀ ਮਾਂ ਨੇ ਕੀਤਾ ਹੋਇਆ ਸੀ ਅਤੇ ਤੇਰੀ ਅੰਦਰ ਦੀ ਅੱਗਨੀ ਦਾ ਇੰਤਜ਼ਾਮ ਤੂੰ ਆਪ ਕੀਤਾ ਹੋਇਆ ਸੀ ।

"ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥"

ਜਿੰਨਾਂ ਚਿਰ ਤੂੰ ਮਾਂ ਦੇ ਨਾਲ ਸੰਬੰਧਤ ਸੀ ਉਨ੍ਹਾਂ ਚਿਰ ਬਾਹਰ ਦੀ ਅੱਗਨੀ ਦਾ ਪ੍ਰਬੰਧ ਮਾਂ ਨੇ ਕੀਤਾ ਹੋਇਆ ਸੀ। ਇਸ ਨਾਲ ਤੇਰਾ ਸਰੀਰ ਜਲਣ ਦੀ ਬਜਾਏ ਮਜ਼ਬੂਤ ਹੋ ਰਿਹਾ ਸੀ। ਅੰਦਰ ਦੀ ਅੱਗਨੀ ਤੇਰੀ ਲਿਵ ਲੱਗੀ ਹੋਣ ਕਰਕੇ ਤੈਨੂੰ ਸਤਾ ਨਹੀਂ ਰਹੀ ਸੀ। ਗਰਬ ਵਿੱਚ ਪ੍ਰਮਾਤਮਾ ਦੇ ਨਾਲ ਤੇਰਾ ਧਿਆਨ ਉਰਧ ਤੱਪ ਕਰਕੇ ਲੱਗਾ ਹੋਇਆ ਸੀ ਸੋ ਅੰਦਰ ਦੀ ਅੱਗ ਤੇਰੇ ਵਿੱਚ ਉਸ ਸਮੇਂ ਨਹੀਂ ਸੀ। ਸਿਰਫ਼ ਬਾਹਰ-ਬਾਹਰ ਦੀ ਅੱਗ ਹੀ ਸੀ ਪਰ ਉਹ ਬਾਹਰ-ਬਾਹਰ ਦੀ ਅੱਗ ਤੈਨੂੰ ਪਾਲ-ਪੋਸ ਕੇ ਵੱਡਾ ਕਰ ਰਹੀ ਸੀ। ਜਿਸ ਵੇਲੇ ਤੇਰਾ ਜਨਮ ਹੋਇਆ ਉਸ ਵੇਲੇ ਵੀ ਬਾਹਰ ਦਾ ਹੀ ਇੰਤਜ਼ਾਮ ਕੀਤਾ ਗਿਆ। ਉਸੇ ਵੇਲੇ ਤੈਨੂੰ ਡਾਕਟਰਾਂ ਨੇ ਚੰਗੇ ਕੱਪੜਿਆਂ ਵਿੱਚ ਲਪੇਟਿਆ। ਅੰਦਰ ਦੀ ਅੱਗਨੀ ਦਾ ਇੰਤਜ਼ਾਮ ਉਸ ਸਮੇਂ ਵੀ ਕਿਸੇ ਨੇ ਨਹੀਂ ਕੀਤਾ। ਇਸੇ ਕਰਕੇ ਆਸਾ ਦੀ ਵਾਰ ਵਿੱਚ ਗੁਰਬਾਣੀ ਨੇ ਕਿਹਾ ਹੈ:

"ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ ॥" (ਪੰਨਾ ੪੪੯)

ਉਸ ਵੇਲੇ ਵੀ ਤੇਰੇ ਮੂੰਹ ਵਿੱਚ ਵਾਹਿਗੁਰੂ ਸ਼ਬਦ ਨਹੀਂ ਪਾਇਆ ਗਇਆ ਬਲਕਿ ਗੁੜਤੀ ਵਜੋਂ ਮੂੰਹ ਵਿੱਚ ਕੇਵਲ ਮਿੱਠਾ ਹੀ ਪਾਇਆ ਗਇਆ ਤਾਂ ਮੂੰਹ ਵਿਚੋਂ ਵਾਹਿਗੁਰੂ ਕਿੰਝ ਨਿਕਲੇ। ਜੱਦੋਂ ਸਰੀਰਕ ਭਾਂਡੇ ਦੇ ਵਿੱਚ ਪ੍ਰਮਾਤਮਾ ਦੀ ਭਗਤੀ ਜਾਂ ਪ੍ਰਮਾਤਮਾ ਦਾ ਪਿਆਰ ਅਤੇ ਪ੍ਰਮਾਤਮਾ ਦੀ ਯਾਦ ਦੀ ਗਲ ਹੀ ਨਹੀਂ ਪਾਈ ਗਈ ਤਾਂ ਜੀਵ ਵੱਡਾ ਹੋ ਕੇ ਭਗਤੀ ਕਿਸ ਤਰ੍ਹਾਂ ਕਰੇ? ਹੁਣ ਤੇ ਉਹ ਕੋਈ ਬਿਜਨਿਸ ਕਰ ਸਕਦਾ ਹੈ, ਇੰਜੀਨੀਅਰ ਬਣ ਸਕਦਾ ਹੈ, ਡਾਕਟਰ ਬਣ ਸਕਦਾ ਹੈ, ਵਕੀਲ ਬਣ ਸਕਦਾ ਹੈ ਪਰ ਉਸ ਲਈ ਭਗਤੀ ਮਾਰਗ ਅਪਨਾਉਣਾ ਬਹੁਤ ਕਠਿਨ ਹੋ ਜਾਵੇਗਾ। ਕੋਈ ਮਾਂ ਬਾਪ ਆਪਣੇ ਪੁੱਤਰ ਨੂੰ ਇਕ ਭਗਤ ਬਣਾਕੇ ਖੁਸ਼ ਹੀ ਨਹੀਂ ਹੁੰਦਾ। ਅੱਜ ਦੇ ਸਮਾਜ ਵਿੱਚ ਇਹ ਪੁੱਠੀ ਮੱਤ ਸਮਝੀ ਜਾਂਦੀ ਹੈ। ਇਥੇ ਧਿਆਨ ਜੋਗ ਗਲ ਇਹ ਵੀ ਹੈ ਕਿ ਗੁਰਬਾਣੀ ਨੇ ਇਹ ਕਦੇ ਨਹੀਂ ਕਿਹਾ ਕਿ ਤੂੰ ਦੁਨੀਆਂ ਛੱਡ ਦੇ। ਤੈਨੂੰ ਇਹ ਕਹਿਆ ਜਾ ਰਿਹਾ ਹੈ ਕਿ ਜਿਥੇ ਤੂੰ ਬਾਹਰ ਦੀ ਅੱਗਨੀ ਨੂੰ ਸ਼ਾਤ ਕਰਨ ਦਾ ਇੰਤਜ਼ਾਮ ਕਰ ਰਿਹਾ ਹੈਂ ਉਥੇ ਜਿਹੜੀ ਤੇਰੇ ਅੰਦਰ ਅੱਗ ਲੱਗੀ ਹੋਈ ਹੈ, ਉਸਦਾ ਭੀ ਧਿਆਨ ਕਰ। ਗੁਰਬਾਣੀ ਨੇ ਇਸ਼ਾਰਾ ਕੀਤਾ:

"ਜਾ ਤਿਸੁ ਭਾਣਾ ਤਾ ਜੰਮਿਆ <u>ਪਰਵਾਰਿ ਭਲਾ ਭਾਇਆ</u> ॥"

ਬਾਹਰ ਚੰਗਾ ਲੱਗ ਗਿਆ ਕਿਉਂਕਿ ਸਾਰੇ ਹੀ ਬਾਹਰ ਦੀ ਸੇਵਾ ਕਰ ਰਹੇ ਹਨ। ਅਤੇ ਜਿਹੜਾ ਬਾਹਰ ਨਾਲ ਜੁੜਿਆ ਉਸਦੀ ਲਿਵ ਛੁੱਟੇਗੀ। ਜਦੋਂ ਉਹਦੇ ਨਾਲੋਂ ਲਿਵ ਛੁੱਟ ਜਾਏ ਤਾਂ ਕੰਨਟੈਂਟਮੈਂਟ ਦੀ ਥਾਂ ਤੇ ਡਿਸਕੰਨਟੈਂਟਮੈਂਟ ਸ਼ੁਰੂ ਹੋ ਜਾਂਦੀ ਹੈ। ਤੁਸੀਂ ਦੇਖ ਲਉ ਬੱਚੇ ਨੂੰ ਕਦੀ ਕਿਸੇ ਨੇ ਇਹ ਸਿਖਾਇਆ ਨਹੀਂ ਹੁੰਦਾ ਕਿ ਇਹ ਚੀਜ਼ ਤੇਰੀ ਹੈ ਤੇ ਉਹ ਚੀਜ ਉਹਦੀ ਹੈ। ਬਚੇ ਨੇ ਸੜਕਾਂ ਤੋਂ ਪੱਥਰ ਇਕੱਠੇ ਕੀਤੇ ਹੁੰਦੇ ਹਨ ਅਤੇ ਉਹ ਕਹਿੰਦਾ ਹੈ ਕਿ ਇਹ ਮੇਰੇ ਗੀਟੇ ਹਨ ਅਤੇ ਮੈਂ ਇਹ ਕਿਸੇ ਨੂੰ ਨਹੀਂ ਦੇਣੇ। ਇਹ "ਮੈਂ" ਕਿੱਥੋਂ ਆ ਗਈ? ਇਹ ਮਾਇਆ ਦਾ ਹੀ ਅਸਰ ਹੈ; ਇਹ ਮਾਇਆ ਦਾ ਹੀ ਕੰਮ ਹੈ। ਜਿਹੜੀ ਚੀਜ਼ ਉਸ ਬਚੇ ਨੇ ਬਾਹਰੋਂ ਫੜੀ ਹੈ ਉਸਨੂੰ ਆਪਣੀ ਬਣਾਕੇ ਬੈਠ ਗਿਆ ਹੈ। ਇਹ ਹੁਣ

ਤ੍ਰਿਸ਼ਨਾ ਬਣ ਗਈ, ਇਹ ਡਿਸਕੰਟੈਂਟਮੈਂਟ ਬਣ ਗਈ। ਤੋ ਫਿਰ ਮਾਇਆ ਦੀ ਅਸਲੀ ਪ੍ਰੀਭਾਸ਼ਾ (ਡੈਫੀਨੀਸ਼ਨ) ਕੀ ਹੈ?

"ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ"

ਮਾਇਆ ਦੀ ਪਹਿਲੀ ਨਿਸ਼ਾਨੀ ਇਹ ਹੈ ਕਿ ਜਿਸ ਵੀ ਕੰਮ ਦੇ ਨਾਲ ਪ੍ਰਮਾਤਮਾ ਭੁੱਲ ਜਾਏ ਉਹ ਮਾਇਆ ਦੇ ਅਸਰ ਹੇਠ ਹੈ। ਮਾਇਆ ਦੀ ਦੂਸਰੀ ਨਿਸ਼ਾਨੀ ਇਹ ਹੈ ਕਿ ਜਿਸ ਵੀ ਕੰਮ ਦੇ ਨਾਲ 'ਮੋਹੁ (ਅਟੈਚਮੈਂਟ) ਉਪਜੈ' ਉਹ ਮਾਇਆ ਦੇ ਅਸਰ ਹੇਠ ਹੈ। ਮਾਇਆ ਦੀ ਤੀਸਰੀ ਨਿਸ਼ਾਨੀ ਇਹ ਹੈ ਕਿ ਜਿਸ ਵੀ ਕੰਮ ਦੇ ਨਾਲ ਬਾਹਰ ਦੀ ਦੁਨੀਆਂ (ਭਾਉ ਦੂਜਾ ਲਾਇਆ) ਨਾਲ ਜੁੜਨ ਦਾ ਬਹਾਨਾ ਬਣ ਜਾਏ ਉਹ ਮਾਇਆ ਦੇ ਅਸਰ ਹੇਠ ਹੈ। ਮਾਇਆ ਦੀਆਂ ਇਹ ਤਿੰਨ ਨਿਸ਼ਾਨੀਆਂ ਹਨ। ਉਹ ਚੀਜ਼ ਜਿਹੜੀ ਪ੍ਰਮਾਤਮਾ ਨਾਲੋਂ ਦੂਰ ਲਿਜਾ ਕੇ ਮੋਹ ਪੈਦਾ ਕਰ ਦੇਵੇ ਔਰ ਬਾਹਰ ਨਾਲ ਜੋੜ ਦੇਵੇ ਇਸ ਨੂੰ ਮਾਇਆ ਕਿਹਾ ਗਿਆ ਹੈ। ਜਿੰਨਾ ਚਿਰ ਇਹ ਭੇਦ ਨਹੀਂ ਸਮਝਿਆ ਤਾਂ ਉਨਾਂ ਚਿਰ ਇਹ ਗਲ ਬਣਨੀ ਨਹੀਂ। ਪਰ ਜਿੰਨਾਂ ਨੇ ਇਹ ਭੇਦ ਸਮਝ ਲਿਆ:

"ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ"

ਉਹਨਾ ਨੇ ਮਾਇਆ ਦੇ ਵਿੱਚ ਰਹਿ ਕੇ ਇਹ ਸਮਝ ਲਿਆ ਕਿ ਮਾਇਆ ਤਾਂ ਇੱਕ ਖੂਬਸੂਰਤ ਭੁਲੇਖਾ ਹੈ। ਮਾਇਆ ਬੜੇ ਰੂਪਾਂ ਵਿੱਚ ਆਏਗੀ। ਕਦੀ ਉਹ ਬੱਚੇ ਦੀਆਂ ਤੋਤਲੀਆਂ-ਤੋਤਲੀਆਂ ਗੱਲਾਂ ਵਿੱਚ ਆਏਗੀ ਅਤੇ ਕਦੀ ਉਹ ਬੀਵੀ ਦੇ ਪਿਆਰ ਵਿੱਚ ਆਏਗੀ। ਕਦੀ ਦੋਸਤਾਂ ਦੀ ਸਿਫ਼ਤ ਵਿੱਚ ਆਏਗੀ ਅਤੇ ਕਦੀ ਵੋਟਾਂ ਦੇ ਰੂਪ ਵਿੱਚ ਆਏਗੀ। ਜੇਕਰ ਜੀਵ ਪਹਿਚਾਣ ਜਾਏ ਕਿ ਮਾਇਆ ਆਈ ਹੈ ਤਾਂ ਤੇ ਉਹਦੇ ਨਾਲ ਅਟੈਚਮੈਂਟ ਨਹੀ ਹੋਏਗੀ ਅਤੇ ਪ੍ਰਮਾਤਮਾ ਨਾਲ ਧਿਆਨ ਲੱਗਾ ਰਹੇਗਾ। ਜੇ ਉਹਦੇ ਨਾਲ ਧਿਆਨ ਲੱਗਾ ਰਹੇਗਾ ਤਾਂ:

ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ ॥ ਮੁਲਿ ਨ ਪਾਇਆ ਜਾਇ ਕਿਸੈ ਵਿਟਹੁ ਰਹੇ ਲੋਕ ਵਿਲਲਾਇ ॥ ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ ॥ ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥ ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ ॥੩●॥

ਅਗਰ ਇਸ ਭੇਦ ਨੂੰ ਜੀਵ ਇਸਤਰੀ ਸਮਝ ਗਈ ਕਿ ਮਾਇਆ ਨੂੰ ਪਹਿਚਾਣ ਕੇ ਉਸੇ ਨਾਲ ਜੁੜ ਜਾਣ ਨਾਲੋਂ ਉਸਤੋਂ ਫਾਸਲਾ ਕਿਸ ਤਰ੍ਹਾਂ ਰੱਖਣਾ ਹੈ ਤਾਂ ਇਸੇ ਵਿੱਚ ਹੀ ਇੱਕ ਕਰਾਮਾਤ ਹੋ ਜਾਂਦੀ ਹੈ। ਇਸੇ ਵਿੱਚ ਇੱਕ ਪ੍ਰਸਾਦਿ ਆ ਜਾਂਦਾ ਹੈ।

"ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ"

ਉਹ ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ, ਜਿਸ ਨੂੰ ਕਿ ਸ਼ਬਦਾਂ ਦੇ ਵਿੱਚ ਨਹੀਂ ਕਿਹਾ ਜਾ ਸਕਦਾ, ਉਹ ਜਿਸ ਨੂੰ ਕਥਾ ਕਹਾਣੀਆਂ ਨਾਲ ਬਿਆਨ ਨਹੀਂ ਕੀਤਾ ਜਾ ਸਕਦਾ, ਉਸ ਬਾਰੇ ਜਦੋਂ ਤੋਂ ਵੀ ਇਨਸਾਨ ਨੇ ਇਸ ਮਾਇਆ ਵਿੱਚ ਅੱਖ ਖੋਲੀ ਹੈ ਉਦੋਂ ਤੋਂ ਹੀ ਇਨਸਾਨ ਇਹ ਕੋਸ਼ਿਸ ਕਰ ਰਿਹਾ ਕਿ ਮੈਨੂੰ ਇਸ ਦਾ ਭੇਦ ਪਤਾ ਲੱਗ ਜਾਏ ਕਿ ਇਹ ਸਾਰਾ ਡਰਾਮਾ ਕੀ ਹੈ। ਮੈਂ ਕਿੱਥੋਂ ਆਇਆਂ ਹਾਂ, ਮੈਂ ਕਿਉਂ ਆਇਆਂ ਹਾਂ, ਮੈਂ ਕਿੱਥੇ ਜਾਣਾ ਹੈ, ਕਿਸ ਤਰ੍ਹਾਂ ਜਾਣਾ ਹੈ ਇਸਦਾ ਭੇਦ ਖੁੱਲ ਜਾਏ। ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਇਹ ਭੇਦ ਇੱਕੋ ਤਰੀਕੇ ਨਾਲ ਖੁੱਲ ਸਕਦਾ ਹੈ। ਹੋਰ ਕਿਸੇ ਵੀ ਤਰੀਕੇ ਨਾਲ ਕੋਈ ਜਿਨਾਂ ਮਰਜੀ ਜ਼ੋਰ ਲਗਾ ਲਏ ਇਹ ਰਾਜ਼ ਨਹੀ ਖੁੱਲ ਸਕਦਾ:

"ਮੁਲਿ ਨ ਪਾਇਆ ਜਾਇ ਕਿਸੈ ਵਿਟਹੁ ਰਹੇ ਲੋਕ ਵਿਲਲਾਇ"

ਵਿਲਲਾਣਾ ਤੋਂ ਭਾਵ ਹੈ ਰੋ-ਰੋ ਕੇ ਆਪਣੇ ਆਪ ਨੂੰ ਬੇਹਾਲ ਕਰ ਲੈਣਾ, ਲੱਭਦੇ ਫਿਰਨਾ, ਭਟਕਦੇ ਫਿਰਨਾ ਕਿ ਕਿਤੇ ਉਹ ਸੀਕਰਿਟ ਪਤਾ ਲੱਗ ਜਾਏ ਕਿ ਮੇਰਾ ਅਸਲੀ ਚਿਹਰਾ ਕੀ ਹੈ, ਮੈਂ ਅਸਲ ਵਿੱਚ ਕੌਣ ਹਾਂ। ਜਦੋਂ ਤੋਂ ਧਰਤੀ ਪੈਦਾ ਹੋਈ ਹੈ ਹਰ ਇਨਸਾਨ ਇਸ ਸਵਾਲ ਦੇ ਨਾਲ ਟੱਕਰਾਂ ਮਾਰ ਰਿਹਾ ਹੈ। ਗੁਰਬਾਣੀ ਨੇ ਕਿਹਾ ਇਹ ਗਲ ਉਦੋਂ ਤਕ ਨਹੀਂ ਬਣਨੀ ਜਿੰਨਾ ਚਿਰ ਤੂੰ ਆਪਣੇ ਆਪ ਨੂੰ ਉਸਦੇ ਹੁਕਮ ਵਿੱਚ ਭੇਟਾ ਨਹੀਂ ਕਰਦਾ। ਜਿਨ੍ਹਾਂ ਨੂੰ ਇਹ ਭੇਦ ਪਤਾ ਲੱਗ ਗਿਆ ਹੈ ਉਹ ਇਹ ਕਰ ਦਿੰਦੇ ਹਨ:

"ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ"

ਬੱਸ ਇਹ ਭੇਦ ਹੈ। ਹੁਣ "ਸਿਰ ਸਉਪੀਐ" ਦਾ ਮਤਲਬ ਇਹ ਨਹੀਂ ਹੈ ਕਿ ਧੌਣ ਕੱਟਵਾ ਲਈਏ। ਇਹ ਸਿਰ ਤਾਂ ਸਾਰਾ ਦਸ ਪੌਂਡ ਦਾ ਟੁਕੜਾ ਹੈ। ਇਹ ਤੇ ਕਿਸੇ ਕੰਮ ਦਾ ਨਹੀਂ। 'ਸਿਰ ਸੌਂਪੀਏ' ਤੋਂ ਭਾਵ ਹੈ ਕਿ ਜੋ ਵੀ ਆਪਣੇ ਅੰਦਰ ਇਕੱਠਾ ਕੀਤਾ ਹੋਇਆ ਹੈ, ਜਿਹੜੀ ਚੀਜ਼ ਆਪਣੇ ਆਪ ਨੂੰ ਡੀਫ਼ਾਈਨ ਕਰਦੀ ਕਿ ਮੈਂ ਇਹ ਹਾਂ, ਮੈਂ ਜਸਵੰਤ ਸਿੰਘ ਹਾਂ, ਮੈਂ ਇੱਕ ਇੰਜੀਨੀਅਰ ਹਾਂ, ਮੈਂ ਇੱਕ ਪਿਉ ਹਾਂ, ਮੈਂ ਇੱਕ ਭਰਾ ਹਾਂ ਆਦਿ ਜੋ ਮੈਂ, ਮੈਂ, ਮੈਂ ਲੱਗੀ ਹੋਈ ਹੈ ਇਹ ਸਾਰੀ ਛੱਡਦੇ।

"ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ"

ਇਸ ਤੁਕ ਵਿੱਚ ਬਿਲਕੁਲ ਸਾਫ ਹੀ ਕਹਿ ਦਿੱਤਾ ਗਇਆ ਹੈ "ਵਿਚਹੁ ਆਪੁ ਜਾਇ"। ਜਿੰਨਾ ਚਿਰ ਉਹ ਜਿਹੜੀ ਅੰਦਰ "ਮੈਂ" ਬੈਠੀ ਹੋਈ ਹੈ, ਆਪਣੀ ਆਈਡੈਂਟਟੀ 'ਵਿੱਚੋਂ ਆਪ ਜਾਇ' ਵਾਲੀ ਗਲ ਨਹੀਂ ਹੈ ਉਨ੍ਹਾਂ ਚਿਰ ਇਕੱਲਾ ਸਿਰ ਹੀ ਝੁੱਕ ਰਿਹਾ ਹੈ ਤੂੰ ਨਹੀਂ ਝੁੱਕਿਆ। ਇਸੇ ਕਰਕੇ ਬੁੱਲੇ ਸ਼ਾਹ ਨੇ ਕਹਿ ਦਿੱਤਾ।

"ਤੂੰ ਤੇ ਝੁੱਕਦੈਂ ਦਿਲ ਤੇਰਾ ਨਹੀਂ ਝੁੱਕਦਾ, ਮੁੱਕ ਜਾਣਿਆਂ ਕੰਮ ਤੇਰਾ ਨਹੀਂ ਮੁੱਕਦਾ ।
ਲੋੜ ਹੈ ਤੇਰੀ ਲੋੜ ਨਾ ਤੇਰੇ ਚੰਮ ਦੀ, ਬੁਲਿਆ ਨੀਅਤ ਬਾਜ ਨਿਮਾਜ਼ ਕਿਸੇ ਨਹੀਂ ਕੰਮ ਦੀ ।"

ਬੁੱਲੇ ਸ਼ਾਹ ਕਹਿ ਰਿਹਾ ਹੈ ਕਿ ਤੂੰ ਪੰਜ ਵਰਾਂ ਝੁੱਕਿਆ ਤੇ ਹੈਂ ਪਰ ਸਵਾਲ ਇਹ ਹੈ ਕਿ ਇਕੱਲਾ ਸਿਰ ਹੀ ਝੁੱਕਿਐ ਹੈ ਕਿ ਕੁਝ ਹੋਰ ਵੀ ਝੁੱਕਿਆ। ਜੇ ਕੁਝ ਹੋਰ ਨਹੀਂ ਝੁੱਕਦਾ ਪਿਆ ਤਾਂ:

"ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
<u>ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ</u> ॥੧॥" (ਪੰਨਾ ੪੭●)

ਗੁਰਬਾਣੀ ਨੇ ਕਿਹਾ ਕਿ ਜਿੰਨਾ ਚਿਰ ਤੇਰੀ ਉਹ "ਮੈਂ" ਨਹੀਂ ਮਰਦੀ ਉਨਾਂ ਚਿਰ ਇਹ ਸਾਰੇ ਭੇਦ ਕਿ ਉਹ ਕੌਣ ਹੈ, ਉਹ ਕਿੱਥੇ ਹੈ, ਮੈਂ ਕਿਉਂ ਆਇਆ ਹਾਂ ਪਤਾ ਨਹੀਂ ਲੱਗਣੇ ।

"ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥
ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ ॥"

'ਭਾਗ ਤਿਨਾ ਕੇ ਨਾਨਕਾ' ਜੇਕਰ ਇਸ ਮਾਇਆ ਦਾ ਭੇਦ ਸਮਝ ਲਿਆ ਤਾਂ ਉਸ ਇਸ਼ਟ ਦੀ, ਉਸ ਸ਼ਕਤੀ ਦੀ ਕ੍ਰਿਪਾ ਹੋ ਗਈ ਅਤੇ ਮਾਇਆਂ ਨੂੰ ਪਹਿਚਾਣ ਲਿਆ। ਜੇਕਰ ਇਹ ਭੇਦ ਸਾਹਮਣੇ ਆ ਗਿਆ ਤਾਂ ਕੀ ਹੋ ਜਾਏਗਾ? ਅਗਲੀ ਤੁੱਕ ਆ ਗਈ:

"ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥"

ਹੁਣ ਤੂੰ ਜਿਥੋਂ ਤੂੰ ਚੱਲਿਆਂ ਸੀ:

"ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ"

ਜਿਸ ਨੇ ਇਹ ਇੱਕ ਛੋਟਾ ਜਿਹਾ ਡੱਬਾ ਬਣਾ ਕੇ ਉਹਦੇ ਵਿੱਚ ਫੂਕ ਮਾਰ ਦਿੱਤੀ ਤਾਂ ਉਹ ਡੱਬਾ ਬੋਲਣ ਲੱਗ ਪਿਆ। "ਵਾਜਾ ਪਵਣ ਵਜਾਇਆ"। ਇਹ ਜਿਹੜਾ ਸਰੀਰ ਹੈ ਇਹ ਤਾਂ ਬਸ ਇੱਕ ਡੱਬਾ ਜਿਹਾ ਹੈ। ਇਸ ਡੱਬੇ ਵਿੱਚ ਉਸ ਪ੍ਰਭੂ ਨੇ ਫੂਕ ਮਾਰੀ ਹੈ ਤੇ ਡੱਬਾ ਬੋਲਣ ਲੱਗ ਪਿਆ। ਇੱਕ ਛੋਟੀ ਜਿਹੀ ਗੁਫਾ ਦੀ ਤਰਾਂ ਹੈ। ਇਸ ਦੇ ਅੰਦਰ ਕੁਝ ਨਜ਼ਰ ਤੇ ਆਉਂਦਾ ਨਹੀਂ, ਸਾਰੇ ਪਾਸਿਓ ਹੀ ਬੰਦ ਹੈ। ਉਸ ਵਿੱਚ ਹਵਾ ਦੇ ਨਾਲ ਫੂਕ ਮਾਰਕੇ ਤੇ ਇਸ ਵਾਜੇ ਵਿੱਚੋਂ ਅਵਾਜ਼ ਪੈਦਾ ਕਰ ਦਿੱਤੀ। ਇਸ ਤਰਾਂ ਦੇ ਜੋ ਭੇਦ ਹਨ ਉਹਨਾ ਦਾ ਤੈਨੂੰ ਪਤਾ ਲੱਗਣਾ ਸ਼ੁਰੂ ਹੋ ਜਾਵੇਗਾ। ਜਿਵੇਂ ਜਿਵੇਂ "ਮੈਂ" ਘੱਟਦੀ ਜਾਏਗੀ, ਜੀਵ ਉਸਦੇ ਕਰੀਬ ਹੁੰਦਾ ਜਾਏਗਾ ਅਤੇ ਭੇਦ ਖੁਲਣੇ ਸ਼ੁਰੂ ਹੋ ਜਾਣਗੇ। ਹੁਣ ਜਿਹੜੀ ਮਾਇਆ ਹੈ ਉਹਦੀ ਪੱਕੜ ਘੱਟਣੀ ਸ਼ੁਰੂ ਹੋ ਜਾਏਗੀ ਤੇ ਜਿੱਥੋਂ ਚੱਲਿਆਂ ਉਹਦੀ ਰੌਸ਼ਨੀ ਥੋੜੀ-ਥੋੜੀ ਵੱਧਣੀ ਸ਼ੁਰੂ ਹੋਏਗੀ। ਫਿਰ ਉਹਦੀਆਂ ਥੋੜੀਆਂ-ਥੋੜੀਆਂ ਝਲਕਾਂ ਆਉਣੀਆਂ ਸ਼ੁਰੂ ਹੋਣਗੀਆਂ। ਪਰ ਇਹ ਉਨਾ ਚਿਰ ਨਹੀਂ ਹੋ ਸਕਦਾ ਜਿਨਾਂ ਚਿਰ ਇਹ ਕੰਡੀਸ਼ਨ ਪੂਰੀ ਨਾ ਹੋਵੇ:

"ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ"

"ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥" (ਪੰਨਾ ੧੪੧੨)

ਇਸ ਸਲੋਕ ਦਾ ਭਾਵ ਅਰਥ ਬਹੁਤ ਹੀ ਅਜੀਬ ਪ੍ਰਚਲਤ ਹੋ ਗਿਆ ਹੈ। ਇਥੇ ਗੁਰਬਾਣੀ ਪ੍ਰਭੂ ਦੇ ਪਿਆਰ ਦੀ ਗਲ ਰਹੀ ਹੈ, ਕਿਸੇ ਯੁੱਧ ਦੀ ਨਹੀਂ। ਤਲੀ ਦਾ ਮਤਲਬ ਇਹ ਹੱਥ ਨਹੀਂ ਸੀ। ਅਸਾਂ ਇਸ ਨੂੰ ਬਹੁਤ ਹੀ ਗਲਤ ਸਮਝਿਆ ਹੈ। ਤਲੀ ਦਾ ਮਤਲਬ ਸੀ ਧਰਤੀ ਦਾ ਤਲ, ਜ਼ੀਰੋ ਸਤਾ, ਗਰਾਊਂਡ ਲੈਵਲ। ਭਾਵ ਕਿ ਜਿਹੜੀ ਤੇਰੀ ਅੱਕਲ ਹੈ ਇਸਨੂੰ ਧਰਤੀ ਦੇ ਤਲ ਤੇ ਲਿਆ। ਇਹ ਤੇਰਾ ਸਿਰ ਜਿਸਦੇ ਵਿੱਚ ਕੂੜਾ ਕਰਕਟ ਭਰਿਆ ਹੋਇਆ ਹੈ ਇਹਨੂੰ ਜ਼ਮੀਨ ਦੇ ਤਲ ਤੇ, ਥੱਲੇ ਜ਼ੀਰੋ ਪੁਆਇੰਟ ਤੇ ਲੈ ਕੇ ਆ। 'ਸਿਰੁ ਧਰਿ ਤਲੀ' ਜੇਕਰ ਪਰਮਾਤਮਾ ਦੀ ਦੁਨੀਆਂ ਵਿੱਚ ਪਿਆਰ ਦੀ ਖੇਡ ਖੇਡਣੀ ਹੈ ਤਾਂ ਜਿਤਨਾ ਤੇਰਾ ਇੰਟਲੈਕਟ ਹੈ, ਜਿੰਨੀ ਤੇਰੀ ਅੱਕਲ ਹੈ, ਜਿੰਨਾ ਤੂੰ ਗਿਆਨ ਦਾ ਕੂੜਾ ਕਰਕਟ ਇਕੱਠਾ ਕੀਤਾ ਹੋਇਆ ਹੈ ਉਹ ਸਾਰਾ ਜ਼ਮੀਨ ਉਤੇ ਜ਼ੀਰੋ ਕਰ ਦੇ। ਔਰ ਇੱਕ ਗਲ ਹੋਰ ਯਾਦ ਰੱਖ ਲਈਂ। ਪ੍ਰਮਾਤਮਾ ਦੀ ਦੁਨੀਆਂ ਦੇ ਵਿੱਚ ਠੂੰਗਾ ਨਹੀਂ ਮਾਰਿਆ ਜਾ ਸਕਦਾ। ਥੋੜ੍ਹਾ ਜਿਹਾ ਵੀ ਬਚਾ ਕੇ ਨਹੀਂ ਰੱਖਿਆ ਜਾ ਸਕਦਾ। ਸ਼ਰਤ ਦੇਖੋ ਕੀ ਹੈ? ਸਿਰ ਦੇਣ ਦਾ ਮਤਲਬ ਕੀ ਹੈ? ਕਾਣ ਉਹਨੂੰ ਕਹਿੰਦੇ ਹਨ ਜਦੋਂ ਤੱਕੜੀ ਨਾਲ ਤੋਲਣ ਲੱਗੇ ਅੰਗੂਠੇ ਨਾਲ ਥੋੜ੍ਹੀ ਜਿਹੀ ਡੰਡੀ ਇਕ ਪਾਸੇ ਦਬਾ ਦਿਤੀ ਜਾਵੇ। ਆਮ ਤੌਰ ਤੇ ਇਸ ਤਰਾਂ ਕੁਝ ਬਾਣੀਏ ਕਰਦੇ ਹੁੰਦੇ ਸੀ। ਗੁਰਬਾਣੀ ਇਸ਼ਾਰਾ ਕਰਦੀ ਹੈ ਕਿ ਇਸ ਕੰਮ ਵਿੱਚ ਤੂੰ ਠੂੰਗਾ ਨਹੀਂ ਮਾਰ ਸਕਦਾ ਕਿ ਥੋੜ੍ਹਾ ਜਿਹਾ ਬਚਾ ਲਵਾਂ। ਜੇਕਰ ਉਹ ਥੋੜ੍ਹਾ ਜਿਹਾ ਵੀ ਬਚਾਇਆ ਤਾਂ ਉਸੇ ਨੇ ਤੇਰੇ ਪੈਰਾਂ ਦੀ ਬੇੜੀ ਬਣ ਜਾਣਾ ਹੈ। ਇਹ ਸਾਡੀ ਬਦਨਸੀਬੀ ਹੈ ਕਿ ਅਸੀਂ ਗੁਰਬਾਣੀ ਦੇ ਇੱਡੇ-ਇੱਡੇ ਵੱਡੇ ਭੇਦਾਂ ਨੂੰ ਕਿਸ ਪਾਸੇ ਲਗਾ ਦਿੱਤਾ ਹੈ। ਇਸ ਭਗਤੀ ਮਾਰਗ ਉਤੇ ਚਲਾਉਣ ਵਾਲੇ ਸਲੋਕ ਨੂੰ ਅਸਾਂ ਲੜਾਈ ਤੇ ਚੱਲਣ ਵਾਲੇ ਪਾਸੇ ਲਾ ਲਿਆ। ਉਹੀ ਗਲ ਇੱਥੇ ਗੁਰਬਾਣੀ ਵਿੱਚ ਇਸ਼ਾਰਾ ਕਰ ਰਹੇ ਹਨ:

ਸਿਰ ਸੌਪੀਏ ਦਾ ਮਤਲਬ ਕੀ ਹੈ। ਕਹਿਣ ਲੱਗੇ "ਵਿੱਚੋਂ ਆਪ ਜਾਇ"। ਸਿਰ ਸੌਪਣ ਦਾ ਮਤਲਬ ਹੈ ਕਿ ਈਗੋ,

ਹੰਕਾਰ, ਹੰਗਤਾ ਉਸਨੂੰ ਸਰੰਡਰ ਕਰਦੇ। ਜਿਸ ਦਿਨ ਉਹ ਸਰੰਡਰ ਹੋ ਗਈ, ਜਿਸ ਦਿਨ ਉਹ ਨਿਕਲ ਗਈ ਉਸ ਦਿਨ ਕੀ ਹੋਏਗਾ:

"ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥"

ਇਹ ਬਿਲਕੁਲ ਇੱਕ ਸਾਈਮਲਟੇਨੀਅਸ ਘੱਟਣਾ ਹੈ। ਜਿਸ ਤਰ੍ਹਾਂ ਕਿ ਜਦੋਂ ਅਸੀਂ ਅੰਧੇਰੇ ਦੇ ਵਿੱਚ ਬੱਤੀ ਜਗਾਦੇਂ ਹਾਂ ਤਾਂ ਕਿਸੇ ਨੇ ਇਹ ਨਹੀਂ ਕਿਹਾ ਕਿ ਹਨੇਰਾ ਹੌਲੀ-ਹੌਲੀ ਜਾ ਰਿਹਾ ਹੈ ਅਤੇ ਲਾਈਟ ਹੌਲੀ-ਹੌਲੀ ਆ ਰਹੀ ਹੈ। ਬੱਤੀ ਦਾ ਜੱਗਣਾ ਹੀ ਅੰਧੇਰੇ ਦਾ ਗਾਇਬ ਹੋਣਾ ਹੈ। ਇਹ ਇਕ ਦੱਮ ਹੋਣ ਵਾਲੀ ਗਲ ਹੈ। ਇਨ੍ਹਾਂ ਨੂੰ ਤੋੜਿਆ ਨਹੀਂ ਜਾ ਸਕਦਾ, ਇਹ ਅਲੱਗ-ਅਲੱਗ ਨਹੀਂ ਹੈ। ਇਹ ਨਹੀਂ ਕਿ ਹੌਲੀ-ਹੌਲੀ ਹੰਕਾਰ ਜਾ ਰਿਹਾ ਹੈ। ਜਦੋਂ ਹੰਕਾਰ ਜਾਂਦਾ ਹੈ ਉਸੇ ਵੇਲੇ ਪ੍ਰਮਾਤਮਾ ਆਉਂਦਾ ਹੈ। ਇਹ ਹੌਲੀ-ਹੌਲੀ ਵਾਲੀ ਕੋਈ ਗਲ ਨਹੀਂ। ਜਿਸ ਦਿਨ 'ਵਿਚੋਂ ਆਪ ਜਾਇ' ਵਾਲੀ ਘਟਨਾ ਘਟੀ ਉਸ ਦਿਨ ਹੀ ਉਸਦਾ ਮਿਲਾਪ ਹੋ ਜਾਂਦਾ ਹੈ ।

ਇਸੇ ਵਿਚਾਰ ਨੂੰ ਫ਼ਰੀਦ ਜੀ ਨੇ ਇਸ ਤਰਾਂ ਕਿਹਾ ਸੀ:

"ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ" (ਪੰਨਾ ੪੮੮)

ਹੁਣੇ ਹੀ ਤੂੰ ਪ੍ਰਮਾਤਮਾ ਨੂੰ ਮਿਲ ਸਕਦਾ ਹੈਂ ਜੇਕਰ "ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ" ਤੂੰ ਆਪਣੇ ਵਿਚਾਰਾਂ ਦੀਆਂ ਕੂੰਜਾਂ ਜਿੰਨਾਂ ਨੇ ਤੇਰੇ ਅੰਦਰ ਇਤਨਾਂ ਸ਼ੋਰ ਮਚਾਇਆ ਹੋਇਆ ਹੈ ਟੋਕ ਕੇ ਚੁੱਪ ਕਰਾ ਦੇਵੇਂ ।

"ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥ ਝੂਠੀ ਦੁਨੀਆ ਲਗਿ ਨ ਆਪੁ ਵਵਾਈਐ" (ਪੰਨਾ ੪੮੮)

ਜਦੋਂ ਇਸ ਚੀਜ਼ ਦਾ ਪਤਾ ਹੈ ਕਿ ਇੱਥੋਂ ਚਲੇ ਜਾਣਾ ਹੈ ਔਰ ਇਸੇ ਸਰੀਰ ਨੂੰ ਲੈ ਕੇ ਮੁੱੜ ਕੇ ਨਹੀਂ ਆਇਆ ਜਾਣਾ ਤਾਂ ਫਿਰ ਇਸ ਝੂਠੀ ਦੁਨੀਆਂ ਦੇ ਨਾਲ ਕਿਉ ਲੱਗਾ ਹੋਇਆਂ। ਉਹੀ ਗਲ ਗੁਰਬਾਣੀ ਇਥੇ ਕਹਿ ਰਹੀ ਹੈ ।

"ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥"
ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ"

ਇਹ ਹੈ ਪ੍ਰਸਾਦਿ। ਇਹ ਹੈ ਉਸ ਦੀ ਕ੍ਰਿਪਾ ਦੀ ਨਿਸ਼ਾਨੀ। ਕ੍ਰਿਸਾਨ ਵੀ ਜਦੋਂ ਧਰਤੀ ਦੇ ਵਿੱਚ ਬੀਜ ਬੋ ਦਿੰਦਾ ਹੈ ਤਾਂ ਉਸਨੂੰ ਇੰਤਜ਼ਾਰ ਹੀ ਕਰਨੀ ਪੈਂਦੀ ਹੈ। ਗੁਰਬਾਣੀ ਨੇ ਸਾਡੇ ਸਾਹਮਣੇ ਇਕ ਬਹੁਤ ਖੂਬਸੂਰਤ ਵਿਚਾਰ ਸਾਡੇ ਸਾਹਮਣੇ ਰੱਖਿਆ ਹੈ।

"ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ ॥
ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ" (ਪੰਨਾ ੧੨੮●)

ਕ੍ਰਿਸਾਨ ਬੀਜ ਜ਼ਮੀਨ ਵਿੱਚ ਪਾਕੇ ਘਰ ਚਲਾ ਗਿਆ ਹੈ। ਹੋਰ ਕੁਝ ਕਰ ਤੇ ਸਕਦਾ ਨਹੀ। ਪਰ ਬੱਦਲ ਆਏ ਤਾਂ ਉਸਨੂੰ ਵੇਖਕੇ ਖੁਸ਼ ਹੋ ਰਿਹਾ ਹੈ ਕਿ ਮੀਂਹ ਵਰਿਆ ਤਾਂ ਖੇਤੀ ਚੰਗੀ ਹੋ ਜਾਏਗੀ। ਪਰ ਬਾਣੀ ਕ੍ਰਿਸਾਨ ਨੂੰ ਅਵਾਜ਼ ਦਿੰਦੀ ਹੈ ਕਿ ਉਹ ਭੋਲਿਆ ਇਸ ਬੱਦਲ ਦੇ ਕੀ ਵੱਸ ਹੈ। ਕੀ ਪਤਾ ਕਿ ਆਇਆ ਹੋਇਆ ਵਰ੍ਹੇ ਕਿ ਨਾਂ ਵਰ੍ਹੇ। ਅਤੇ ਜੇ ਵਰ੍ਹੇ ਤਾਂ ਤੇਰੀ ਖੇਤੀ ਨਾ ਵਰ੍ਹੇ, ਕਿਸੇ ਦੂਜੀ ਖੇਤੀ ਉਤੇ ਵਰ੍ਹ ਜਾਏ। ਛੱਡ ਇਨ੍ਹਾਂ ਕੰਮਾਂ ਨੂੰ, ਹੁਣ ਚੁੱਪ ਕਰਕੇ ਉਹਦੀ ਯਾਦ ਵਿੱਚ ਬਹਿ

ਜਾ ਜਿਸਨੇ ਇਹ ਸਾਰਾ ਕੁਝ ਬਣਾਇਆ ਹੋਇਆ ਹੈ। ਬਾਰ-ਬਾਰ ਬਾਹਰ ਉੱਠਕੇ ਨਾ ਭੱਜ ਕਿ ਬੱਦਲ ਆਏ ਹਨ ਕਿ ਨਹੀਂ ਆਏ, ਮੀਂਹ ਵਰਿਆ ਕਿ ਨਹੀਂ ਵਰਿਆ। ਫਲ ਬਣੇਗਾ ਕੇ ਨਹੀਂ ਬਣੇਗਾ, ਛੱਡ ਦੇ ਇਹਨਾਂ ਗੱਲਾਂ ਨੂੰ। ਬਸ ਜਦੋਂ ਉਹਦੀ ਕ੍ਰਿਪਾ ਹੋਏਗੀ ਤਾਂ:

"ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ"

ਉਹ ਆਪ ਹੀ ਇਹ ਅਮੋਲਕ ਦਾਤ ਝੋਲੀ ਵਿੱਚ ਪਾ ਦਿੰਦਾ ਹੈ। ਜੀਵ ਨੂੰ ਤਾਂ ਕੇਵਲ ਆਪਣਾ ਹੰਕਾਰ ਛੱਡਣ ਦੀ ਲੋੜ ਹੈ ।

ਅਨੰਦ ਬਾਣੀ ਦੇ ੩●ਵੇਂ ਅੰਕ ਵਿੱਚ ਗੁਰਬਾਣੀ ਨੇ ਇੱਕ ਸੰਦੇਸ਼ ਦਿੱਤਾ ਸੀ:

"ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥
ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ ॥"

ਗੁਰਬਾਣੀ ਵਾਰ-ਵਾਰ ਸਾਨੂੰ ਇਸ ਚੀਜ ਦੀ ਯਾਦ ਦਿਲਾਂਉਦੀ ਹੈ ਕਿ ਜਿਹੜਾ ਇੱਕ ਜਗਿਆਸੂ ਹੈ ਉਸ ਨੂੰ ਇਸ ਚੀਜ਼ ਦਾ ਪੂਰੀ ਤਰ੍ਹਾਂ ਦੇ ਨਾਲ ਦ੍ਰਿੜ੍ਹ ਵਿਸ਼ਵਾਸ ਹੋ ਜਾਣਾ ਚਾਹੀਦਾ ਹੈ ਕਿ ਉਸ ਦੇ ਨਾਲ ਪ੍ਰੀਤ ਲੱਗਣੀ ਇਹ ਬਹੁਤ ਉੱਚੇ ਕਰਮਾਂ ਦੀ ਨਿਸ਼ਾਨੀ ਹੈ। ਇਹ ਉਸ ਦੀ ਕ੍ਰਿਪਾ ਦੀ ਨਿਸ਼ਾਨੀ ਹੈ। ਸਾਰਿਆਂ ਦੇ ਲਈ ਇਹ ਮੁਨਾਸਿਬ ਨਹੀਂ ਹੁੰਦਾ। ਸਾਰਿਆਂ ਨੂੰ ਇਹ ਗਲ ਰਾਸ ਨਹੀਂ ਆ ਸਕਦੀ। ਮਾਇਆ ਦਾ ਇਹੀ ਖੂਬਸੂਰਤੀ ਵਾਲਾ ਡਿਜਾਈਨ ਹੈ। ਇਸੇ ਵਿਚਾਰ ਨੂੰ ਸ੍ਰੀ ਨਾਮਦੇਵ ਜੀ ਨੇ ਇੰਝ ਕਿਹਾ ਹੈ:

"ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥ ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥" (ਪੰਨਾ ੭੨੭)

ਭਗਤ ਜੀ ਮਾਇਆ ਬਾਰੇ ਕਹਿ ਰਹੇ ਹਨ। ਜਦੋਂ ਜਗਿਆਸੂ ਇੱਕ ਐਸੀ ਅਵਸਥਾ ਤੇ ਪਹੁੰਚ ਜਾਂਦਾ ਹੈ ਜਿੱਥੇ ਸੱਚਾਈ ਨੂੰ ਇਕ ਪਾਸੇ ਦੇਖ ਰਿਹਾ ਹੈ ਔਰ ਕੂੜ ਨੂੰ ਦੂਜੇ ਪਾਸੇ ਤਾਂ ਇਸ ਲੀਲਾ ਦਾ ਭੇਦ ਖੁਲ ਜਾਂਦਾ ਹੈ। ਜਦੋਂ ਉਹਨੂੰ ਡਰਾਮਾ ਨਜ਼ਰ ਆਉਂਦਾ ਹੈ ਤਾਂ ਉਹਦੇ ਮੂਹੋਂ ਆਪੇ ਇਹ ਨਿਕਲ ਜਾਂਦਾ ਹੈ:

"ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥" (ਪੰਨਾ ੭੨੭)

ਇਹ ਸਾਡੀ ਬਦਨਸੀਬੀ ਹੈ ਕਿ ਅਸੀਂ ਇਨ੍ਹਾਂ ਅਨਮੋਲ ਇਸ਼ਾਰਿਆਂ ਨੂੰ ਸਹੀ ਢੰਗ ਨਾਲ ਵਿਚਾਰਿਆ ਹੀ ਨਹੀਂ। ਇਸ ਸ਼ਬਦ ਨਾਲ ਜੋ ਕਹਾਣੀ ਜੁੜੀ ਹੋਈ ਹੈ ਉਹ ਬਿਲਕੁਲ ਹੀ ਮੰਨ-ਘੜੰਤ ਅਤੇ ਹਾਸੋ ਹੀਣੀ ਹੈ। "ਨੀਕੀ ਤੇਰੀ ਬਿਗਾਰੀ" ਤੋਂ ਭਾਵ ਹੈ ਕਿ ਮਾਇਆ ਉਸਦੇ ਹੁਕਮ ਵਿੱਚ ਇਕ ਤਰਾਂ ਨਾਲ ਵਿਗਾਰ ਕੱਟ ਰਹੀ ਹੈ। ਇਹ ਵਿਗਾਰ ਹੋਣ ਦੇ ਬਾਵਜ਼ੂਦ ਵੀ ਬੜੀ ਖੂਬਸੂਰਤ (ਨੀਕੀ) ਹੈ ਕਿਉਂਕਿ ਐਸੇ ਮਿੱਠੇ ਤਰੀਕੇ ਨਾਲ ਜਗਿਆਸੂ ਨੂੰ ਪੱਕੜਦੀ ਹੈ ਅਤੇ ਇਤਨੀ ਹੌਲੀ-ਹੌਲੀ ਪੱਕੜਦੀ ਹੈ ਕਿ ਉਸ ਨੂੰ ਪਤਾ ਹੀ ਨਹੀਂ ਲੱਗਦਾ। ਉਹ ਮੋਹ ਦੇ ਚਿੱਕੜ ਦੇ ਵਿੱਚ ਹੋਰ ਖੁੱਭਦਾ ਜਾਂਦਾ ਹੈ। ਪਰ ਜਿੱਥੋਂ ਤੱਕ 'ਸੱਚ ਖੰਡਿ' (ਦੁਆਰਕਾ ਨਗਰੀ) ਦਾ ਸੰਬੰਧ ਹੈ ਉਥੋਂ ਤੱਕ ਮਾਇਆ (ਮਗੋਲ) ਦੀ ਪੱਕੜ ਨਹੀਂ ਜਾ ਸਕਦੀ। ਇਸ ਪਾਸੇ ਵੱਲ ਤੇਰਾ ਬੜਾ ਖੂਬਸੂਰਤ ਰਾਜ ਹੈ ਔਰ ਤੂੰ ਚੰਗੀ ਵੀ ਲੱਗਦੀ ਹੈਂ ਕਿਉਂਕਿ ਕਰਮ ਇੰਦਰੀਆਂ ਨੂੰ ਤੈਨੂੰ ਭੋਗਣ ਵਿੱਚ ਇਤਨਾ ਅਨੰਦ ਆਉਂਦਾ ਹੈ ਕਿ ਉਹਨਾ ਸਾਰੀਆਂ ਲਈ ਤੇਰੇ ਕੋਲੋਂ ਬੱਚਣਾ ਮੁਸ਼ਕਿਲ ਹੋ ਜਾਂਦਾ ਹੈ। ਜੀਵ ਇਸਤਰੀ ਦੇ ਅੰਦਰੋਂ ਦਲੀਲ ਉਠਦੀ ਹੈ ਕਿ ਜੇਕਰ ਇਹ ਭੋਗਣਾ ਨਹੀਂ ਤਾਂ ਫਿਰ ਇਹ ਉਹਨੇ ਬਣਾਇਆ ਹੀ ਕਿਉਂ। ਜੇ ਮਾਇਆ ਭੋਗਣ ਲਈ ਨਹੀਂ ਹੈ ਤਾਂ ਫਿਰ ਬਣਾਉਣ ਦੀ ਕੀ ਲੋੜ ਸੀ। ਦਿਮਾਗ ਇਕ ਐਸੀ ਉਲਝਨ ਵਿੱਚ ਫੱਸ ਜਾਂਦਾ ਹੈ। ਜਿਸਨੇ ਜੋ ਵੀ ਕੰਮ ਕਰਨਾ ਹੋਵੇ ਉਹਦੇ ਲਈ ਉਹ ਬੜੀ ਖੂਬਸੂਰਤ ਦਲੀਲ ਲੱਭ ਲੈਂਦਾ ਹੈ। ਇਕ ਸ਼ਰਾਬ ਵੇਚਣ ਦੀ ਦੁਕਾਨ ਦੇ ਉੱਤੇ ਇੱਕ ਬੜਾ ਖੂਬਸੂਰਤ ਪੋਸਟਰ ਲੱਗਾ ਹੋਇਆ ਸੀ। ਉਸ ਪੋਸਟਰ ਦੇ ਉੱਤੇ ਲਿਖਿਆ ਹੋਇਆ ਸੀ ਕਿ ਜਿਹੜਾ ਸ਼ਰਾਬ ਪੀਂਦਾ ਹੈ ਉਹਨੂੰ ਨੀਂਦ ਆ ਜਾਂਦੀ ਹੈ। ਜਿਸਨੂੰ ਨੀਂਦ ਆ ਜਾਂਦੀ ਉਹਦੇ ਕੋਲੋਂ ਕੋਈ ਗੁਨਾਹ ਨਹੀਂ ਹੋ ਸਕਦਾ। ਜਿਹੜਾ ਕੋਈ ਗੁਨਾਹ ਨਹੀਂ ਕਰਦਾ ਉਹਨੂੰ ਪ੍ਰਮਾਤਮਾ ਸਵਰਗ ਵਿੱਚ ਲੈ ਜਾਂਦਾ ਹੈ। ਇਸ ਕਰਕੇ ਆਉ ਸਾਰੇ ਸ਼ਰਾਬ ਪੀਏ ਤੇ ਸਵਰਗ ਵਿੱਚ ਜਾਈਏ। ਮੰਨ ਨੇ ਇਕ ਖੂਬਸੂਰਤ ਹੁਜੱਤ ਲੱਭ ਲਈ, ਦਲੀਲਬਾਜ਼ੀ ਦਾ ਇਹ ਇਕ ਨਮੂਨਾ ਹੈ। ਇਸੇ ਤਰਾਂ ਇੱਕ ਸ਼ਾਇਰ ਲਿਖਦਾ ਹੈ:

ਜ਼ਿੰਦਗੀ ਜੈਸੇ ਭੀ ਕਟੀ ਜੀ ਮੈ ਨੇ। ਮੇਰੀ ਕਿਸਮਤ ਮੇ ਲਿਖਾ ਥਾ ਸੋ ਪੀ ਮੈ ਨੇ।

ਜੋ ਨਾ ਪੀਤਾ ਤੋ ਤੇਰਾ ਲਿਖਾ ਗਲਤ ਹੋਤਾ, ਤੇਰੇ ਲਿਖੇ ਕੋ ਨਿਭਾਇਆ ਕਿਆ ਖਤਾ ਕੀ ਮੈ ਨੇ।

ਤੂੰਹੀ ਤੇ ਮੇਰੀ ਤਕਦੀਰ ਵਿੱਚ ਲਿਖਿਆ ਹੈ ਕਿ ਪੀ ਲੈ, ਇਸ ਕਰਕੇ ਮੈਂ ਪੀ ਲਈ। ਸੋ ਜੋ ਹੋ ਰਿਹਾ ਹੈ ਇਹ ਤੇਰੇ ਹੁਕਮ ਨਾਲ ਹੀ ਤਾਂ ਹੋ ਰਿਹਾ ਹੈ। ਇਹ ਇਕ ਦਲੀਲ ਬਣ ਗਈ। ਮਾਇਆ ਦੇ ਵਿੱਚ ਖੁੱਬੀ ਹੋਈ ਜੀਵ ਇਸਤਰੀ ਇਹੋ ਜਿਹੀਆਂ ਬੜੀਆਂ ਦਲੀਲਾਂ ਲੱਭਦੀ ਹੈ ਔਰ ਉਹਨੂੰ ਮਿਲ ਵੀ ਜਾਂਦੀਆਂ ਹਨ। ਉਨ੍ਹਾਂ ਦਲੀਲਾਂ ਕਰਕੇ ਉਹ ਕਰਤਾਰ ਕੋਲੋਂ ਦੂਰ ਹੁੰਦਾ ਜਾਂਦਾ ਹੈ ਅਤੇ ਸੰਸਾਰ ਦੇ ਨੇੜੇ ਹੁੰਦਾ ਜਾਂਦਾ ਹੈ। ਜਿੰਨਾਂ ਨੇ ਪ੍ਰਮਾਤਮਾ ਦੇ ਨੇੜੇ ਹੋਣਾ ਹੁੰਦਾ ਹੈ ਉਨ੍ਹਾਂ ਨੂੰ ਇਹ ਭੇਦ ਸਮਝਣਾ ਪੈਂਦਾ ਹੈ ਕਿ ਇਕ ਜਗਿਆਸੂ ਦੇ ਲਈ ਕਰਮ ਇੰਦਰੀਆਂ ਦਾ ਭੋਗ ਬਿਲਕੁਲ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਕਮਲ ਫੁੱਲ ਦੇ ਲਈ ਚਿੱਕੜ ਦਾ ਪਾਣੀ ਹੈ। ਉਸ ਕਮਲ ਫੁੱਲ ਦੀਆਂ ਜੜ੍ਹਾ ਪਾਣੀ ਦੀ ਗੰਦਗੀ ਦੇ ਵਿੱਚ ਰਹਿੰਦੀਆਂ ਹਨ। ਉਸ ਦਾ ਸਾਰਾ ਸਰੀਰ ਪਾਣੀ ਵਿੱਚ ਡੁੱਬਿਆ ਰਹਿੰਦਾ ਹੈ ਮਗਰ ਉਸ ਦੀਆਂ ਪੱਤੀਆਂ ਹਮੇਸ਼ਾ ਪਾਣੀ ਤੋਂ ਉੱਪਰ ਰਹਿਦੀਆਂ ਹਨ। ਜਿੰਨਾ ਪਾਣੀ ਉੱਪਰ ਉਠਦਾ ਜਾਏਗਾ ਤਿਵੇਂ-ਤਿਵੇਂ ਉਹ ਫੁੱਲ ਵੀ ਉੱਪਰ ਉੱਠਦਾ ਜਾਏਗਾ। ਉਹ ਆਪਣੇ ਆਪ ਨੂੰ ਗੰਦਾ ਨਹੀਂ ਹੋਣ ਦਿੰਦਾ, ਉਹਨੂੰ ਪਤਾ ਹੈ ਕਿ ਚਿੱਕੜ ਵਿੱਚ ਰਹਿ ਕੇ ਆਪਣੇ ਆਪ ਨੂੰ ਕਿਸ ਤਰ੍ਹਾਂ ਸਾਫ਼ ਰੱਖਣਾ ਹੈ। ਗੁਰਬਾਣੀ ਮੁਤਾਬਿਕ ਇਸ ਧਰਤੀ ਦੇ ਉੱਤੇ ਸਰੀਰਕ ਜਨਮ ਦਾ ਮਕਸੱਦ ਹੈ ਕਿ ਇਸ ਮਾਤ ਲੋਕ ਦੇ ਚਿੱਕੜ ਵਿੱਚ ਰਹਿ ਕੇ ਕਮਲ ਦੀ ਤਰਾਂ ਆਪਣੀ ਸੁਰਤੀ ਨੂੰ ਉਪਰ ਰਖ ਸਕਣ ਦਾ ਅਭਿਆਸ ਕਰ ਸਕੇਂ।

"ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥" (ਪੰਨਾ ੯੩੮)

ਇਸੇ ਤਰ੍ਹਾਂ ਮੁਰਗਾਬੀ ਪਾਣੀ ਦੇ ਉੱਪਰ-ਉੱਪਰ ਉੱਡਦੀ ਰਹਿੰਦੀ ਹੈ। ਜਿਸ ਵੇਲੇ ਉਸ ਨੂੰ ਪਾਣੀ ਦੇ ਵਿੱਚ ਮੱਛਲੀ ਦੀ ਝੱਲਕ ਨਜ਼ਰ ਆਉਂਦੀ ਹੈ ਤਾਂ ਉਹ ਇੰਨਾ ਕੁ ਪਾਣੀ ਦੇ ਨੇੜੇ ਆਉਂਦੀ ਹੈ ਜਿਹਦੇ ਨਾਲ ਉਹਦੇ ਖੰਭ ਨਾ ਗਿੱਲੇ ਹੋਣ। ਲੰਬੀ ਚੁੰਜ ਨਾਲ ਮੱਛਲੀ ਪੱਕੜ ਕੇ ਖੰਭਾਂ ਨੂੰ ਸੁੱਕੇ ਰੱਖਦੀ ਹੋਈ ਉੱਡ ਜਾਂਦੀ ਹੈ। ਸਿਰਫ਼ ਉਹਦੇ ਪੈਰ ਹੀ ਗਿੱਲੇ ਹੁੰਦੇ ਹਨ, ਪਰ ਖੰਭ ਨਹੀਂ ।

ਗੁਰਬਾਣੀ ਨੇ ਇਹ ਦੋ ਨਿਸ਼ਾਨੀਆਂ ਗੁਰਸਿੱਖ ਨੂੰ ਦੱਸੀਆਂ ਹਨ ਕਿ ਸੰਸਾਰ ਵਿੱਚ ਰਹਿ ਕੇ ਇਹ ਅਭਿਆਸ ਕਰਨਾ ਹੈ। ਪਰ ਜੇ ਸੰਸਾਰ ਤੋਂ ਭੱਜ ਗਿਆ ਤਾਂ ਫਿਰ ਇਹ ਪ੍ਰੈਕਟਿਸ ਨਹੀਂ ਕਰ ਸਕੇਂਗਾ। ਜਦੋਂ ਇਹ ਗਲ ਸਮਝ ਆ ਜਾਂਦੀ ਹੈ ਤਾਂ ਇਹ ਸਮਝ ਲਈਂ ਕਿ ਤੇਰੇ ਤੇ ਗੁਰੂ ਦੀ ਕ੍ਰਿਪਾ ਹੋ ਗਈ। ਜੇਕਰ ਇਹ ਭੇਦ ਖੁੱਲ ਕੇ ਪੱਲੇ ਪੈ ਜਾਇ ਤਾਂ ਇਹ ਉਸਦਾ ਇਕ ਬਹੁਤ ਹੀ ਅਨਮੋਲ ਪ੍ਰਸਾਦਿ ਹੈ:

"ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ ॥"

ਜਦੋਂ ਇਹ ਪਤਾ ਲੱਗ ਜਾਂਦਾ ਹੈ ਤਾਂ ਫਿਰ ਕੀ ਹੁੰਦਾ ਹੈ ਉਸਦਾ ਜ਼ਿਕਰ ਅਗਲੇ ਅੰਕ ਵਿੱਚ ਕਰਦੇ ਹਨ ।

ਹਰਿ ਰਾਸਿ ਮੇਰੀ ਮਨੁ ਵਣਜਾਰਾ ॥ ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ ॥
ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ ॥ ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ ॥
ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ ॥੩੧॥

ਜਦੋਂ ਕੋਈ ਵੀ ਬਿਜਨੈਸ ਕਰਨਾ ਹੋਵੇ ਤਾਂ ਪਹਿਲਾਂ ਰਾਸ ਪਾਉਣੀ ਪੈਂਦੀ ਹੈ। ਪਹਿਲਾਂ ਉਸ ਦੇ ਲਈ ਪੂੰਜੀ ਪਾਉਣੀ ਪੈਂਦੀ ਹੈ। ਭਗਤ ਕਬੀਰ ਜੀ ਨੇ ਵੀ ਇਸ਼ਾਰਾ ਕੀਤਾ ਹੈ ਕਿ ਪ੍ਰਮਾਤਮਾ ਨੇ ਇਨਸਾਨ ਨੂੰ ਇਸ ਧਰਤੀ ਉੱਤੇ ਇੱਕ ਬਿਜਨੈਸ ਕਰਨ ਲਈ ਭੇਜਿਆ ਹੈ ਤੇ ਉਹਨੇ ਸਾਹਾਂ ਦੀ ਪੂੰਜੀ ਦਿੱਤੀ ਹੈ ।

"ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂਜੀ ਪਰਗਾਸਿਓ ॥
ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ ॥੧॥
ਐਸਾ ਨਾਇਕੁ ਰਾਮੁ ਹਮਾਰਾ ॥ ਸਗਲ ਸੰਸਾਰੁ ਕੀਓ ਬਨਜਾਰਾ ॥" (ਪੰਨਾ ੩੩੩)

ਹਰ ਗੱਡੀ ਦੇ ਘੱਟੋ ਘੱਟ ਦੋ ਪਹੀਏ ਹੁੰਦੇ ਹਨ ਸੋ ਉਸਨੇ ਜੀਵਨ ਦੀ ਇੱਕ ਗੱਡੀ ਦੇ ਦਿੱਤੀ ਹੈ। ਜਿਸ ਤਰ੍ਹਾਂ ਗੱਡੀ ਦੋ ਪਹੀਆਂ ਤੇ ਚਲਦੀ ਹੈ ਇੰਝ ਹੀ ਜੀਵਨ ਵੀ ਪਾਜੇਟਿਵ ਅਤੇ ਨੈਗੇਟਿਵ ਵਿੱਚ ਚੱਲਦਾ ਹੈ। ਉਹਦਾ ਇਸ਼ਾਰਾ ਕਰਕੇ ਕਹਿੰਦੇ ਹਨ ਕਿ ਉਸ ਗੱਡੀ ਦੇ ਨਾਲ ਪ੍ਰਮਾਤਮਾ ਨੇ ਦੋ ਬੈਲ ਦੇ ਦਿੱਤੇ ਹਨ, ਇਕ ਬੈਲ ਦਾ ਨਾਂ ਪਾਪ ਹੈ ਦੂਜੇ ਬੈਲ ਦਾ ਨਾਂ ਪੁੰਨ ਹੈ। "ਪਵਨ ਪੂਜੀ" ਤੋਂ ਭਾਵ ਹੈ ਸਾਹਾਂ ਦੀ ਪੂੰਜੀ ਦੇ ਦਿੱਤੀ ਹੈ। ਇਸ ਮਾਇਆ ਵਿੱਚ ਸਾਹਾਂ ਦੀ ਪੂੰਜੀ ਵਰਤ ਕੇ ਵਪਾਰ ਕਰਨਾ ਹੈ। ਉਸ ਗੱਡੀ ਉੱਤੇ ਇੱਛਾਵਾਂ (ਤ੍ਰਿਸ਼ਨਾ) ਦੀ ਇੱਕ ਗੰਢ (ਗੂਣਿ) ਵੀ ਬੰਨ ਕੇ ਰੱਖ ਦਿੱਤੀ ਗਈ ਹੈ। ਇਸ ਤਰਾਂ ਨਾਲ ਇਹ ਸਾਰਾ ਸਾਜੋ ਸਮਾਨ (ਟਾਂਡ) ਇਕੱਠਾ (ਬਿਸਾਹਿਓ) ਕੀਤਾ ਗਇਆ ਹੈ ਅਤੇ ਜੀਵ (ਬਨਜਾਰਾ) ਦਾ ਬਿਜਨੈਸ ਕਰਨ ਲਈ ਇਸ ਧਰਤੀ ਤੇ ਆ ਗਿਆ। ਕੁਝ ਸਾਹ ਪਾਪਾਂ ਵਿੱਚ ਲਗਾ ਦਿੱਤੇ ਅਤੇ ਕੁਝ ਸਾਹ ਪੁੰਨ ਵਿੱਚ ਖਰਚ ਕਰ ਦਿੱਤੇ। ਭਗਤੀ ਵੱਲ ਧਿਆਨ ਹੀ ਨਹੀਂ ਦਿੱਤਾ। ਕੁਝ ਪਾਜਟਿਵ ਵਿੱਚ ਖ਼ਰਚ ਹੋ ਗਿਆ ਕੁਝ ਨੈਗਟਿਵ ਵਿੱਚ ਖ਼ਰਚ ਹੋ ਗਿਆ। ਜਦ ਉਸ ਗੱਡੇ ਨੂੰ ਲੈ ਕੇ ਵਾਪਸ ਮੁੜਿਆ ਤਾਂ ਇੱਕ ਮੁਸ਼ਕਿਲ ਆ ਬਣੀ। ਜਿਹੜਾ ਉਹ ਕਰਮ ਇੰਦਰੀਆਂ ਦਾ ਸੁਆਦ ਲੈਣ ਵਾਲਾ (ਨੈਗਟਿਵ) ਬੈਲ ਸੀ, ਜਿਨੂੰ ਪਾਪ ਦਾ ਬੈਲ ਕਹਿੰਦੇ ਹਨ ਉਹ ਕਹਿੰਦਾ ਕਿ ਮੈਂ ਤੇ ਥੱਕ ਗਿਆ ਹਾਂ। ਇਹ ਝੜਾਈ ਮੇਰੇ ਕੋਲੋਂ ਨਹੀਂ ਚੜ੍ਹੀ ਜਾਣੀ ਮੈਂ ਤੇਰੇ ਨਾਲ ਵਾਪਸ ਨਹੀਂ ਜਾ ਸਕਦਾ ਕਿਉਂਕਿ ਮੇਰਾ ਸੰਬੰਧ ਕਰਮ ਕੇਵਲ ਇੰਦਰੀਆਂ ਦੇ ਭੋਗ ਨਾਲ ਹੈ। ਜਿੱਥੇ ਸਰੀਰ ਰਹਿ ਗਿਆ ਉੱਥੇ ਕਰਮ ਇੰਦਰੀਆਂ ਰਹਿ ਗਈਆਂ। ਪਰ ਇਕ ਬੈਲ ਕੋਲੋਂ ਗੱਡਾ ਖਿੱਚਿਆ ਨਹੀਂ ਜਾਣਾ।

ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ ॥ ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ ॥੨॥
ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ ॥
ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ ॥੩॥ (ਪੰਨਾ ੩੩੩)

ਉਹ ਜਿਹੜੀ ਇੱਛਾਵਾਂ ਦੀਆਂ ਪੰਡਾਂ ਬੰਨੀਆਂ ਹੋਈਆਂ ਰੱਖੀਆਂ ਹਨ ਭਾਰ ਤੇ ਉਹੀ ਹੈ। ਇੱਛਾਵਾਂ ਨੂੰ ਪਿੱਛੇ ਸੁੱਟ ਦੇ ਤਾਂ ਕਿ ਤੇਰਾ ਭਾਰ ਹਲਕਾ ਹੋ ਜਾਏ। ਜਿੰਨਾਂ ਚਿਰ ਤੂੰ ਪੰਡ ਸਿਰ ਤੇ ਰੱਖੀ ਰੱਖੇਗਾਂ ਉਨ੍ਹਾਂ ਚਿਰ ਅੱਗੇ ਜਾਇਆ ਹੀ ਨਹੀ ਜਾ ਸਕਦਾ। ਇਸ ਇਕੱਲੇ ਬੈਲ ਨੇ ਨਹੀਂ ਖਿੱਚਣਾ ਤੈਨੂੰ। ਭਗਤੀ ਤੇ ਹੈ ਨਹੀਂ। ਤੇ ਗੁਰਬਾਣੀ ਇਸ਼ਾਰਾ ਕਰਦੀ ਹੈ ਕਿ ਇਹ ਜਿਹੜੀ ਸਾਹਾਂ ਦੀ ਪੂੰਜੀ ਹੈ ਇਹ ਰਾਸ ਤੇ ਹਰ ਜੀਵ ਨੂੰ ਹੀ ਮਿਲੀ ਹੈ। ਇਸ ਪੂੰਜੀ ਨੂੰ ਖਰਚ ਕਰਨ ਵਾਲਾ ਹੈ ਜੀਵ ਦਾ ਮਨ। ਮਨ ਵਿੱਚ ਜੋ ਆਉਂਦਾ ਹੈ ਉਹੀ ਹਰ ਜੀਵ ਕਰੀ ਜਾਂਦਾ ਹੈ ।

"ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥ ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥
ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥ ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥
ਕਰਿ ਅਉਗਣ ਪਛੋਤਾਵਣਾ ॥" (ਪੰਨਾ ੪੭੧)

ਆਪਣੇ ਮਨ ਦੇ ਨਾਲ ਜੋ ਦਿਲ ਵਿੱਚ ਆਇਆ, ਆਪਣੇ ਮਨ ਦੇ ਵਿੱਚ ਜੋ ਵਿਚਾਰ ਆਇਆ ਉਹਦੇ ਮੁਤਾਬਿਕ ਕਰਮ ਕੀਤਾ ਅਤੇ ਗੁਰੂ ਦੀ ਮੱਤ ਨਾਂ ਲਈ। ਜਿਨਾਂ ਨੇ ਗੁਰੂ ਦੀ ਮੱਤ ਲੈਕੇ ਜੀਵਨ ਗੁਜ਼ਾਰਨਾ ਸ਼ੁਰੂ ਕੀਤਾ ਉਨ੍ਹਾਂ ਦੀ ਇਹ ਨਿਸ਼ਾਨੀ ਹੈ:

"ਹਰਿ ਰਾਸਿ ਮੇਰੀ ਮਨੁ ਵਣਜਾਰਾ ॥ ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ ॥"

ਉਨ੍ਹਾਂ ਨੇ ਗੁਰੂ ਕੋਲੋਂ ਪੁੱਛ ਲਿਆ ਕਿ ਇਹ ਸਾਹਾਂ ਦੀ ਪੂੰਜੀ ਨੂੰ ਮੈਂ ਕਿਸ ਤਰ੍ਹਾਂ ਖ਼ਰਚ ਕਰਾਂ। ਇਹੀ ਇੱਕ ਸਾਰਿਆਂ ਤੋਂ ਗਲ ਮੁਸ਼ਕਿਲ ਹੈ। ਗੁਰਮਤਿ ਇਸੇ ਚੀਜ਼ ਨੂੰ ਕਿਹਾ ਜਾਂਦਾ ਹੈ। ਜਿਹੜਾ ਇਸ ਗਲ ਨੂੰ ਸੁਣ ਲਵੇ ਉਸੇ ਨੂੰ ਗੁਰਮੁੱਖ ਕਿਹਾ ਜਾਂਦਾ ਹੈ। ਜਿਸ ਗੁਰਸਿਖ ਨੇ ਸਤਿਗੁਰੂ ਤੋਂ ਇਹ ਗਿਆਨ ਲੈ ਲਿਆ ਉਹੀ ਅਸਲੀ ਗੁਰਮੁੱਖ ਹੈ। ਇਥੇ ਧਿਆਨ ਦੇਣਾ ਕਿ ਬਾਣੀ ਮੁਤਾਬਿਕ ਸਤਿਗੁਰੂ ਕੌਣ ਹੈ। ਬਾਣੀ ਵਿੱਚ ਸਤਿਗੁਰ ਉਸ ਪ੍ਰਮਾਤਮਾ ਨੂੰ ਕਿਹਾ ਗਿਆ ਹੈ, ਕਿਸੇ ਹੋਰ ਨੂੰ ਨਹੀਂ। ਗੁਰੂ ਨਾਨਕ ਦੇਵ ਜੀ ਵਲੋਂ ਆਸਾ ਦੀ ਵਾਰ ਵਿੱਚ ਇਹ ਇਸ਼ਾਰਾ ਕੀਤਾ ਗਇਆ ਹੈ:

ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥ (ਪੰਨਾ ੪੬੬)

ਹੁਣ ਤੁਸੀਂ ਵਿਚਾਰ ਕਰੋ ਕਿ ਜੇ ਗੁਰੂ ਨਾਨਕ ਦੇਵ ਜੀ ਦੇ ਮੁਖਾਰਬਿੰਦ ਤੋਂ ਇਹ ਗਲ ਆ ਰਹੀ ਹੈ ਤਾਂ ਉਹ ਆਪਣੇ ਆਪ ਨੂੰ ਤਾਂ ਸਤਿਗੁਰੂ ਨਹੀਂ ਕਹਿ ਸਕਦੇ। ਸੋ ਸਤਿਗੁਰੂ ਕੌਣ ਹੈ? ਬਾਣੀ ਨੇ ਸਾਨੂੰ ਸਾਫ ਦੱਸਿਆ ਹੈ:

"ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥" (ਪੰਨਾ ੭੫੯)

ਜਦੋਂ ਅਸੀਂ ਇਹ ਛੰਤ ਪੜਦੇ ਹਾਂ:

"ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥ ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥ ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ ॥
ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥ (ਪੰਨਾ ੪੫●)

ਇਥੇ ਵੀ ਉਸੇ ਸਤਿਗੁਰੂ ਦੀ ਗਲ ਹੋ ਰਹੀ ਹੈ। ਇਹ ਸਾਡੀ ਮੰਨਮੱਤ ਹੈ ਕਿ ਅਸੀਂ ਭੇਖੀਆਂ ਨੂੰ ਹੀ ਸਤਿਗੁਰੂ ਕਹਿ ਦਿੰਨੇ ਹਾਂ। ਅਸੀਂ ਸਤਿਗੁਰੂ ਨੂੰ ਇਨਸਾਨ ਬਣਾ ਦਿੱਤਾ ਹੈ। ਸਤਿਗੁਰੂ ਇਨਸਾਨ ਨਹੀਂ ਹੈ, ਸਤਿਗੁਰੂ ਉਹ ਸ਼ਕਤੀ ਹੈ ਜਿਹੜੀ ਕਿ ਸਭ ਤੋਂ ਪਹਿਲਾਂ ਜਗਿਆਸੂ ਨੂੰ ਆਪ ਰਸਤੇ ਪਾਂਦੀ ਹੈ। ਇਸੇ ਕਰਕੇ ਬਾਣੀ ਨੇ ਇਸ਼ਾਰਾ ਕੀਤਾ ਸੀ:

ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥ ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥
ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥ (ਪੰਨਾ ੯੫੭)

ਹੁਣ ਧਿਆਨ ਦੇਣਾ। ਪੰਜਾਬੀ ਦੇ ਤਿੰਨ ਹਨ ਅੱਖਰ ਵੇਖਣਾ, ਪੇਖਣਾ ਤੇ ਡਿੱਠਣਾ। ਵੇਖਣਾ ਅੱਖਾਂ ਦੇ ਨਾਲ, ਪੇਖਣਾ ਸੋਝੀ ਦੇ ਨਾਲ, ਡਿਠਣਾ ਅੰਤਰੀਵ ਆਤਮਾ ਦੇ ਨਾਲ। ਭਾਵ ਕਿ ਜਿਸ ਤਰੀਕੇ ਨਾਲ, ਜਿਸ ਟੈਕਨੀਕ ਦੇ ਨਾਲ "ਜੈਸਾ ਸਤਿਗੁਰੁ ਸੁਣੀਦਾ" ਉਸ ਦੀ ਪਹਿਲੀ ਨਾਦ ਸੁਣਾਈ ਦਿੰਦੀ ਹੈ; ਅਗਰ ਉਸੇ ਤਰ੍ਹਾਂ ਹੀ (ਤੈਸੋ ਹੀ) ਯਾਤਰਾ ਚਲਦੀ ਰਹੇ ਤਾਂ ਓਹ ਦਿਖਾਈ (ਡੀਠੁ) ਵੀ ਦੇ ਜਾਂਦਾ ਹੈ "ਤੈਸੋ ਹੀ ਮੈਂ ਡੀਠ"। ਜਿਸ ਤਰ੍ਹਾਂ ਉਹਦੇ ਨਾਦ ਨੂੰ ਸੁਣਨ ਦੇ ਵਿੱਚ ਕਾਮਯਾਬੀ ਹੋਈ ਹੈ ਅਗਰ ਤੂੰ ਲੱਗਾ ਰਹੇ ਤਾਂ ਦਰਸਣ ਵੀ ਹੋ ਜਾਣਗੇ। ਉਹ ਕੌਣ ਹੈ? ਉਹ ਪ੍ਰਭੂ ਦੇ ਨਾਲ ਮੇਲਣ ਵਾਲੀ ਸ਼ਕਤੀ ਹੈ। ਉਹ ਵਿਚੋਲਾ ਹੈ ਅਤੇ ਉਹ ਪ੍ਰਭੂ ਨਾਲ ਇਸ ਕਰਕੇ ਮਿਲਾ ਸਕਦਾ ਹੈ ਕਿਉਂਕਿ ਉਹ ਖੁੱਦ ਉੱਥੋਂ ਦਾ ਰਹਿਣ ਵਾਲਾ ਹੈ। ਜਿਹੜਾ ਖੁੱਦ ਉੱਥੇ ਪਹੁੰਚਿਆ ਹੈ ਉਹੀ ਤੁਹਾਨੂੰ ਵੀ ਲਿਜਾ ਸਕਦਾ ਹੈ। ਉਹ ਨਾਮ ਨੂੰ ਐਸਾ ਪੱਕਾ ਕਰਵਾਉਂਦਾ ਹੈ, ਦ੍ਰਿੜ ਕਰਵਾਉਂਦਾ ਹੈ ਕਿ ਹਉਮੇ ਬਿਲਕੁਲ ਮਰ ਹੀ ਜਾਂਦੀ ਹੈ। ਉਹ ਸੱਬਕ ਨੂੰ ਬਿਲਕੁਲ ਪੱਕਾ ਕਰਵਾ ਦਿੰਦਾ ਹੈ। ਅਤੇ ਜਿਵੇਂ-

ਜਿਵੇਂ ਨਾਮ ਹਿਰਦੇ ਵਿੱਚ ਜਾਂਦਾ ਹੈ ਉੱਥੇ ਹਉਮੇ ਦਾ ਰੋਗ ਕੱਟਿਆ ਜਾਂਦਾ ਹੈ ਅਤੇ ਉਸਦੇ ਦਰਸ਼ਨ ਹੋ ਜਾਂਦੇ ਹਨ। ਇਹ ਉਸ ਦੀ ਕ੍ਰਿਪਾ ਦੀ ਨਿਸ਼ਾਨੀ ਹੈ। ਤੋ ਇਥੇ ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਜਿਸ ਤੇ ਉਹਦੀ ਕ੍ਰਿਪਾ ਹੋ ਗਈ ਉਸਨੇ ਸਹੀ ਵਣਜ ਕਰਨ ਦਾ ਭੇਦ ਸਤਿਗੁਰ ਤੋਂ ਪਾ ਲਿਆ ''ਸਤਿਗੁਰ ਤੇ ਰਾਸਿ ਜਾਣੀ'' ।

ਸਤਿਗੁਰੂ ਤੋਂ ਸਭ ਨੂੰ ਹਮੇਸ਼ਾ ਇਕ ਹੀ ਸੱਬਕ ਮਿਲਦਾ ਹੈ ਅਤੇ ਉਹ ਹੈ:

''ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ''

''ਹਰਿ ਹਰਿ ਨਿਤ ਜਪਿਹੁ'' ਧਿਆਨ ਰਹੇ ਇੱਥੇ ਬਿਲਕੁਲ ਇਹ ਨਹੀਂ ਕਿਹਾ ਹੈ ਕਿ ਅੰਮ੍ਰਿਤ ਵੇਲੇ ਉੱਠ ਕੇ ਕਰਨਾ ਹੈ, ਜਾਂ ਦੁਪਹਿਰ ਵੇਲੇ ਕਰਨਾ ਹੈ, ਕਿ ਸ਼ਾਮ ਵੇਲੇ ਕਰਨਾ ਹੈ, ਜਾਂ ਕਿਸੇ ਖਾਸ ਸਮੇਂ ਜਾਪ ਕਰਨਾ ਹੈ। ਇਹ ਸਾਰੀਆਂ ਗਲਾਂ ਅਸੀਂ ਬਾਅਦ ਵਿੱਚ ਆਪੇ ਬਣਾ ਲਈਆਂ ਹਨ ਅਤੇ ਸਭ ਮਨਘੜੰਤ ਹਨ। ਬਾਣੀ ਇਸ਼ਾਰਾ ਕਰ ਰਹੀ ਹੈ ਕਿ ਇਹ ਇੱਕ ਐਸਾ ਕੰਮ ਹੈ ਜਿਸ ਦਾ ਨਾ ਕੋਈ ਮੌਸਮ ਹੈ, ਨਾ ਕੋਈ ਰੁੱਤ ਹੈ, ਅਤੇ ਨਾ ਹੀ ਇੱਥੋਂ ਕੋਈ ਐਤਵਾਰ ਦੀ ਛੁੱਟੀ ਮਿਲਦੀ ਹੈ।

''ਹਰਿ ਹਰਿ ਨਿਤ ਜਪਿਹੁ ਜੀਅਹੁ'' ਇਹ ਕੰਮ ਤੇ ਹਮੇਸ਼ਾ ਲਈ ਹੈ।

ਕਈ ਵਾਰ ਸਵਾਲ ਉਠ ਪੈਂਦਾ ਹੈ ਕਿ ਜੇਕਰ ਮਹੀਨਿਆਂ ਦਾ ਕੋਈ ਮਹਾਨਤਾ ਹੀ ਨਹੀਂ ਤਾਂ ਗ੍ਰੰਥ ਵਿੱਚ ਬਾਰਾਂ ਮਾਹਾਂ ਕਿਉਂ ਦਰਜ ਹੈ। ਇਹ ਸਿਰਫ ਮਨ ਦੀ ਇਕ ਹੁੱਜਤ ਹੈ। ਉਸ ਨੂੰ ਜੇਕਰ ਧਿਆਨ ਨਾਲ ਪੜ੍ਹੋ ਤਾਂ ਰਾਗ ਤੁਖਾਰੀ ਵਿੱਚ ਜੋ ਬਾਰਾ ਮਾਹਾ ਹੈ ਉਹ ਮਹੀਨਿਆਂ ਦੇ ਨਾਂ ਜਿਸ ਤਰ੍ਹਾਂ ਅਸੀਂ ਸਮਝਦੇ ਹਾਂ ਉਸ ਢੰਗ ਨਾਲ ਨਹੀਂ ਹਨ।

''ਵੈਸਾਖੁ ਭਲਾ ਸਾਖਾ ਵੇਸ ਕਰੇ ॥'' ਜਦੋਂ ਸ਼ਾਖਾਂ ਦਾ ਰੂਪ ਬਦਲਣਾ ਸ਼ੁਰੂ ਹੁੰਦਾ ਹੈ ਉਹ ਹੈ ਵੇਸ+ਸਾਖ, ਜਿਸ ਤਰ੍ਹਾਂ ਸ਼ਾਖਾਂ ਰੂਪ ਬਦਲ ਰਹੀਆਂ ਹਨ ਇਸੇ ਤਰ੍ਹਾਂ ਹੀ ਜਿਹੜਾ ਗੁਰਮੁੱਖ ਹੈ ਉਸ ਦੀ ਅਵਸਥਾ ਵੀ ਬਦਲ ਰਹੀ ਹੈ।

ਆਸਾੜੁ ਭਲਾ ਸੂਰਜੁ ਗਗਨਿ ਤਪੈ ॥ ''ਆਸਾ+ਸਾੜ'' ਆਸ਼ਾਵਾਂ ਨਾਲ ਪਇਆ ਹੋਇਆ ਸਾੜ ਜੀਵ ਨੂੰ ਜਲਾ ਰਿਹਾ ਹੈ, ਜੇਕਰ ਪ੍ਰਭੂ ਦੇ ਨਾਲ ਪਿਆਰ ਹੋਵੇ ਤਾਂ ਫਿਰ ਇਹ ਅਗਨੀ ਕੰਟਰੋਲ ਵਿੱਚ ਰਹਿੰਦੀ ਹੈ।

ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ॥ ''ਭਾ+ਦੋ'' ਜਦ ਦੂਜਾ ਭਾਓ ਭਾਵ ਮਾਇਆ ਦਾ ਮੋਹ ਲਗ ਜਾਵੇ ਤਾਂ ਜੀਵ ਜੀਵਨ ਨੂੰ ਗਵਾਕੇ ਪਛਤਾਂਉਂਦਾ ਹੈ। ਸੋ ਜਦੋਂ ਤੁਸੀਂ ਉਨ੍ਹਾਂ ਮਹੀਨਿਆਂ ਦੇ ਨਾਵਾਂ ਨੂੰ ਧਿਆਨ ਨਾਲ ਵੇਖੋਗੇ ਤਾਂ ਪਤਾ ਲਗੇਗਾ ਕਿ ਬਾਣੀ ਨੇ ਉਨ੍ਹਾਂ ਨੂੰ ਬਿਲਕੁਲ ਕਿਸੇ ਅਲੱਗ ਢੰਗ ਨਾਲ ਵਰਤਿਆ ਹੈ। ਇਹ ਸਾਡੀ ਮਨ ਮੱਤ ਹੈ ਕਿ ਅਸੀਂ ਉਨ੍ਹਾਂ ਨੂੰ ਮਸਿਆ ਸੰਗਰਾਂਦ ਆਦਿ ਨਾਲ ਜੋੜੀ ਜਾਨੇ ਹਾਂ। ਕਿਉਂਕਿ ਜੇਕਰ ਇਸ ਹਿਸਾਬ ਨਾਲ ਗੱਲਾਂ ਕਰਨੀਆਂ ਹੋਣ ਤੇ ਫਿਰ ਜਿਹੜੇ ਐਸਕੀਮੋ (ਨਾਰਥ ਪੋਲ ਤੇ ਰਹਿਣ ਵਾਲੇ) ਹਨ ਉਨ੍ਹਾਂ ਦੀ ਤਾਂ ਛੇ ਮਹੀਨੇ ਇੱਕ ਰੁੱਤ ਹੁੰਦੀ ਤੇ ਛੇ ਮਹੀਨੇ ਦੂਜੀ ਰੁੱਤ ਹੁੰਦੀ ਹੈ। ਉਨ੍ਹਾਂ ਲਈ ਤਾਂ ਬਾਣੀ ਕਿਸੇ ਕੰਮ ਨਾ ਆਈ। ਸਾਨੂੰ ਜ਼ਰਾ ਉੱਚੀ ਅਵਸਥਾ ਤੇ ਉੱਠਣਾ ਚਾਹੀਦਾ ਹੈ ਅਤੇ ਬ੍ਰਹਮ ਗਿਆਨੀਆਂ ਦੇ ਇਸ਼ਾਰੇ ਸਮਝਣੇ ਚਾਹੀਦੇ ਹਨ।

''ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ''

''ਲਾਹਾ'' ਤੋਂ ਭਾਵ ਹੈ ਮੁਨਾਫਾ ਜਾਂ ਪਰਾਫਿਟ। ਸਰੀਰ ਦਾ ਸਾਹ ਆ ਵੀ ਰਿਹਾ ਹੈ ਅਤੇ ਸਾਹ ਜਾ ਵੀ ਰਿਹਾ ਹੈ। ਕੁਝ ਸਵਾਦਾਂ ਵਿੱਚ ਨਿਕਲ ਗਿਆ, ਕੁਝ ਨਿੰਦਾ-ਚੁਗਲੀਆਂ ਵਿੱਚ ਨਿਕਲ ਗਿਆ ਤਾਂ ਇਹਦੇ ਵਿੱਚ ਕਿਤਨਾ ਕੁ ਫਾਇਦਾ

ਹੋਇਆ। ਹਰ ਬਿਜਨੈਸਮੈਨ ਨੂੰ ਇਹ ਤਾਂ ਦੇਖਣਾ ਪੈਂਦਾ ਹੀ ਹੈ ਕਿ ਜਿੰਨੀ ਮੈਂ ਪੂੰਜੀ ਲਗਾਈ ਹੈ ਉਹਦਾ ਪਰਾਫਿਟ ਕਿੰਨਾ ਮਿਲ ਰਿਹਾ ਹੈ। ਜਾਹਿਰ ਹੈ ਕਿ ਜੇਕਰ ਇਨ੍ਹਾਂ ਸਾਹਾ ਦੀ ਰਾਸ ਨੂੰ ਇਸੇਤਰਾਂ ਹੀ ਖ਼ਰਚ ਕਰਦਾ ਰਿਹਾ ਤਾਂ ਇਸ ਵਿੱਚ ਮੁਨਾਫਾ ਤਾਂ ਕੋਈ ਨਹੀਂ ਮਿਲਣਾ। ਜੇਕਰ ਪਰਾਫਿਟ ਲੈਣਾ ਤਾਂ ਜੋ ਗੁਰਬਾਣੀ ਕਹਿ ਰਹੀ ਹੈ ਉਹ ਕਰਨਾ ਪਵੇਗਾ। ਉਨ੍ਹਾਂ ਸਾਹਾਂ ਦੇ ਨਾਲ ਇੱਕ ਹੋਰ ਕੰਮ ਵੀ ਕਰਨਾ ਪਵੇਗਾ ।

"ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ"

ਗੁਰਬਾਣੀ ਵਿੱਚ ਇਕ ਕਾਨੂੰਨ ਬੜੇ ਹੀ ਧਿਆਨ ਜੋਗ ਹੈ ਕਿ ਜਦੋਂ ਵੀ ਕਿਸੇ ਪ੍ਰਾਪਤੀ ਵਲ ਇਸ਼ਾਰਾ ਕੀਤਾ ਗਇਆ ਹੈ ਉਸੇ ਵੇਲੇ ਨਾਲ ਹੀ ਯਾਦ ਦਿਲਾ ਦਿੱਤਾ ਗਇਆ ਹੈ ਕਿ ਇਹ ਪ੍ਰਾਪਤੀ ਜੀਵ ਦੀ ਕਿਸੇ ਕਰਨੀ ਦੇ ਫਲ ਵਜੋਂ ਨਹੀਂ ਹੈ ਬਲਕਿ ਇਹ ਗੁਰਪ੍ਰਸਾਦਿ ਹੈ; ਮਾਨੋ ਕਿ ਹੰਕਾਰ ਦੀ ਜੜ੍ਹ ਨੂੰ ਉਸੇ ਵੇਲੇ ਹੀ ਕੱਟ ਦਿਤਾ ਗਇਆ ਹੈ। ਜੇ ਕਿਤੇ ਤੈਨੂੰ ਇਹ ਕੰਮ ਰਾਸ ਆ ਜਾਏ ਤਾਂ "ਏਹੁ ਧਨੁ ਤਿਨਾ ਮਿਲਿਆ" ਫਿਰ ਤੈਨੂੰ ਉਸ ਦੀ ਕ੍ਰਿਪਾ ਦਾ ਐਕਚੂਅਲ ਪਰਾਫਿਟ ਮਿਲੇਗਾ।

"ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ"

ਪਰ ਮਨ ਇਸ ਤਰ੍ਹਾਂ ਵਣਜਾਰਾ ਬਣਦਾ ਹੀ ਨਹੀਂ ਕਿਉਂਕਿ ਇਹ ਫਲ ਤਾਂ ਬਹੁਤ ਦੇਰ ਨਾਲ ਮਿਲਦਾ ਹੈ ਪਰ ਮਨ ਨੂੰ ਸਭ ਕੁਝ ਹੁਣੇ ਪ੍ਰਾਪਤੀ ਦੀ ਆਦਤ ਹੈ। ਅਗਲੇ ਅੰਕ ਵਿੱਚ ਇਸੇ ਆਵਸਥਾ ਦਾ ਜ਼ਿਕਰ ਹੈ ।

"ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥ ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥ ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ ॥
ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥
ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ ॥੩੨॥"

ਹਰ ਕਰਮ ਇੰਦਰੀ ਨੂੰ ਇੱਕ ਮਜਬੂਰੀ ਹੈ। ਉਹ ਇਹੋ ਜਿਹੀਆਂ ਗੱਲਾਂ ਸੁਣਕੇ, ਸਮਝ ਕੇ ਫਿਰ ਵੀ ਉਹਨਾ ਨੂੰ ਕਮਾ ਨਹੀਂ ਪਾਂਦੀ। ਮਿਸਾਲ ਵਜੋਂ ਇਸ ਜੀਭਾ ਵੱਲ ਵੇਖੋ। ਇਸ ਨੂੰ ਜਿਤਨਾ ਮਰਜੀ ਸੁਆਦਲਾ ਭੋਜਨ ਖੁਆਈ ਜਾਈਏ ਇਹ ਉਸ ਸਵਾਦ ਦੇ ਨਾਲ ਬਿਲਕੁਲ ਰੱਜਦੀ ਹੀ ਨਹੀਂ। ਅਸੀਂ ਆਮ ਇਹ ਚੀਜ਼ ਦੇਖਦੇ ਹਾਂ ਕਿ ਅਗਰ ਕਿਸੇ ਨੇ ਅਨੇਕਾਂ ਪ੍ਰਕਾਰ ਦਾ ਭੋਜਨ ਬਣਾ ਕੇ ਰੱਖਿਆ ਹੋਵੇ ਅਤੇ ਭਾਵੇਂ ਪੇਟ ਭਰ ਵੀ ਜਾਏ ਫਿਰ ਵੀ ਜੀ ਲਲਚਾਂਦਾ ਰਹਿੰਦਾ ਹੈ। ਪੇਟ ਭਰ ਜਾਂਦਾ ਹੈ ਪਰ ਮਨ ਨਹੀਂ ਭਰਦਾ, ਜੀਭਾ ਦੀ ਲਾਲਸਾ ਨਹੀਂ ਮੁੱਕਦੀ ।

"ਏ ਰਸਨਾ ਤੂ ਅਨ ਰਸਿ ਰਾਚਿ ਰਹੀ"

ਤੂੰ ਦੂਸਰੇ ਸੁਆਦਾਂ ਵਿੱਚ ਪਈ ਹੋਈ ਹੈਂ ਪਰ ਤੈਨੂੰ ਇਹ ਨਹੀਂ ਸੀ ਕਰਨਾ ਚਾਹੀਦਾ ਬਲਕਿ ਉਸਦੀ ਬਜਾਏ ਇੰਝ ਕਰਨਾ ਚਾਹੀਦਾ ਸੀ:

"ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥" (ਪੰਨਾ ੫੯੩)

ਅਗਰ ਤੇਰੀ ਜੀਭਾ ਨੂੰ ਕਿਤੇ ਨਾਮ ਦਾ ਸੁਆਦ ਆ ਗਿਆ ਹੁੰਦਾ ਤਾਂ ਇਹ ਬਾਕੀ ਸਾਰੇ ਸੁਆਦ ਤੈਨੂੰ ਪ੍ਰੇਸ਼ਾਨ ਨਾ ਕਰਦੇ ਪਰ ਗਲ ਤਾਂ ਉਲਟੀ ਹੋ ਗਈ। ਦੂਸਰੇ ਸੁਆਦਾਂ ਵਿੱਚ ਜ਼ਿੰਦਗੀ ਪਈ ਰਹੀ ਅਤੇ ਪ੍ਰਮਾਤਮਾ ਤੋਂ ਤੂੰ ਦੂਰ ਹੁੰਦਾ ਚਲਾ ਗਿਆ ।

"ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ"

ਗੁਰਬਾਣੀ ਗਰੰਟੀ ਦੇ ਕੇ ਕਹਿੰਦੀ ਹੈ ਕਿ ਤੂੰ ਜਿੰਨਾ ਮਰਜੀ ਜ਼ੋਰ ਲਗਾ ਕੇ ਦੇਖ ਲੈ, ਜਿੰਨਾ ਚਿਰ ਤੂੰ ਭਗਤੀ ਦੇ ਰਸਤੇ ਤੇ ਨਹੀਂ ਚੱਲੇਗਾਂ ਇਸ ਰਸਨਾ ਦਾ ਸਵਾਦ ਨਹੀਂ ਜਾ ਸਕਦਾ। ਜਦੋਂ

"ਇਹ ਰਸ ਛਾਡੇ ਉਹ ਰਸੁ ਆਵਾ ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ" (ਪੰਨਾ ੩੪੨)

ਜਿੰਨਾ ਚਿਰ ਨਾਮ ਰਸੁ ਨਹੀਂ ਆਇਆ ਉਨਾਂ ਚਿਰ ਬਾਕੀ ਸਵਾਦ ਛੱਡਣੇ ਬਹੁਤ ਔਖੇ ਹਨ। ਇਸੇ ਕਰਕੇ ਅਜੇ ਤੱਕ ਮੈਨੂੰ ਜਦੋਂ ਵੀ ਕਿਸੇ ਨੇ ਪੁੱਛਿਆ ਕਿ ਵੀਰ ਜੀ ਇਹ ਦੱਸੋ ਕਿ ਕਿਹੜਾ ਖਾਣਾ ਪੀਣਾ ਚੰਗਾ ਹੈ ਤਾਂ ਮੈਂ ਹਮੇਸ਼ਾ ਕਹਿੰਨਾ ਹੁੰਦਾ ਹਾਂ ਕਿ ਇਸ ਗਲ ਦੇ ਚੱਕਰ ਵਿੱਚ ਹੀ ਨਾ ਪੈ। ਤੂੰ ਨਾਮ ਜਪੁਣਾ ਸ਼ੁਰੂ ਕਰ। ਫਿਰ ਜਪਦਿਆਂ-ਜਪਦਿਆਂ ਜੋ ਅੰਦਰੋਂ ਆਵਾਜ਼ ਆਏਗੀ ਉਹ ਕਰ ਲਵੀਂ। ਜੇਕਰ ਸਿੱਧਾ ਕਹੋ ਕਿ ਇਹ ਨਾਂ ਕਰਿਆ ਕਰ ਤਾਂ ਉਹ ਪੁਛਦਾ ਹੈ ਕਿ ਫਿਰ ਕੀ ਕਰਾਂ। ਉਸਨੂੰ ਤਾਂ ਕੁਝ ਕਰਨ ਲਈ ਚਾਹੀਦਾ ਹੈ। ਇਹ ਜਿਤਨੇ ਵੀ ਨਸ਼ੇ ਛਡਾਉਣ ਦੇ ਸਾਧਨ ਕਰਦੇ ਹਨ ਉਨ੍ਹਾਂ ਨੂੰ ਪੁੱਛ ਕੇ ਵੇਖ ਲਉ। ਜੇਕਰ ਉਹ ਇੱਕ ਨੂੰ ਛੱਡਦੇ ਹਨ ਤੇ ਦੂਸਰਾ ਪੱਕੜ ਲੈਂਦੇ ਹਨ। ਖਿਲੌਨਾ ਬਦਲ ਜਾਂਦਾ ਹੈ, ਖੇਡ ਨਹੀਂ ਬਦਲਦੀ ਭਾਵ ਕਿ ਆਦਤ ਨਹੀਂ ਜਾਂਦੀ। ਸੋ ਗੁਰਬਾਣੀ ਨੇ ਇਸ਼ਾਰਾ ਕੀਤਾ ਅਗਰ ਕਰਮ ਇੰਦਰੀਆਂ ਨੂੰ ਕਿਸੇ ਨੇ ਕਹਿ ਦਿੱਤਾ ਇਨ੍ਹਾਂ ਨੂੰ ਭੋਗ ਲੈਣ ਦਿਉ ਤਾਂ ਕਿ ਇਹ ਥੱਕ ਜਾਣ; ਇਨ੍ਹਾਂ ਨੇ ਥੱਕਣਾ ਨਹੀਂ ਜੇ। ਕਰਮ ਇੰਦਰੀ ਸੁਆਦ ਲੈਂਦੀ ਕਦੀ ਨਹੀਂ ਥੱਕਦੀ ।

"ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ"

ਗਰੰਟੀ ਹੈ, ਤੁਸੀਂ ਕੋਈ ਵੀ ਆਦਤ ਲੈ ਲਉ। ਕਿਸੇ ਵੀ ਕਰਮ ਇੰਦਰੀ ਦੀ, ਚਾਹੇ ਜੀਭਾ ਦੀ, ਚਾਹੇ ਕੰਨਾ ਦੀ, ਚਾਹੇ ਚਮੜੀ ਦੀ, ਚਾਹੇ ਅੱਖਾਂ ਦੀ, ਕਿਸੇ ਵੀ ਕਰਮ ਇੰਦਰੀ ਦਾ ਸੁਆਦ ਕਦੀ ਵੀ ਪੂਰਾ ਨਹੀਂ ਹੋਏਗਾ। ਇਹ ਤਾਂ ਅੱਗ ਤੇ ਹੋਰ ਤੇਲ ਪਾਉਣ ਵਾਲੀ ਗਲ ਹੈ। ਸੋ ਗੁਰਬਾਣੀ ਨੇ ਕਿਹਾ ਕਿ ਤੂੰ ਇਸ ਚੱਕਰ ਵਿੱਚ ਨਾ ਪੈ। ਤੂੰ ਆਪਣੇ ਜੀਵਨ ਦੀ ਰੁਟੀਨ ਦੇ ਵਿੱਚ ਇਕ ਚੀਜ਼ ਹੋਰ ਵਧਾ ਲੈ। ਉਸ ਦੇ ਨਾਮ ਦਾ ਅਭਿਆਸ ਕਰਨਾ ਸ਼ੁਰੂ ਕਰ ਦੇ। ਫਿਰ ਜੋ ਗੁਰੂ ਕਹੇਗਾ ਉਹ ਕਰੀ। ਕੁਛ ਛੱਡਣ ਦੀ ਲੋੜ ਨਹੀਂ ਬਲਕਿ ਇਕ ਜਮਾਂ ਗਲ ਕਰ ਲੈ। ਕੋਈ ਤੇਰੇ ਕੋਲੋਂ ਹੋਰ ਕਸਮ ਨਹੀਂ ਖੁਆਈ ਜਾਂਦੀ। ਸਿਰਫ਼ ਆਹ ਬਾਕੀ ਆਦਤਾਂ ਦੇ ਵਿੱਚ ਇਹ ਇੱਕ ਹੋਰ ਆਦਤ ਜਮਾਂ ਕਰ ਲੈ। ਫਿਰ ਤੂੰ ਪ੍ਰਮਾਤਮਾ ਦਾ ਜਾਦੂ ਦੇਖ ਕਿ ਤੇਰਾ ਖਾਣਾ, ਤੇਰਾ ਪੀਣਾ, ਤੇਰਾ ਪਹਿਨਣਾ, ਤੇਰਾ ਵੇਖਣਾ, ਤੇਰਾ ਬੋਲਣਾ, ਤੇਰਾ ਸੁਣਨਾ ਫਿਰ ਕਿਸ ਢੰਗ ਨਾਲ ਬਦਲਦਾ ਹੈ। ਤੂੰ ਫਿਰ ਗੁਰੂ ਦੀ ਇਹ ਮਿਹਰ ਵੇਖ। ਜੇ ਤੂੰ ਇਹ ਗਲ ਨਹੀਂ ਮੰਨਣੀ ਤਾਂ ਹੋਰ ਜਿੰਨੇ ਮਰਜੀ ਤਜਰਬੇ ਕਰਕੇ ਵੇਖ ਲੈ ਕੁਝ ਗਲ ਨਹੀਂ ਬਣਨੀ। ਜਦੋਂ ਤੋਂ ਇਹ ਕਾਇਨਾਤ ਬਣੀ ਹੈ ਉਦੋਂ ਤੋਂ ਹੀ ਇਹ ਐਕਸਪੈਰੀਮੈਂਟ ਹੋ ਚੁੱਕਾ ਹੈ। ਹਰ ਬ੍ਰਹਮ ਗਿਆਨੀ ਨੇ ਇਹ ਗਲ ਆ ਕੇ ਕਹੀ ਹੈ ਕਿ ਜਿਤਨਾ ਚਿਰ ਪ੍ਰਮਾਤਮਾ ਦਾ ਸਵਾਦ ਨਹੀਂ ਲੱਗੇਗਾ ਬਾਕੀ ਸਵਾਦ ਨਹੀਂ ਘੱਟ ਸਕਦੇ ।

"ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ"

ਜਦੋਂ ਉਹ ਸਵਾਦ ਆਂਉਦਾ ਹੈ ਤਾਂ ਫਿਰ ਤ੍ਰਿਸ਼ਨਾ ਦੀ ਜਿਹੜੀ ਪੰਡ ਬਾਰੇ ਕਬੀਰ ਜੀ ਨੇ ਕਿਹਾ ਸੀ:

"ਤ੍ਰਿਸਨਾ ਗੁਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ" (ਪੰਨਾ ੩੩੩)

ਉਹ ਪੰਡ ਆਪਣੇ ਆਪ ਹਲਕੀ ਹੋਣੀ ਸ਼ੁਰੂ ਹੋ ਜਾਂਦੀ ਹੈ ।

"ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ"

ਫਿਰ ਗਲ ਉੱਥੇ ਆ ਗਈ। ਕਿਤੇ ਮਨ ਨੂੰ ਇਹ ਭੁਲੇਖਾ ਨਾ ਪੈ ਜਾਏ ਕਿ ਮੈਂ ਭਗਤੀ ਕਰ ਰਿਹਾ ਹਾਂ, ਗੁਰਬਾਣੀ ਨੇ ਫਿਰ ਯਾਦ ਕਰਵਾ ਦਿਤਾ ਕਿ "ਏਹੁ ਹਰਿ ਰਸੁ ਕਰਮੀ ਪਾਈਐ" ਭਾਵ ਉਸ ਦੀ ਮਿਹਰ ਦਾ ਸਦਕਾ ਹੀ ਰਸੁ ਪ੍ਰਾਪਤ ਹੁੰਦਾ ਹੈ, ਇਹ ਉਸਦੀ ਕਰਾਮਤ ਹੈ, ਇਹ ਉਸ ਦੀ ਕ੍ਰਿਪਾ ਹੈ। ਇਹ ਯਾਦ ਰਹੇ ਕਿ ਇਹ ਤੈਨੂੰ ਇੱਕ ਪ੍ਰਸਾਦਿ ਦਿੱਤਾ ਗਿਆ ਹੈ, ਇਹ ਤੈਨੂੰ ਪ੍ਰਮਾਤਮਾ ਵੱਲੋਂ ਇੱਕ ਤੋਹਫਾ ਦਿੱਤਾ ਗਿਆ ਹੈ ।

"ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ" (ਪੰਨਾ ੪੬੬)

ਗੁਰੂ ਸ਼ਬਦ ਦੀ ਕਮਾਈ ਉਸ ਦੀ ਸਾਰਿਆਂ ਤੋਂ ਵੱਡੀ ਕ੍ਰਿਪਾ ਦੀ ਨਿਸ਼ਾਨੀ ਹੈ। ਜਿਨਾਂ ਨੂੰ ਮਿਲੀ ਉਨ੍ਹਾਂ ਨੇ ਹੋਰ ਸਾਰੇ ਰਸੁ ਛਡਕੇ ਉਸਦੇ ਨਾਮ ਦੇ ਰਸੁ ਨੂੰ ਸੰਭਾਲ ਲਿਆ:

"ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ"

ਇਹ ਹੈ ਸਤਿਗੁਰੂ ਦਾ ਮਿਲਣਾ। ਗੁਰਬਾਣੀ ਨੇ ਇਹ ਗਲ ਸ਼ੁਰੂ ਕੀਤੀ ਸੀ ਸਤਿਗੁਰੂ ਦੀ ਪ੍ਰਾਪਤੀ ਤੋਂ:

"ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ"

ਕਿਉਂਕਿ ਯਾਤਰਾ ਹੁਣ ਖਤਮ ਹੋਣ ਵਾਲੀ ਹੈ ਇਸ ਲਈ ਹੁਣ ਧਿਆਨ ਨਾਲ ਦੇਖਣ ਦੀ ਲੋੜ ਹੈ। ਜਿਹੜੇ ਅਗਲੇ ੮ ਅੰਕ ਆਉਣੇ ਹਨ ਉਨ੍ਹਾਂ ਵਿੱਚ ਅਲੱਗ-ਅਲੱਗ ਕਰਮ ਇੰਦਰੀਆਂ ਨੂੰ ਸਮਝਾਇਆ ਜਾਣਾ। ਅੱਜ ਜੀਭਾ ਦੀ ਗਲ ਹੋ ਰਹੀ ਹੈ, ਫਿਰ ਨੇਤਰਾਂ ਦੀ ਗਲ ਹੋਏਗੀ, ਕੰਨਾਂ ਦੀ ਗਲ ਹੋਏਗੀ ਕਿ ਇਹਨਾ ਕਰਮ ਇੰਦਰੀਆਂ ਦਾ ਅਸਲੀ ਮੱਕਸਦ ਕੀ ਸੀ ਅਤੇ ਇਹ ਕਿਹੜੇ ਪਾਸੇ ਲੱਗ ਗਈਆਂ। ਜਿਨਾਂ ਨੇ ਇਨ੍ਹਾਂ ਕਰਮ ਇੰਦਰੀਆਂ ਦੇ ਉਸ ਭੇਦ ਨੂੰ ਸਮਝ ਲਿਆ ਉਨ੍ਹਾਂ ਦੀ ਇਹ ਅਵਸਥਾ ਹੈ:

"ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ"

ਇਸ ਤੋਂ ਪਹਿਲਾਂ ਕਿ ਮਨੋਵਰਿਤੀਆਂ ਨੂੰ ਕੰਟਰੋਲ ਕੀਤਾ ਜਾ ਸਕੇ, ਪਹਿਲਾਂ ਕਰਮ ਇੰਦਰੀਆਂ ਨੂੰ ਆਪਣੇ ਵੱਸ ਵਿੱਚ ਕਰਨਾ ਪੈਂਦਾ ਹੈ। ਜਿਹੜੇ ਮਾਡਰਨ ਸਾਇੰਸ ਨੂੰ ਜਾਣਦੇ ਹਨ ਉਹ ਇਸ ਗਲ ਨਾਲ ਸਹਿਮਤ ਹੋਣਗੇ ਕਿ ਜਿਹੜਾ ਬਾਇਉ ਫੀਡਬੈਕ ਮੈਕਾਨਿਜ਼ਮ (Bio-feedback Mechanism) ਹੈ ਉਸਦੀਆਂ ਹੁਕਾਂ ਸਰੀਰ ਦੇ ਅਲੱਗ-ਅਲੱਗ ਅੰਗਾਂ ਦੇ ਨਾਲ ਲਗਾ ਦਿੰਦੇ ਹਨ। ਅਤੇ ਫਿਰ ਉਸ ਅੰਗ ਨੂੰ ਰੀਲੈਕਸ ਕਰਨ ਦੇ ਲਈ ਦਿਮਾਗ ਵਲੋਂ ਸਿਗਨਲ ਭੇਜਦੇ ਹਨ ਕਿ ਇਹਦੇ ਵਿੱਚ ਜਿਹੜੀ ਟੈਨਸ਼ਨ ਬਣੀ ਹੋਈ ਹੈ ਉਹ ਰੀਲੈਕਸ ਹੋ ਜਾਏ। ਜਿਹੜੇ ਪੁਰਾਤਨ ਮੈਡੀਟੇਸ਼ਨ ਕਰਨ ਦੇ ਤਰੀਕੇ ਸਨ ਉਹ ਵੀ ਇਸੇ ਤਰ੍ਹਾਂ ਦੇ ਹੀ ਸਨ ਕਿ ਪਹਿਲਾ ਉਹ ਖਾਸ ਇਕ ਢੰਗ ਨਾਲ ਬੈਠਣ ਦੀ ਜਾਚ ਸਿਖਾਂਉਦੇ ਸਨ ਜਿਸ ਨਾਲ ਕਿ ਸਰੀਰ ਦੇ ਅੰਗਾਂ ਵਿਚੋਂ ਟੈਨਸ਼ਨ ਨਿਕਲ ਜਾਵੇ। ਅੱਜ ਕੱਲ ਦੇ ਨੌਜਵਾਨਾਂ ਨੂੰ ਇਸ ਗਲ ਦਾ ਵੈਸੇ ਪਤਾ ਨਹੀਂ ਕਿਉਂਕਿ ਅਸੀਂ ਸਮਝਾਂਦੇ ਹੀ ਨਹੀਂ। ਜਦੋਂ ਮਹਾਂਪੁਰਸ਼ ਇਹ ਕਿਹਾ ਕਰਦੇ ਸਨ ਕਿ ਚੌਕੜਾਂ ਮਾਰਕੇ ਅਤੇ ਸਿੱਧੇ ਹੋ ਕੇ ਬੈਠੋ ਤਾਂ ਉਨ੍ਹਾਂ ਦਾ ਮਤਲਬ ਸਰੀਰ ਨੂੰ ਦੁੱਖ ਦੇਣ ਨਾਲ ਨਹੀਂ ਸੀ। ਸਾਇੰਸ ਪੜਿਆ ਸਟੂਡੈਂਟ ਇਹ ਗਲ ਜਾਣਦਾ ਹੈ ਕਿ ਜੋ ਸਾਡੇ ਸਰੀਰ ਦਾ ਢਾਂਚਾ ਹੈ ਉਹ ਧਰਤੀ ਦੀ ਗਰੂਤਵ ਜਾਂ ਗਰੈਵਟੀ ਕਰਕੇ ਡੋਲਦਾ ਹੈ। ਜਦੋਂ ਬੱਚਾ ਜੰਮਦਾ ਹੈ ਤਾਂ ਉਹ ਤੁਰਨਾ ਇਸ ਕਰਕੇ ਨਹੀਂ ਜਾਣਦਾ ਕਿ ਗਰੈਵਟੀ ਉਹਨੂੰ ਵਾਰ-ਵਾਰ ਥੱਲੇ ਖਿੱਚ ਲੈਂਦੀ ਹੈ। ਜਦੋਂ ਗਰੈਵਟੀ ਨੂੰ ਬੈਲੰਸ ਕਰਨਾ ਸਰੀਰ ਸਿੱਖ ਲੈਂਦਾ ਹੈ ਤਾਂ ਉਹ ਉਠ ਕੇ ਤੁਰ ਪੈਂਦਾ ਹੈ। ਇਸ ਕਰਕੇ ਜਦੋਂ ਰੀੜ ਦੀ ਹੱਡੀ ਧਰਤੀ ਦੇ ਨਾਲ ਪੂਰੀ ੯● ਡਿਗਰੀ ਦਾ ਕੋਣ ਬਣਾਂਦੀ ਹੈ ਤਾਂ ਸਰੀਰ ਉੱਤੇ ਗਰੈਵਟੀ ਦੀ ਖਿੱਚ ਨਹੀਂ ਰਹਿ ਜਾਂਦੀ। ਇਸੇਤਰਾਂ ਭਗਤੀ ਮਾਰਗ ਤੇ ਚੱਲਣ ਲਈ ਵੀ ਹਰ ਇੱਕ ਅੰਗ ਨੂੰ ਪਹਿਲਾ ਸਿਖਾਣਾ ਪੈਂਦਾ ਹੈ ਕਿ ਉਸਨੂੰ ਕਿਸ ਪਾਸੇ ਜੁੜਨਾ ਚਾਹੀਦਾ ਹੈ। ਜਿਨਾਂ ਚਿਰ ਸਰੀਰ ਦੇ ਨਾਲ ਮਨ ਜੁੜਿਆ ਹੋਇਆ ਹੈ ਉਤਨਾ ਚਿਰ ਮਨ ਪ੍ਰਮਾਤਮਾ ਤੱਕ ਨਹੀਂ ਜਾਏਗਾ। ਉਸ ਦੇ ਵਿਚਾਰ ਉਸ ਪਾਸੇ ਵੱਲ ਨਹੀਂ ਮੁੜਨਗੇ। ਜਦੋਂ ਸ੍ਰੀ ਕਬੀਰ ਜੀ ਵਲੋਂ ਇਹ ਆਵਾਜ ਆਈ ਸੀ:

"ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ" (ਪੰਨਾ ੬੫੬)

ਉਦੋਂ ਉਹ ਆਪਣੇ ਪੇਟ ਦਾ ਖਿਆਲ ਨਹੀਂ ਸੀ ਕਰ ਰਹੇ। ਅਸਾਂ ਇਹ ਟਰਾਂਸਲੇਸ਼ਨ ਗਲਤ ਕਰ ਲਈ ਹੈ ਕਿ ਦੇਖੋ ਜੀ, ਜਦੋਂ ਕਬੀਰ ਜੀ ਮੰਗ ਰਹੇ ਹਨ ਤਾਂ ਅਸੀਂ ਕਿਉਂ ਨਾ ਮੰਗੀਏ। ਸੋ ਅਸਾਂ ਧਾਰਨਾ ਬਣਾ ਲਈਆਂ:

''ਸਾਥੋ ਭੁੱਖਿਆਂ ਭਗਤੀ ਨਾ ਹੋਵੈ ਐ ਲੈ ਫੜ ਮਾਲਾ ਆਪਣੀ''

ਦਰਅਸਲ ਬਾਣੀ ਕਹਿ ਇਹ ਰਹੀ ਹੈ ਕਿ ਜਿਸਦਾ ਮਨ ਅਜੇ ਪੇਟ ਦੇ ਨਾਲ ਹੀ ਜੁੜਿਆ ਹੋਇਆ ਹੈ ਉਹ ਰੱਬ ਨਾਲ ਕਿਸ ਤਰ੍ਹਾਂ ਜੁੜੇਗਾ। ਪਹਿਲਾਂ ਵਿਚਾਰ ਢਿੱਡ ਵਿਚੋਂ ਬਾਹਰ ਨਿਕਲਣ, ਤਾਂ ਹੀ ਫਿਰ ਅਗਾਂਹ ਚੱਲਣਗੇ। ਭਗਤ ਕਬੀਰ ਜੀ ਇਹ ਕਹਿ ਰਹੇ ਹਨ ਕਿ ਜਿਹੜਾ ਜੀਵ ਆਪਣੀ ਭੁੱਖ ਤੋਂ ਉਪਰ ਨਹੀਂ ਉੱਠ ਸਕਦਾ ਉਹਦੇ ਹੱਥ ਵਿੱਚ ਮਾਲਾ ਦੇਣ ਦਾ ਕੋਈ ਅਰਥ ਨਹੀਂ ਨਿਕਲਦਾ। ਭੁੱਖੇ ਨੂੰ ਜੇ ਪੁੱਛੋਗੇ ੨ ਤੇ ੨ ਉਹਨੇ ਕਹਿਣਾ ਚਾਰ ਰੋਟੀਆਂ। ਭੁਖੇ ਨੂੰ ਤਾਂ ਹਰ ਥਾਂ ਰੋਟੀਆਂ ਹੀ ਨਜ਼ਰ ਆਉਣੀਆਂ ਹਨ। ਅਨੰਦ ਬਾਣੀ ਦੀ ਸ਼ੁਰੂਆਤ ਵਿੱਚ ਹੀ ਇਹ ਦਸਿਆ ਗਿਆ ਕਿ ਜਿਸਨੂੰ ਅਸੀ ਅਨੰਦ ਸਮਝਦੇ ਹਾਂ ਉਹ ਅਸਲੀ ਅਨੰਦ ਨਹੀਂ ਹੈ। ਇਹ ਕਰਮ ਇੰਦਰੀਆਂ ਦਾ ਵਹਿਮ ਹੈ। ਜਦੋਂ ਸਤਿਗੁਰੂ ਦੀ ਝੱਲਕ ਆਏਗੀ ਤਾਂ ਹੀ ਸਹੀ ਅਨੰਦ ਦਾ ਪਤਾ ਲੱਗੇਗਾ। ਅਜੇ ਤੱਕ ਤਾਂ ਅਸੀਂ ਇਹੀ ਸਮਝਦੇ ਰਹੇ ਹਾਂ ਕਿ ਥੋੜ੍ਹਾ ਜਿਹਾ ਮਿੱਠਾ ਖਾਣ ਨਾਲ ਜੋ ਸਵਾਦ ਆਉਂਦਾ ਹੈ ਉਹੀ ਅਨੰਦ ਹੈ। ਪਰ ਗੁਰਬਾਣੀ ਨੇ ਗੁਰਸਿੱਖ ਨੂੰ ਝੰਜੋੜਿਆ ਅਤੇ ਕਿਹਾ ਕਿ ਪਹਿਲਾਂ ਆਪਣੇ ਗੁਰਦੇਵ ਨੂੰ ਪੁੱਛ ਲਉ ਕਿ ਅਸਲੀ ਅਨੰਦ ਕੀ ਹੁੰਦਾ ਹੈ। ਤਾਂ ਗੁਰੂਦੇਵ ਨੇ ਦਸਿਆ ਕਿ ਅਸਲੀ ਅਨੰਦ ਦੀ ਸ਼ੁਰੂਆਤ ਓਦੋਂ ਹੁੰਦੀ ਹੈ ਜਦੋਂ ਸਤਿਗੁਰੂ ਦੀ ਪਹਿਲੀ ਝੱਲਕ ਮਿਲਦੀ ਹੈ। ਭਗਤੀ ਕਰਦਿਆਂ-ਕਰਦਿਆਂ, ਨਾਮ ਜਪਦਿਆਂ-ਜਪਦਿਆਂ ਜਦ ਐਸੀ ਅਵਸਥਾ ਪ੍ਰਾਪਤ ਹੁੰਦੀ ਹੈ ਜਿਸਨੂੰ ਬ੍ਰਹਮ ਗਿਆਨ ਦੀ ਭਾਸ਼ਾ ਵਿੱਚ ਸਤੋਰੀ ਦੀ ਆਵਸਥਾ ਕਿਹਾ ਜਾਂਦਾ ਹੈ ਤਾਂ ਇੱਕ ਐਸੀ ਰੋਸ਼ਨੀ ਆਉਂਦੀ ਹੈ ਜਿਸਦੇ ਨਾਲ ਸਾਰੇ ਤਨ ਮਨ ਦੇ ਉੱਤੇ ਇਕ ਅਨੋਖਾ ਜਿਹਾ ਅਨੰਦ ਛਾ ਜਾਂਦਾ ਹੈ। ਜਦੋਂ ਮਨ ਸਹਿਜ ਦੀ ਅਵਸਥਾ ਵਿੱਚ ਚਲਾ ਗਿਆ, ਜਦੋਂ ਸਾਰੀਆਂ ਟੈਨਸ਼ਨ ਉਤਰ ਗਈਆਂ, ਨਾ ਮਨ ਵਿੱਚ, ਨਾ ਤਨ ਵਿੱਚ, ਨਾ ਅੰਤਰਆਤਮਾ ਦੇ ਵਿੱਚ ਕੋਈ ਟੈਨਸ਼ਨ ਨਾ ਰਹੀ ਤਾਂ ਸਤਿਗੁਰ ਦੀ ਝੱਲਕ

ਆ ਗਈ। ਹੁਣ ਇੱਥੋਂ ਤੀਸਰੇ ਪੱਦ ਤੋਂ ਲੈ ਕੇ ਚੌਥੇ ਪੱਦ ਤੱਕ ਕਿਸ ਤਰ੍ਹਾਂ ਪਹੁੰਚਣਾ ਹੈ ਅਤੇ ਉਸ ਰਸਤੇ ਵਿੱਚ ਕੀ-ਕੀ ਮੁਸ਼ਕਲਾਂ ਆਉਣੀਆਂ ਹਨ, ਉਹ ਇਹਨਾ ੪● ਅੰਕਾਂ ਦੇ ਵਿੱਚ ਵਿਚਾਰੀਆਂ ਗਈਆਂ ਹਨ। ਪਿਛੇ ੩੨ਵੇ ਅੰਕ ਵਿੱਚ ਜੀਭਾ (ਰਸਨਾ) ਦੇ ਸਵਾਦਾਂ ਬਾਰੇ ਸਨੇਹਾ ਸੀ। ਜਦੋਂ ਕੋਈ ਚੀਜ਼ ਜੀਭਾ ਦੇ ਉੱਤੇ ਥੋੜੀ ਦੇਰ ਰੱਖ ਕੇ ਰਹਿਣ ਦਿੱਤੀ ਜਾਵੇ ਤਾਂ ਸਾਡਾ ਥੁੱਕ ਉਹਦੇ ਨਾਲ ਮਿਲਦਾ ਹੈ। ਜਦੋਂ ਉਹ ਮਿਲਦੇ ਹਨ ਤਾਂ ਸਵਾਦ ਦਾ ਪਤਾ ਲੱਗਦਾ ਹੈ। ਏਸੇ ਕਰਕੇ ਪੰਜਾਬ ਵਿੱਚ ਕਹਾਵਤ ਬਣ ਗਈ ਸੀ:

''ਇੱਕੋ ਜਿਹਾ ਸੰਘੋ ਲੱਥਾ, ਕੀ ਲੱਡੂ ਤੇ ਕੀ ਮੱਠਾ।''

ਭਾਵ ਜਿਹੜੀ ਚੀਜ ਸੰਘ ਤੋਂ ਥੱਲੇ ਚਲੀ ਜਾਏ ਉਸਦੇ ਸਵਾਦ ਦਾ ਪਤਾ ਨਹੀਂ ਲੱਗਦਾ। ਭਾਵੇਂ ਉਹ ਮਿੱਠਾ ਸੀ ਭਾਵੇਂ ਲੂਣਾ ਸੀ, ਸਵਾਦ ਉਨ੍ਹਾਂ ਚਿਰ ਪਤਾ ਲੱਗਦਾ ਜਿੰਨਾ ਚਿਰ ਜੀਭਾ ਦੇ ਉੱਤੇ ਲੱਗਾ ਹੋਇਆ। ਗੁਰਬਾਣੀ ਨੇ ਸਾਨੂੰ ਉਸ ਦਾ ਭੇਦ ਸਮਝਾਇਆ ਕਿ ਜੇ ਸਾਡੀ ਜੀਭਾ ਨੂੰ ਇਤਨੇ ਵਡੇ ਰਸਾਂ ਦਾ ਸਵਾਦ ਆ ਸਕਦਾ ਹੈ ਤਾਂ ਜੇਕਰ ਜੀਭਾ ਤੇ ਨਾਮ ਬੈਠ ਜਾਏ ਤਾਂ ਉਹਦਾ ਸਵਾਦ ਅਨੋਖਾ ਹੀ ਹੋਏਗਾ ।

''ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥''

ਇਸ ਜੀਭਾ ਦੇ ਬਾਰੇ ਕਦੀ ਵਿਚਾਰ ਹੀ ਨਹੀਂ ਕੀਤੀ ਕਿ ਜੇਕਰ ਮਿੱਠਾ, ਸਲੂਣਾ, ਕਰਕਰਾ ਖਾਣ ਦੇ ਵਿੱਚ ਇੰਨਾ ਇੰਨਾ ਅਨੰਦ ਹੈ ਤਾਂ ਉਹ ਰਸ ਜਿਸ ਨੂੰ ਗੁਰਬਾਣੀ ਨੇ 'ਅੰਮ੍ਰਿਤ ਰਸ' ਕਿਹਾ ਹੈ ਉਹਦਾ ਸਵਾਦ ਕਿਸ ਤਰ੍ਹਾਂ ਦਾ ਹੋਵੇਗਾ। ਗੁਰਬਾਣੀ ਨੇ ਸਾਨੂੰ ਇਸ਼ਾਰਾ ਕੀਤਾ:

''ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ''

ਜਦੋਂ ਤੂੰ ਏਸ ਪਾਸੇ ਚੱਲੇਂਗਾ ਤਾਂ ਤੈਨੂੰ ਪਤਾ ਲੱਗੇਗਾ ਕਿ ਉਹ ਜਿਹੜਾ ਸਵਾਦ ਹੈ ਉਸਤੋਂ ਬਾਦ ਹੋਰ ਸਾਰੇ ਰਸ ਫਿਕੇ ਪੈ ਜਾਂਦੇ ਹਨ। ਜੀਭਾ ਨੂੰ ਟਰੇਂਡ ਕਰਦੇ ਹੋਏ ਹੁਣ ਸਮੁੱਚੇ ਸਰੀਰ ਨੂੰ ਸੰਬੋਧਨ ਹੋ ਰਹੇ ਹਨ। ਕਿਉਂਕਿ ਜਦੋਂ ਤੁਸੀਂ ਸਰੀਰ ਨੂੰ ਕਹੋਗੇ ਤੂੰ ਇਹ ਪੁਰਾਣੀ ਆਦਤ ਛੱਡਦੇ ਅਤੇ ਇਹ ਨਵੀਂ ਪੱਕੜ ਲੈ ਤਾਂ ਉਹਨੇ ਪਹਿਲਾਂ ਪੁਛਣਾ ਕਿ ਪਹਿਲੀ ਆਦਤ ਵਿੱਚ ਕੀ ਗਲਤੀ ਹੈ। ਜੋ ਪਿਛਲੇ ੪●● ਸਾਲਾਂ ਤੋਂ ਆਦਤਾਂ ਪਾਉਣ ਲਈ ਕਿਹਾ ਗਿਆ ਹੈ ਉਸ ਵਿੱਚ ਕੀ ਨੁਕਸ ਹੈ? ਪਰ ਜੇਕਰ ਜਰਾ ਵਿਚਾਰ ਕਰੀਏ ਕਿ ਭਾਈ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੇ ਦਰ ਉਤੇ ੨੮ ਸਾਲ ਦੀ ਉਮਰ ਵਿੱਚ ਆਏ ਸਨ ਅਤੇ ੩੪-੩੫ ਸਾਲ ਦੀ ਉਮਰ ਵਿੱਚ ਉਹ ਬ੍ਰਹਮ ਗਿਆਨੀ ਬਣ ਗਏ। ਉਸ ਸਮੇ ਉਹਨਾ ਕੋਲ ਨਾ ਸੁੱਖਮਨੀ ਨਾ ਜਪੁ ਜੀ, ਨਾ ਸ਼੍ਰੀ ਗੁਰੂ ਗ੍ਰੰਥ ਸਾਹਿਬ, ਨਾ ਕੋਈ ਲੰਗਰ, ਅਤੇ ਨਾ ਹੀ ਉਸਦੇ ਭਾਂਡੇ ਮਾਂਜਣੇ ਦੀ ਵਿਵੱਸਥਾ ਸੀ। ਤਾਂ ਭਾਈ ਲਹਿਣੇ ਨੇ ਆਪਣੇ ਗੁਰੂ ਕੋਲੋਂ ਕਿਹੜੀ ਸਿੱਖਿਆ ਪ੍ਰਾਪਤ ਕੀਤੀ ਸੀ? ਸਾਡੇ ਮਨ ਵਿੱਚ ਕਦੀ ਇਹ ਸਵਾਲ ਉਠਦਾ ਕਿਉਂ ਨਹੀਂ ਕਿ ਅਗਰ ਬਾਬਾ ਅਮਰਦਾਸ ੬੨ ਸਾਲ ਦੀ ਉਮਰ ਤਕ ਬਾਹਰ ਦੁਨੀਆਂ ਦੇ ਸਾਰੇ ਕਰਮ ਕਾਂਡ ਕਰਨ ਦੇ ਬਾਵਜ਼ੂਦ ਵੀ ਕਿਸੇ ਜਗਾ ਤੇ ਕਿਉਂ ਨਾ ਪਹੁੰਚਿਆ? ਸਾਡੇ ਮਨ ਵਿਚੋਂ ਅਵਾਜ਼ ਨਹੀਂ ਆਉਂਦੀ ਕਿ ਬਾਬਾ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਕੋਲੋਂ ਕੀ ਪ੍ਰਾਪਤ ਕੀਤਾ ਜਿਹਦੇ ਨਾਲ ਉਹ ੮੪ ਸਾਲ ਦੀ ਉਮਰ ਵਿੱਚ ਬ੍ਰਹਮ ਗਿਆਨੀ ਦੀ ਅਵਸਥਾ ਨੂੰ ਪ੍ਰਾਪਤ ਹੋ ਗਏ? ਪਰ ਨਹੀਂ, ਅਸਾਂ ਇਹ ਸੁਆਲ ਕਰਨੇ ਹੀ ਨਹੀਂ। ਕਿਉਂਕਿ ਸਾਡਾ ਵਿਸ਼ਵਾਸ ਬਣ ਚੁਕਾ ਹੈ ਕਿ ਬਾਕੀ ਸਾਰੇ ਜਿਹੜੇ ੩●● ਸਾਲ ਤੋਂ ਕਰਮ ਕਾਂਡ ਦਾ ਪ੍ਰਚਾਰ ਕਰਦੇ ਆ ਰਹੇ ਹਨ ਉਹ ਕਿਸੇ ਭੁਲੇਖੇ ਵਿੱਚ ਨਹੀਂ ਹੋ ਸਕਦੇ। ਸੋ ਸਾਨੂੰ ਹੋਰ ਕੁਝ ਸੋਚਣ ਦੀ ਲੋੜ ਹੀ ਮਹਿਸੂਸ ਨਹੀ ਹੁੰਦੀ। ਪਰ ਦੇਖੋ ਗੁਰੂਦੇਵ ਅਵਾਜ਼ ਦੇ ਕੇ ਕਹਿ ਰਹੇ ਹਨ ਕਿ ਇਹ ਹੁਜਤਾਂ ਛੱਡ ਦੇ।

"ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥" (ਪੰਨਾ ੫੨੨)

ਸਾਨੂੰ ਜੋ ਗੁਰੂ ਨਾਨਕ ਦੇਵ ਜੀ ਦੇ ਘਰੋਂ ਅਸਲੀ ਜੁਗਤੀ ਆਈ ਹੈ ਉਸਦਾ ਦਾ ਪਤਾ ਕਰਨ ਦੀ ਲੋੜ ਹੈ। ਉਸ ਜੁਗਤੀ ਨੇ ਕਿਹਾ ਕਿ ਤੂੰ ਗਰਿਸਤ ਵਿੱਚ ਰਹਿੰਦਾ ਹੋਇਆ ਵੀ ਪ੍ਰਮਾਤਮਾ ਦੇ ਨਾਲ ਇੱਕ ਹੋ ਸਕਦਾ ਹੈਂ। ਇਹ ਵਿਚਾਰਨ ਵਾਲੀ ਗਲ ਹੈ ਕਿ ਲਗਾਤਾਰ ੧●● ਸਾਲ, ਪਹਿਲੇ ਮਹਿਲ ਤੋਂ ਲੈ ਕੇ ਪੰਜਵੇਂ ਮਹਿਲ ਤੱਕ ਹੋਰ ਕੋਈ ਕੰਮ ਹੀ ਨਹੀਂ ਸਿਖਾਇਆ ਗਿਆ। ਕੋਈ ਗੁਰਦੁਆਰੇ ਨਹੀਂ ਬਣਾਏ ਗਏ, ਕੋਈ ਸੰਸਥਾਵਾਂ ਨਹੀਂ ਬਣਾਈਆਂ ਗਈਆਂ। ਸਿਰਫ਼ ਦੁਨੀਆਂ ਨੂੰ ਇਹ ਸਾਬਤ ਕਰਕੇ ਦੱਸਿਆ ਗਿਆ ਕਿ ਇਹ ਜਿਹੜੀ ਜੁਗਤੀ ਹੈ, ਇਸ ਜੁਗਤੀ ਦੇ ਨਾਲ ਜੀਵ ਇਸਤਰੀ ਆਪਣੇ ਜੀਵਨ ਦਾ ਸੁਧਾਰ ਕਰ ਸਕਦੀ ਹੈ। ਅੱਜ ਸਾਨੂੰ ਤੀਸਰੇ ਮਹਿਲ ਦੇ ਮੁਹਾਰ ਬਿੰਦ ਤੋਂ ਇਸ਼ਾਰਾ ਕੀਤਾ ਜਾ ਰਿਹਾ ਹੈ ਕਿ ਇਹ ਜੀਵ ਮਾਤ ਲੋਕ ਵਿੱਚ ਆਕੇ ਇਕ ਗਲ ਭੁੱਲ ਗਿਆ ਹੈ ਜਿਸਦਾ ਜ਼ਿਕਰ ਅਗਲੇ ਅੰਕ ਵਿੱਚ ਕੀਤਾ ਜਾ ਰਿਹਾ ਹੈ ।

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ॥
ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ ॥ ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥ ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥
ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥੩੩॥

ਅੱਜ ਦੀ ਦੁਨੀਆਂ ਵਿੱਚ ਖਾਸ ਕਰਕੇ ਇਹ ਵਿਚਾਰ ਬਹੁਤ ਗਹਿਰਾ ਹੋ ਗਿਆ ਕਿ ਇਹ ਸਰੀਰ ਮੇਰਾ ਹੈ ਸੋ ਮੈਂ ਇਸ ਨਾਲ ਜੋ ਮਰਜੀ ਕਰ ਸਕਦਾ ਹਾਂ। ਗੁਰਬਾਣੀ ਗੁਰਸਿੱਖ ਨੂੰ ਜ਼ਰਾ ਹਲੂਣਾ ਦਿੰਦੀ ਹੈ ਅਤੇ ਕਹਿੰਦੀ ਹੈ ਕਿ ਇਹ ਸਰੀਰ ਤੇਰਾ ਨਹੀ ਕਿਉਂਕਿ ਜਿਹੜੀ ਚੀਜ਼ ਤੁਹਾਡੀ ਹੈ ਉਹਦੇ ਉਤੇ ਤੁਹਾਡਾ ਕੁਝ ਤੇ ਕੰਟਰੋਲ ਹੋਣਾ ਚਾਹੀਦਾ ਹੈ। ਪਰ ਇਹਨੂੰ ਕਹੋ ਕਿ ਇਹ ਹੁਣ ਬੁੱਢਾ ਨਾ ਹੋਵੇ, ਇਹਨੂੰ ਕਹੋ ਕਿ ਇਹ ਬਿਮਾਰ ਨਾ ਹੋਵੇ, ਇਹਨੂੰ ਕਹੋ ਕਿ ਇਹ ਹੁਣੇ ਹੀ ਸੌਂ ਜਾਵੇ, ਕੀ ਇਹ ਤੁਹਾਡੀ ਕੋਈ ਗਲ ਮੰਨਦਾ ਹੈ? ਜਿੰਨਾ ਜ਼ਿਆਦਾ ਕਹੋਗੇ ਕਿ ਸੌਂ ਜਾਂ ਉਹਨੇ ਉਤਨਾ ਹੀ ਜਾਗਣਾ ਹੈ। ਜੇ ਇਹ ਸਰੀਰ ਮੇਰਾ ਹੈ ਤਾਂ ਮੇਰਾ ਇਸਦੇ ਉਤੇ ਕੰਟਰੋਲ ਕਿਉਂ ਨਹੀਂ? ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਗਲ ਹੋਰ ਕੋਈ ਨਹੀਂ, ਬਸ ਤੇਰਾ ਹੰਕਾਰ ਬੋਲ ਰਿਹਾ ਹੈ। ਇਹ ਤੇ ਕਿਹਾ ਜਾ ਸਕਦਾ ਹੈ ਕਿ ਇਹ ਸਰੀਰ ਮਾਂ ਬਾਪ ਕੋਲੋ ਆਇਆ ਹੈ ਪਰ ਜਿਹੜੀ ਚੀਜ਼ ਇਸ ਸਰੀਰ ਨੂੰ ਚਲਾ ਰਹੀ ਹੈ ਉਹ ਤਾਂ ਮਾਂ ਬਾਪ ਨੇ ਨਹੀਂ ਦਿੱਤੀ। ਗੁਰਬਾਣੀ ਉਸ ਗਲ ਨੂੰ ਯਾਦ ਦਿਲਾ ਰਹੀ ਹੈ ਕਿ ਸਰੀਰ ਦਾ ਹੋਣਾ ਜਾਂ ਸਰੀਰ ਦਾ ਕੁਝ ਕਰ ਸਕਣਾ ਇਸਦੇ ਦੇ ਅੰਗਾਂ ਉੱਪਰ ਨਿਰਭਰ ਨਹੀਂ ਹੈ ਬਲਕਿ ਜੋ ਸ਼ਕਤੀ ਇਹਨਾ ਅੰਗਾਂ ਦੇ ਪਿੱਛੇ ਛੁਪੀ ਬੈਠੀ ਹੈ, ਉਹਦੇ ਉੱਤੇ ਹੈ। ਜੇਕਰ ਕੰਨ ਵਿੱਚੋਂ ਅਵਾਜ਼ ਆ ਰਹੀ ਹੈ ਤਾਂ ਉਹ ਕੰਨ ਦੀ ਅਵਾਜ਼ ਅਤੇ ਮੂੰਹ ਦਾ ਬੋਲਣਾ ਦੋਵਾਂ ਦਾ ਫਰਕ ਜਾਣਦੀ ਹੈ। ਕੰਨ ਸੁਣ ਰਹੇ ਹਨ ਮੂੰਹ ਬੋਲ ਰਿਹਾ ਹੈ ਪਰ ਇਨ੍ਹਾਂ ਦੋਨਾਂ ਚੀਜ਼ਾਂ ਨੂੰ ਇਕੱਠਾ ਕੌਣ ਕਰ ਰਿਹਾ ਹੈ ਅਤੇ ਸਪਸ਼ਟ ਕੌਣ ਕਰ ਰਿਹਾ ਹੈ। ਉਸ ਸ਼ਕਤੀ ਨੂੰ ਗੁਰਬਾਣੀ ਨੇ ਉਸ ਦੀ ਜੋਤ ਕਿਹਾ ਹੈ। ਇਸ ਸ਼ਬਦ ਨੂੰ ਪੱਕੜ ਲੈਣਾ ਕਿਉਂਕਿ ਇਹੀ ਜਿਹੜੀ ਸ਼ਕਤੀ ਹੈ ਇਹੀ ਇਸ ਸਰੀਰ ਨੂੰ ਚਲਾਈ ਫਿਰਦੀ ਹੈ। ਸਰੀਰ ਪੂਰੇ ਦਾ ਪੂਰਾ ਕਾਇਮ ਹੋਵੇ ਅਤੇ ਜੇਕਰ ਇਹੀ ਸ਼ਕਤੀ ਨਿਕਲ ਜਾਏ ਤਾਂ ਸਰੀਰ ਬਿਲਕੁਲ ਬੇਕਾਰ ਪਿਆ ਰਹਿ ਜਾਂਦਾ ਹੈ। ਗੁਰਬਾਣੀ ਨੇ ਕਿਹਾ ਕਿ ਤੂੰ ਇਨ੍ਹਾਂ ਕਰਮ ਇੰਦਰੀਆਂ ਨੂੰ ਕੰਟਰੋਲ ਇਸ ਕਰਕੇ ਨਹੀਂ ਕਰਦਾ ਕਿਉਂਕਿ ਤੈਨੂੰ ਇਹ ਭੁਲੇਖਾ ਪੈ ਗਿਆ ਹੈ ਕਿ ਇਹ ਸਰੀਰ ਤੇਰਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਇਤਹਾਸ ਵਿੱਚ ਭਾਈ ਨੰਦ ਲਾਲ ਜੀ ਨੂੰ ਬਹੁਤ ਉਚਾ ਦਰਜਾ ਹਾਸਿਲ ਹੈ। ਉਹਨਾ ਦੇ ਨਾਮ ਨਾਲ ਇਕ ਗਾਥਾ ਜੁੜੀ ਹੋਈ ਹੈ ਜਿਸ ਵਿੱਚ ਬੜਾ ਕੀਮਤੀ ਸੁਨੇਹਾਂ ਹੈ। ਇਕ ਦਿਨ ਭਾਈ ਸਾਹਿਬ ਲਾਡ ਵਿੱਚ ਬੈਠੇ ਹੋਏ ਮਹਾਰਾਜ ਨੂੰ ਕਹਿਣ ਲੱਗੇ ਕਿ ਗੁਰੁਦੇਵ ਤੁਸੀਂ ਇਤਨਿਆਂ ਸਾਰਿਆਂ ਨੂੰ ਸਿੰਘ ਸਜਾ ਦਿੱਤਾ ਹੈ ਮੈਂ ਵੀ ਆਪਣਾ ਸਿਰ ਭੇਟ ਕਰਦਾ ਹਾਂ ਮੈਨੂੰ ਵੀ ਸਿੰਘ ਸਜਾ ਦਿਉ। ਮਹਾਰਾਜ ਮੁਸਕਰਾ ਪਏ ਅਤੇ ਸਿਰ ਹਿਲਾ ਦਿੱਤਾ। ਕਹਿਣ ਲੱਗੇ ਭਾਈ ਸਾਹਿਬ ਸਾਨੂੰ ਇਹ ਸੌਦਾ ਮਹਿੰਗਾ ਪੈਣਾ ਹੈ ਕਿਉਂਕਿ ਕਲਮ ਦੀ ਤਾਕਤ ਤਲਵਾਰ ਦੀ ਤਾਕਤ ਨਾਲੋਂ ਵੱਡੀ

ਹੁੰਦੀ ਹੈ। ਤੁਹਾਨੂੰ ਪ੍ਰਮਾਤਮਾ ਨੇ ਕਲਮ ਦਾ ਗੁਣ ਦਿੱਤਾ ਹੈ, ਤੁਸੀਂ ਉਸੇ ਦਾ ਫਾਇਦਾ ਉਠਾਉ। ਭਾਈ ਸਾਹਿਬ ਥੋੜਾ ਜੋਸ਼ ਵਿੱਚ ਆਏ ਅਤੇ ਕਹਿਣ ਲਗੇ, ਗੁਰਦੇਵ ਭਲਾ ਇਹ ਵੀ ਕੀ ਗਲ ਹੋਈ, ਉਨ੍ਹਾਂ ਨੇ ਵੀ ਸਿਰ ਭੇਂਟ ਕੀਤੇ ਹਨ ਅਤੇ ਮੈਂ ਵੀ ਸਿਰ ਭੇਂਟ ਕਰਦਾ ਪਿਆ ਹਾਂ। ਮੈਨੂੰ ਤੁਸੀਂ ਕਿਉਂ ਨਹੀਂ ਨਿਵਾਜਦੇ? ਤਾਂ ਮਹਾਰਾਜ ਮੁਸਕਰਾ ਕੇ ਕਹਿੰਦੇ ਹਨ; ਬੱਸ ਭਾਈ ਸਾਹਿਬ ਇਹੀ ਭੇਦ ਵਾਲੀ ਗਲ ਹੈ। ਤੁਸੀਂ ਅਜੇ ਇਸ ਸਿਰ ਨੂੰ ਆਪਣਾ ਹੀ ਸਮਝਦੇ ਪਏ ਹੋ। ਇਸੇ ਕਰਕੇ ਤੁਹਾਨੂੰ ਕਿਹਾ ਹੈ ਕਿ ਇਹ ਸੌਦਾ ਸਾਨੂੰ ਮਹਿੰਗਾ ਪੈਣਾ ਹੈ।

ਇਸ ਗਾਥਾ ਵਿੱਚ ਇਕ ਕਵੀ ਅਤੇ ਇਕ ਬ੍ਰਹਮਗਿਆਨੀ ਦਾ ਬੁਨਿਆਦੀ ਫੱਰਕ ਛੁਪਿਆ ਪਿਆ ਹੈ ਕਿਉਂਕਿ ਜਿਹੜਾ ਕਵੀ ਹੁੰਦਾ ਹੈ ਉਸ ਨੂੰ ਇਹ ਅਹਿਸਾਸ ਹੁੰਦਾ ਹੈ ਕਿ ਇਹ ਖਿਆਲ ਮੇਰਾ ਹੈ, ਇਹ ਕਵਿਤਾ ਮੇਰੀ ਹੈ, ਇਹ ਮੇਰੇ ਅੰਦਰੋਂ ਪੈਦਾ ਹੋਈ ਹੈ। ਸੋ ਇਕ ਕਵੀ ਦੀ "ਮੈਂ" ਦੁਨੀਆਂ ਨਾਲੋਂ ਬਹੁਤ ਉੱਚੀ ਹੁੰਦੀ ਹੈ। ਉਸਨੇ ਇਹ ਅੱਕਲ ਜਿੰਨੇ ਭੇਜੀ ਹੈ, ਜਿਹੜਾ ਇਹ ਸ਼ੇਅਰ ਭੇਜ ਰਿਹਾ ਹੈ ਉਸ ਸ਼ਕਤੀ ਬਾਰੇ ਕਦੀ ਸੋਚਿਆ ਹੀ ਨਹੀਂ। ਪਰ ਇਕ ਬ੍ਰਹਮ-ਗਿਆਨੀ ਦੀ "ਮੈਂ" ਹੁੰਦੀ ਹੀ ਨਹੀਂ ਇਸ ਕਰਕੇ ਉਸਦਾ ਹਰ ਬੋਲ ਧੁਰ ਕੀ ਬਾਣੀ ਹੁੰਦਾ ਹੈ। ਅੱਜ ਗੁਰਬਾਣੀ ਸਾਨੂੰ ਯਾਦ ਦਿਲਾ ਰਹੀ ਹੈ ਕਿ ਉਹ ਜਿਹੜੀਆਂ ਕਰਮ ਇੰਦਰੀਆਂ ਤੈਨੂੰ ਸਵਾਦਾਂ ਵਿੱਚ ਫਸਾਕੇ ਭੱਜੀਆਂ ਫਿਰਦੀਆਂ ਹਨ, ਉਹ ਤੇਰੇ ਸਰੀਰ ਕਰਕੇ ਨਹੀਂ ਹਨ। ਉਸ ਸਰੀਰ ਦੇ ਪਿੱਛੇ ਇੱਕ ਜੋਤ ਛੁਪੀ ਬੈਠੀ ਹੈ ਸੋ ਉਸ ਜੋਤ ਦੇ ਵੱਲ ਧਿਆਨ ਕਰ। ਜਦੋਂ ਤੇਰਾ ਫੋਕਸ ਉਸ ਜੋਤ ਤੇ ਹੋਇਆ ਤਾਂ ਤੇਰੇ ਸਾਰੇ ਭੁਲੇਖੇ ਨਿਕਲ ਜਾਣਗੇ। ਇਹ ਮੇਰਾ ਸਮਾਜ ਹੈ, ਇਹ ਮੇਰਾ ਪਰੀਵਾਰ ਹੈ, ਇਹ ਮੇਰਾ ਸੰਸਾਰ ਹੈ, ਇਹ ਮੇਰਾ ਘਰ ਹੈ, ਇਸ ਤਰਾਂ ਦੇ ਸਭ ਭੁਲੇਖੇ ਨਿਕਲ ਜਾਣਗੇ ਕਿਉਂਕਿ ਉਹ ਸਭ ਕੁਝ ਕਰ ਹੀ ਨਹੀਂ ਸਕਦੇ। ਜੇ ਸਰੀਰ ਬੀਮਾਰ ਹੋ ਜਾਵੇ ਤਾਂ ਉੱਥੇ ਸਮਾਜ ਕੀ ਕਰ ਸਕੇਗਾ। ਸਰੀਰ ਬੁਢਾ ਹੋ ਰਿਹਾ ਹੈ ਤਾਂ ਪਰੀਵਾਰ ਕੀ ਕਰ ਸਕੇਗਾ? ਇਹ ਇਕ ਆਮ ਕਹਾਵਤ ਹੈ ਕਿ ਧੀ ਪੁੱਤਰ ਦਾ ਦੁੱਖ ਤੋੜਿਆ ਨਹੀ ਜਾ ਸਕਦਾ, ਜੇ ਇਹ ਹੋ ਸਕੇ ਤਾਂ ਘਟੋ ਘਟ ਦੁਖ ਵੰਡ ਤਾਂ ਲਈਏ ਪਰ ਇਤਨਾ ਵੀ ਨਹੀਂ ਕੀਤਾ ਜਾ ਸਕਦਾ। ਬੱਚਾ ਦਰਦ ਨਾਲ ਵਿਲਕਦਾ ਹੋਵੇ ਤਾਂ ਮਾਂ-ਬਾਪ ਕੀ ਕਰ ਸਕਦਾ ਹੈ? ਪਰ ਇਕ ਮਾਂ-ਬਾਪ ਐਸਾ ਹੈ ਕਿ ਜੇ ਬੱਚਾ ਵਿਲਕਦਾ ਹੋਵੇ ਅਤੇ ਉਸਨੇ ਬੱਚੇ ਨੂੰ ਚੁੱਪ ਕਰਵਾਉਣਾ ਹੋਵੇ ਤਾਂ ਉਸਦੀ ਇੱਕ ਮਿਹਰ ਦੀ ਨਿਗਾਹ ਹੀ ਕਾਫੀ ਹੈ। ਇਸੇ ਲਈ ਤਾਂ ਗੁਰੂਦੇਵ ਨੇ ਕਿਹਾ ਕਿ ਫਿਰ ਅਸਲੀ ਮਾਂ-ਬਾਪ ਕੌਣ ਹੈ? ਜਿੰਨਾਂ ਨੇ ਇਹ ਰਕਤ ਬਿੰਦ ਵਿਚੋਂ ਸਰੀਰ ਪੈਦਾ ਕਰ ਦਿੱਤਾ ਜਾਂ ਉਹ ਜਿਹੜਾ ਸਰੀਰ ਨੂੰ ਸੰਭਾਲਣ ਦਾ ਕੰਮ ਕਰਦਾ ਹੈ? ਇਹ ਸਭ ਭੁਲੇਖੇ ਨਿਕਲ ਜਾਣਗੇ।

"ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ॥
ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ ॥"

ਸਿਰਫ ਸਰੀਰ ਦਾ ਹੋਣਾ ਕਾਫੀ ਨਹੀਂ, ਉਸਦੀ ਜੋਤ ਦਾ ਸਦਕਾ ਇਸ ਮਾਤ ਲੋਕ ਵਿੱਚ ਇਹ ਸਰੀਰ ਵਿਚੱਰ ਰਿਹਾ ਹੈ। ਕਰਮ ਇੰਦਰੀਆਂ ਵੀ ਉਤਨੀ ਦੇਰ ਤਕ ਕੁਝ ਕੀਮਤ ਰਖਦੀਆਂ ਹਨ ਜਦ ਤਕ ਉਹ ਜੋਤ ਇਸ ਸਰੀਰ ਵਿੱਚ ਹੈ ।

"ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥
ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥"

ਤੇਰਾ ਫੋਕਸ ਸੰਸਾਰ ਤੋਂ ਪਿਛਾ ਹੱਟਣਾ ਸ਼ੁਰੂ ਹੋ ਜਾਏਗਾ ਅਤੇ ਕਰਤਾਰ ਦੇ ਨੇੜੇ ਚੱਲਣਾ ਸ਼ੁਰੂ ਹੋ ਜਾਏਗਾ। ਤੂੰ ਅਸਲੀ ਮਾਂ-ਬਾਪ ਦੇ ਨੇੜੇ ਚਲਾ ਜਾਏਗਾ। ਇਥੇ ਇਕ ਖਿਆਲ ਕਰਿਉ ਕਿ ਇਹ ਵਿਚਾਰ ਵੀ ਹੰਕਾਰ ਪੈਦਾ ਕਰ ਸਕਦਾ ਹੈ। ਗੁਰਬਾਣੀ ਸਾਨੂੰ ਪੈਰ-ਪੈਰ ਦੇ ਉੱਤੇ ਫਿਸਲਣ ਤੋਂ ਬਚਾਉਂਦੀ ਹੈ। ਜੇ ਇਤਨਾ ਭੇਦ ਸਮਝ ਵਿੱਚ ਆ ਗਿਆ ਤਾਂ ਜੀਵ ਝੱਟ ਗਿਆਨੀ ਬਣਕੇ ਬੈਠ ਜਾਏਗਾ ਭਾਵ ਕਿ ਹੰਕਾਰ ਪਿਛਲੇ ਪਾਸਿਉਂ ਦੀ ਆ ਗਿਆ। ਸੋ ਜਿਸ ਦਿਨ ਇਹ ਗਲ ਸਮਝ ਵਿੱਚ ਆਈ ਉਸ ਦਿਨ ਇਹ ਧਿਆਨ ਵਿੱਚ ਰਖਣ ਦੀ ਲੋੜ ਹੈ:

"ਗੁਰ ਪਰਸਾਦੀ ਬੁਝਿਆ"

ਇਹ ਇਕ ਬੁਝਾਰਤ ਹੈ। ਬੁਝਾਰਤ ਬੁੱਝ ਲੈਣ ਦਾ ਮੱਤਲਬ ਇਹ ਨਹੀਂ ਕਿ ਤੂੰ ਬਹੁਤ ਵੱਡਾ ਅਕਲਮੰਦ ਹੋ ਗਿਆ ਹੈਂ। ਇਸਦਾ ਸਿਰਫ਼ ਇਤਨਾ ਮੱਤਲਬ ਹੈ ਕਿ ਉਹਦੀ ਕ੍ਰਿਪਾ ਦਾ ਪ੍ਰਸਾਦਿ ਤੇਰੇ ਕੋਲ ਆ ਗਿਆ ਹੈ। ਅਤੇ ਜਦੋਂ ਉਹ ਬੁਝਾਰਤ ਬੁੱਝੀ ਜਾਏ ਤਾਂ ਕਰਮ ਇੰਦਰੀਆਂ ਦੀ ਚਾਲ ਦਾ ਪਤਾ ਲਗ ਜਾਂਦਾ ਹੈ ਕਿ ਇਹ ਤਾਂ ਬਾਹਰ ਭੱਜਣ ਲਈ ਹੀ ਤੱੜਪਦੀਆਂ ਹਨ। ਇਸਦੇ ਦਿਖਾਈ ਦਿੰਦਿਆਂ ਹੀ ਸਾਰੀ ਖੇਡ ਦਾ ਭੇਦ ਖੁੱਲ ਜਾਂਦਾ ਹੈ। ਜਦੋਂ ਪਹਿਲੀ ਵਾਰ ਅੰਦਰ ਨੂੰ ਝਾਤੀ ਮਾਰੀਏ ਤਾਂ ਇਸ ਸਚਾਈ ਤੋਂ ਅੱਖ ਬੰਦ ਨਹੀਂ ਕੀਤੀ ਜਾ ਸਕਦੀ ਕਿ ਕਰਮ ਇੰਦਰੀਆਂ ਦਾ ਭੋਗ ਅੰਤਰਆਤਮੇ ਵਿੱਚ ਸਿਵਾਏ ਹੰਦੇਰਾ ਪੈਦਾ ਕਰਨ ਤੋਂ ਹੋਰ ਕਿਸੇ ਕੰਮ ਨਹੀਂ ਹੈ। ਆਪਣੇ ਆਪ ਨੂੰ ਯਕੀਨ ਹੀ ਨਹੀਂ ਆਉਂਦਾ ਕਿ ਮੇਰੇ ਅੰਦਰ ਏਹੋ ਜਿਹਾ ਕੂੜਾ-ਕਰਕਟ ਬੈਠਾ ਹੋਇਆ ਹੈ ਹਾਲਾਂ ਕਿ ਮੈਂ ਤੇ ਬੜਾ ਗੁਰਮੁੱਖ ਬਣ ਕੇ ਬੈਠਾ ਹੋਇਆਂ ਸਾਂ ।

"ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ" (ਪੰਨਾ ੪੭੩)

ਅੱਜ ਤੱਕ ਧਰਤੀ ਤੇ ਐਸਾ ਜੀਵ ਪੈਦਾ ਹੀ ਨਹੀਂ ਹੋਇਆ ਜਿਹੜਾ ਇਹ ਕਹੇ ਕਿ ਮੇਰੇ ਵਿੱਚ ਕੋਈ ਮਾੜੀ ਅਦਤ ਹੈ। ਦੂਜੇ ਸਾਰਿਆਂ ਵਿੱਚ ਵਿੱਚ ਮਾੜੀ ਆਦਤ ਹੋ ਸਕਦੀ ਹੈ ਪਰ ਮੇਰੇ ਵਿੱਚ ਕੋਈ ਗਲ ਮਾੜੀ ਨਹੀਂ ਪਰ ਜਦੋਂ ਅੰਦਰ ਦੀ ਯਾਤਰਾ ਸ਼ੁਰੂ ਹੁੰਦੀ ਹੈ ਤਾਂ ਉਹਦੀ ਸਭ ਤੋਂ ਪਹਿਲੀ ਨਿਸ਼ਾਨੀ ਇਹ ਹੈ ਕਿ ਆਪਣੇ ਅੰਦਰ ਜੋ ਸਾਹਮਣੇ ਨਜ਼ਰ ਆਉਂਦਾ ਹੈ ਉਹ ਬਹੁਤ ਡਰਾਉਣਾ ਲੱਗਦਾ ਹੈ। ਇਸੇ ਕਰਕੇ:

"ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ" (ਪੰਨਾ ੧੩੬੪)

ਹੈ ਜੇ ਕੋਈ ਐਸਾ ਕਹਿਣ ਵਾਲਾ? ਅਸੀਂ ਤਾਂ ਉਲਟਾ ਕਹਿੰਦੇ ਹਾਂ ਕਿ ਸਾਰੇ ਮਾੜੇ ਹਨ ਪਰ ਅਸੀਂ ਚੰਗੇ ਹਾਂ। ਅਸੀਂ ਤਾਂ ਕਬੀਰ ਜੀ ਵਰਗੀਆਂ ਰੂਹਾਂ ਜੈਸਾ ਬਣਨਾ ਤਾਂ ਕਿਧਰੇ ਰਿਹਾ, ਉਹਨਾਂ ਦੀ ਮਿਤ੍ਰਤਾ ਦੇ ਕਾਬਿਲ ਭੀ ਨਹੀਂ ਰਹਿ ਗਏ। ਪਰ ਜਦੋਂ ਅੰਦਰ ਦੀ ਯਾਤਰਾ ਸ਼ੁਰੂ ਹੋਏਗੀ:

"ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥
ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ"

ਫਿਰ ਆਪਣੇ ਆਪ ਨੂੰ ਪਤਾ ਲੱਗ ਜਾਂਦਾ ਹੈ ਕਿ ਅੰਦਰ ਕੀ ਪਿਆ ਹੋਇਆ ਹੈ। ਇਹ ਸਾਰੀ ਖੇਡ ਸਾਫ ਦਿਸਣ ਲਗ ਪੈਂਦੀ ਹੈ। ਹੁਣ ਜਦੋਂ ਇਹ ਪਤਾ ਲੱਗ ਗਿਆ ਕਿ ਅੰਦਰ ਕੀ ਹੈ ਤਾਂ ਫਿਰ ਉਹਨੂੰ ਗੁਰੂ ਦਾ ਪ੍ਰਸਾਦਿ ਸਮਝਣਾ ਹੈ। ਜੇਕਰ ਇਹ ਪ੍ਰਸਾਦਿ ਸਮਝ ਲਿਆ ਤਾਂ ਫਿਰ ਤੇਰੀ ਯਾਤਰਾ ਅੰਦਰ ਨੂੰ ਚੱਲ ਪਏਗੀ। ਤੈਨੂੰ ਵੀ ਸਮਝ ਆਉਣੀ ਸ਼ੁਰੂ ਹੋ ਜਾਏਗੀ ਕਿ ਮੈਂ ਆਪਣੇ ਅੰਦਰੋਂ ਇਹ ਕੂੜਾ ਕਰਕੱਟ ਬਾਹਰ ਕੱਢਣਾ ਹੈ ਕਿਉਂਕਿ ਮੈਂ ਉਹਦੇ ਨੇੜੇ ਪਹੁੰਚਣਾ ਚਾਹੁੰਦਾ ਹਾਂ। ਜੇ ਉਹ ਕੂੜਾ ਕਰਕਟ ਨਹੀਂ ਬਾਹਰ ਕੱਢਣਾ, ਜੇ ਉਹਦੇ ਨੇੜੇ ਪਹੁੰਚਣ ਦਾ ਚਾਉ ਨਹੀਂ ਪੈਦਾ ਹੋਇਆ ਤਾਂ ਫਿਰ ਤੂੰ ਅੱਖ ਬੰਦ ਕਰਕੇ ਕਹੇਂਗਾ ਕਿ ਨਹੀਂ, ਨਹੀਂ, ਨਹੀਂ, ਇਹ ਐਵੇਂ ਸੁਪਨਾ ਹੀ ਸੀ ਅਤੇ ਫਿਰ ਸੰਸਾਰ ਨਾਲ ਜੁੜ ਜਾਏਂਗਾ। ਜੇ ਸੰਸਾਰ ਨਾਲ ਨਹੀਂ ਜੁੜਿਆ ਤਾਂ ਫਿਰ ਇਹ ਯਾਤਰਾ ਸ਼ੁਰੂ ਹੋ ਜਾਏਗੀ। ਅਗਲੇ ਅੰਕ ਵਿੱਚ ਇਸੇ ਦਾ ਹੀ ਜ਼ਿਕਰ ਹੈ:

ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥ ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥ ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ ॥ ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ ॥ ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥ ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥੩੪॥

ਹੇ ਜੀਵ ਇਸਤਰੀ, ਹੇ ਕਾਂਇਆ ਅਗਰ ਉਹ ਸਨੇਹਾ ਹਿਰਦੇ ਵਿੱਚ ਵਸ ਗਿਆ ਹੈ ਕਿ ਮੈਂ ਤੇ ਕੁਝ ਕਰਨ ਵਾਲਾ ਹੈ ਹੀ ਨਹੀਂ; ਇਹ ਤੇ ਸਾਰਾ ਕੁਝ ਉਹ ਜੋਤ ਕਰਦੀ ਫਿਰਦੀ ਹੈ। ਤਾਂ ਫਿਰ ਮੈਂ ਕਿਉਂ ਹਰ ਚੀਜ਼ ਨਾਲ "ਮੈਂ" ਲਗਾ ਕੇ ਬੈਠਾ ਹੋਇਆ ਹਾਂ। ਜੇ ਸਾਰਾ ਕੁਝ ਉਹੀ ਕਰਨ ਵਾਲਾ ਹੈ ਤਾਂ ਫਿਰ ਉਸਦੀ ਰਜ਼ਾ ਵਿੱਚ ਆ ਜਾ। ਉਸ ਦੇ ਨਾਮ ਨੂੰ ਜੱਪਣ ਲੱਗ ਪਉ, ਉਸ ਦੀ ਭਗਤੀ ਕਰਨ ਲੱਗ ਪਉ। ਜਿਸ ਦਿਨ ਉਸਦੀ ਭਗਤੀ ਵਿੱਚ ਜੁੜ ਗਿਆ ਤਾਂ ਸਮਝ ਲੈ ਕਿ ਹੁਣ ਖ਼ੁਸ਼ੀਆਂ ਦੇ ਦਿਨ ਆਉਣ ਹੀ ਵਾਲੇ ਹਨ। ਧਿਆਨ ਰੱਖਣਾ ਜਦੋਂ ਵੀ ਗੁਰਬਾਣੀ ਸੁੱਖ ਦੀ ਗਲ ਕਰਦੀ ਹੈ ਤਾਂ ਜਨਮ ਮਰਨ ਦੇ ਚੱਕਰ ਚੋਂ ਬਾਹਰ ਨਿਕਲਣ ਨੂੰ ਸੁੱਖ ਕਹਿੰਦੀ ਹੈ ਅਤੇ ਜਦੋਂ ਵੀ ਦੁੱਖ ਦੀ ਗਲ ਕਰਦੀ ਹੈ ਤਾਂ ਦੁਬਾਰਾ ਗਰਭ ਵਿੱਚ ਆਉਣ ਦੇ ਦੁੱਖ ਦੀ ਗਲ ਕਰਦੀ ਹੈ। ਗੁਰਬਾਣੀ ਦੇ ਵਿੱਚ ਸੁੱਖ ਤੇ ਦੁੱਖ ਹੋਰ ਕੋਈ ਮੰਨਿਆਂ ਹੀ ਨਹੀਂ ਗਿਆ। ਗੁਰਬਾਣੀ ਪ੍ਰਮਾਤਮਾ ਤੋਂ ਜੀਵਆਤਮਾ ਦਾ ਵਿਛੜਨਾ ਹੀ ਸਾਰਿਆਂ ਤੋਂ ਵੱਡਾ ਦੁੱਖ ਮੰਨਦੀ ਹੈ। ਗੁਰਬਾਣੀ ਨੇ ਦੁੱਖਾਂ ਦੀ ਇਕ ਲਿਸਟ ਬਣਾਈ ਹੈ ਜਿਸ ਵਿੱਚ ਇਸ ਧਰਤੀ ਉੱਤੇ ਸਾਰਿਆਂ ਤੋਂ ਕਿਹੜਾ ਵੱਡਾ ਦੁੱਖ ਹੈ, ਉਸ ਵਲ ਇਸ਼ਾਰਾ ਕੀਤਾ ਹੈ:

ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤਵਾਰ ਜਮਦੂਤ ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥ ਵੈਦ ਨ ਭੋਲੇ ਦਾਰੂ ਲਾਇ ॥ (ਪੰਨਾ ੧੨੫੬)

ਸਾਰਿਆਂ ਤੋਂ ਵੱਡਾ ਦੁੱਖ ਜੀਵ ਆਤਮਾ ਦਾ ਪਰਮਾਤਮਾ ਨਾਲੋਂ ਵਿਛੱੜ ਕੇ ਮਾਤ ਲੋਕ ਵਿੱਚ ਆਉਣਾ ਹੈ। ਦੂਸਰਾ ਦੁੱਖ ਹੈ ਭੁੱਖ ਦਾ। ਭੁੱਖ ਤੋਂ ਡਰਦਾ ਹੋਇਆ ਇਨਸਾਨ ਮੌਤ ਪ੍ਰਵਾਨ ਕਰ ਲੈਂਦਾ ਹੈ, ਖੁਦਕਸ਼ੀ ਕਰ ਲੈਂਦਾ ਹੈ। ਪਰ ਭੁੱਖ ਜਿਹੜੀ ਹੈ ਉਹ ਅੱਠ ਘੜੀਆਂ ਲਈ ਮਿੱਟ ਜਾਂਦੀ ਹੈ। ਇਸ ਕਰਕੇ ਵਿਛੋੜੇ ਨਾਲੋਂ ਨੀਵੇ ਦਰਜੇ ਉਤੇ ਹੈ। ਵਿਛੋੜਾ ਇਨਸਾਨ ਨੂੰ ਇੱਕ-ਇੱਕ ਸੈਕਿੰਡ ਤੰਗ ਕਰਦਾ ਰਹਿੰਦਾ ਹੈ। ਪਰ ਮੌਤ ਦੇ ਦੁੱਖ ਨੂੰ ਗੁਰਬਾਣੀ ਬਹੁਤ ਮਹਤੱਤਾ ਨਹੀਂ ਦੇਂਦੀ ਇਸ ਕਰਕੇ ਉਹ ਤੀਸਰੇ ਨੰਬਰ ਤੇ ਹੈ। ਸੋ ਜੀਵ ਆਤਮਾ ਦਾ ਪਰਮਾਤਮਾ ਨਾਲੋਂ ਵਿਛੜਨਾ ਸਭ ਤੋਂ ਵੱਡਾ ਦੁੱਖ ਮੰਨਿਆਂ ਹੈ। ਗੁਰਬਾਣੀ ਨੇ ਕਿਹਾ ਕਿ ਜਦੋਂ ਤੂੰ ਇਸ ਪਾਸੇ ਚੱਲ ਪਏਂਗਾ ਤਾਂ ਅੰਦਰ ਚਾਉ ਪੈਦਾ ਹੋਏਗਾ ਕਿਉਂਕਿ ਉਹ ਵਿਛੋੜਾ ਖ਼ਤਮ ਹੋਣ ਵਾਲਾ ਹੈ। ਉਸ ਵਿਛੋੜੇ ਦੇ ਖਤਮ ਹੋਣ ਦੀਆਂ ਨਿਸ਼ਾਨੀਆਂ ਸਾਹਮਣੇ ਆ ਜਾਣਗੀਆਂ। ਅੰਦਰੋਂ ਰੋਸ਼ਨੀ ਆਉਣੀ ਸ਼ੁਰੂ ਹੋ ਜਾਏਗੀ, ਮਨ ਨੂੰ ਧੀਰਜ ਆ ਜਾਏਗਾ ਕਿ ਮੈਂ ਪਤੀ ਪ੍ਰਮੇਸ਼ਰ ਦੇ ਕੋਲ ਜਾਣ ਦੇ ਕਾਬਲ ਬਣ ਰਹੀ ਹਾਂ। ਅਤੇ ਚਿਹਰੇ ਤੇ ਖਾਸ ਖ਼ੁਸ਼ੀ ਆਉਣੀ ਸ਼ੁਰੂ ਹੁੰਦੀ ਹੈ। ਇਸੇ ਕਰਕੇ ਗੁਰਬਾਣੀ ਨੇ ਇਸ਼ਾਰਾ ਕੀਤਾ ਸੀ:

"ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥" (ਪੰਨਾ ੩੯੬)

ਜਿਸਦੇ ਵੀ ਚਿਹਰੇ ਦੇ ਉੱਤੇ ਪ੍ਰਮਾਤਮਾ ਦੀ ਰੋਸ਼ਨੀ ਆਏਗੀ, ਉਹ ਛੁਪਾ ਕੇ ਰੱਖ ਸਕਦਾ ਹੀ ਨਹੀਂ। ਇਹ ਕਿਸੇ ਬੱਚੇ ਦੇ ਜਨਮ ਤੇ ਗਲ ਨਹੀਂ ਕਹੀ ਗਈ ਸੀ। ਇਹ ਕਹਾਣੀ ਸਾਡੀ ਮਨ ਮੱਤ ਵਿਚੋਂ ਪੈਦਾ ਹੋਈ ਹੈ। ਇਸ਼ਾਰਾ ਕਰਦੇ ਹਨ ਕਿ ਇਹ ਚੀਜ਼ ਛੁਪਾ ਕੇ ਨਹੀਂ ਰੱਖੀ ਜਾ ਸਕਦੀ। ਜੇਕਰ ਚਿਹਰੇ ਉਤੇ ਅੰਦਰ ਬੈਠੀ ਹੋਈ ਖ਼ੁਸ਼ੀ ਨਜ਼ਰ ਆਉਂਦੀ ਹੈ, ਗਮੀ ਨਜ਼ਰ ਆਉਂਦੀ ਹੈ, ਗੁੱਸਾ ਨਜ਼ਰ ਆਉਂਦਾ ਹੈ ਤਾਂ ਜੇ ਕਿਤੇ ਗੁਰੂ ਹਿਰਦੇ ਵਿੱਚ ਬੈਠ ਜਾਏਗਾ ਤਾਂ ਕੀ ਉਹ ਬਾਹਰੋਂ ਨਜ਼ਰ ਨਹੀਂ ਆਏਗਾ? ਜਦ ਵੀ ਅੰਦਰ ਬਦਲੇਗਾ ਤਾਂ ਉਸਦੀ ਝੱਲਕ ਬਾਹਰ ਜਰੂਰ ਦਿਸੇਗੀ। ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਜਦੋਂ ਤੇਰੀ ਇਹ ਅੰਦਰ ਨੂੰ ਨਿਗਾਹ ਮੁੜੀ ਅਤੇ ਤੂੰ ਬਦਲਿਆ ਤਾਂ:

"ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਨਿਆ"

ਹੁਣ ਇਹ ਸਰੀਰ ਹੀ ਗੁਰਦੁਆਰਾ ਬਣ ਗਿਆ। ਹੁਣ ਦਸਮ ਦੁਆਰ ਖੁੱਲਣ ਦੀਆਂ ਨਿਸ਼ਾਨੀਆਂ ਨਜ਼ਰ ਆ ਰਹੀਆਂ ਹਨ। ਨੌਂ ਦਰਵਾਜ਼ੇ ਬੰਦ ਹੋ ਰਹੇ ਹਨ:

"ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥
ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹੱਦ ਬਾਜੇ" (ਪੰਨਾ ੬੫੬)

ਜਦ ਗੁਰੂ ਨੇ ਦੱਸ ਦਿੱਤਾ ਕਿ ਇਨ੍ਹਾਂ ਨੌ ਮੋਰੀਆਂ ਰਾਹੀਂ ਕਰਮ ਇੰਦਰੀਆਂ ਸ਼ਕਤੀ ਨੂੰ ਬਾਹਰ ਲੈ ਜਾ ਰਹੀਆਂ ਹਨ, ਇਨ੍ਹਾਂ ਨੂੰ ਬੰਦ ਕਰ। ਕਬੀਰ ਜੀ ਨੇ ਕਿਹਾ ਮੈਨੂੰ ਜਦੋਂ ਇਹ ਗਲ ਸਮਝ ਆਈ ਤਾਂ ਮੈਂ ਨੌਂ ਦੇ ਨੌਂ ਦਰਵਾਜ਼ੇ ਬੰਦ ਕਰ ਦਿੱਤੇ। ਇਸ ਨਾਲ ਅੱਖਾਂ ਦੀ ਵਾਸਨਾ ਖ਼ਤਮ ਹੋ ਗਈ, ਜੀਭਾ ਦਾ ਸਵਾਦ ਖ਼ਤਮ ਹੋ ਗਿਆ, ਕੰਨਾਂ ਦਾ ਰੋਣਾ-ਧੋਣਾ ਖ਼ਤਮ ਹੋ ਗਿਆ, ਚਮੜੀ ਦਾ ਛੂਹਣਾ ਖ਼ਤਮ ਹੋ ਗਿਆ, ਨਾਸਕਾਂ ਦੀਆਂ ਖੁਸ਼ਬੋਆਂ ਬੰਦ ਹੋ ਗਈਆਂ ਤਾਂ ਫਿਰ:

"ਬਾਜੀਅਲੇ ਅਨਹੱਦ ਬਾਜੇ" ਦਸਮ ਦੁਆਰ ਖੁੱਲ ਗਿਆ, ਉਸਦਾ ਅਨਹੱਦ ਨਾਦ ਸੁਣਾਈ ਦੇ ਗਿਆ। ਗੁਰਦੇਵ ਫ਼ਰਮਾ ਰਹੇ ਹਨ ਕਿ ਜਿਸ ਦਿਨ ਤੂੰ ਇਹ ਭੁਲੇਖਾ ਛੱਡ ਦਏਂਗਾ ਕਿ ਤੂੰ ਕਰਤਾ ਹੈਂ ਤਾਂ ਉਸੇ ਦਿਨ ਬਜਾਏ ਬਾਹਰ ਦੀ ਯਾਤਰਾ ਦੇ ਅੰਦਰ ਦੀ ਸ਼ੁਰੂ ਹੋ ਜਾਏਗੀ, ਅਤੇ ਫਿਰ:

"ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ"

"ਹਰਿ ਗਾਉ ਮੰਗਲੁ ਨਿਤ ਸਖੀਏ" ਭਾਵ ਹੁਣ ਸ਼ਬਦ ਦੇ ਜਾਪ ਵਿੱਚ ਨਿੱਤਾਪ੍ਰਤੀ ਲੱਗਾ ਰਹੇਂਗਾ। ਇਸੇ ਨੂੰ ਹੀ ਇੰਝ ਵੀ ਕਿਹਾ ਹੈ:

"ਬਹਦਿਆ ਉਠਦਿਆ ਹਰਿ ਨਾਮੁ ਧਿਆਵੈ" (ਪੰਨਾ ੩●੫)

ਪਰ ਅਸਾਂ ਕੀ ਕੀਤਾ? ਆਉ ਸਾਰੇ ਬੈਠ ਕੇ ਕੀਰਤਨ ਕਰੀਏ ਕਿਉਂਕਿ ਮਹਾਰਾਜ ਨੇ ਬਾਣੀ ਵਿੱਚ ਲਿਖਿਆ ਹੈ:

"ਕਲਜੁਗ ਮਹਿ ਕੀਰਤਨੁ ਪਰਧਾਨਾ" (ਪੰਨਾ ੧●੭੫)

ਵਾਜੇ ਤੱਬਲੇ ਲਿਆਉ ਤਾਂ ਕਿ ਕੀਰਤਨ ਕਰੀਏ। ਉਹ ਮੇਰੇ ਭੋਲੇ ਗੁਰਸਿਖ ਵੀਰੋ, ਅਗਲੀ ਲਾਈਨ ਪੜ੍ਹ ਤੇ ਲਉ ਕਿ ਗੁਰਬਾਣੀ ਨੇ ਕੀਰਤਨ ਕਿਹਾ ਕਿਸਨੂੰ ਹੈ।

"ਗੁਰਮੁਖਿ ਜਪੀਐ ਲਾਇ ਧਿਆਨਾ" (ਪੰਨਾ ੧●੭੫)

ਉਨ੍ਹੀਂ ਦੇਰ ਤੱਕ ਜੱਪਦੇ ਰਹਿਣਾ ਜਿੰਨਾਂ ਚਿਰ ਧਿਆਨ ਦੀ ਅਵਸਥਾ ਵਿੱਚ ਨਾ ਚਲਾ ਜਾਵੇ, ਉਸਨੂੰ ਕੀਰਤਨ ਕਿਹਾ ਗਇਆ ਹੈ, ਗਾਣ ਵਜਾਣ ਨੂੰ ਨਹੀਂ। ਗਾਣਾ ਵਜਾਣਾ ਤਾਂ ਕੰਨ ਰਸ ਹੈ, ਇਸ ਨਾਲ ਤਾਂ ਧਿਆਨ ਦੀ ਅਵਸਥਾ ਤਕ ਜਾਣਾ ਨਮੁਮਕਿਨ ਹੈ। ਕੀਰਤਨ ਤੋਂ ਭਾਵ ਹੈ (ਕੀਰਤ+ਤਨ) ਤਨ ਦੀ ਉਹ ਕਿਰਤ ਜਿਹੜੀ ਸਿਧਾ ਪ੍ਰਭੂ ਨਾਲ ਜੋੜ ਦੇਵੇ। ਇਸੇ ਕਰਕੇ ਹੀ ਸ਼ਬਦ ਦਾ ਜਾਪ ਕਲਜੁਗ ਵਿੱਚ ਮਹੱਤਵ ਪੂਰਨ ਹੈ। ਜਿਸ ਦਿਨ ਇਸ ਪਾਸੇ ਵੱਲ ਤੂੰ ਚੱਲਿਉ ਉਸ ਦਿਨ:

"ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ"

ਹੁਣ ਸਹੀ ਰੂਪ ਵਿੱਚ ਗੁਰਦੁਆਰੇ ਆਉਣਾ, ਗੁਰਮੁਖ ਸਖੀਆਂ ਵਿੱਚ ਬੈਠਣਾ, ਅਤੇ ਸਤਿ ਸੰਗਤ ਕਰਨ ਦਾ ਕੁਝ ਪਤਾ ਲੱਗੇਗਾ ਕਿ ਅਸਲੀ ਸਤਿ ਸੰਗਤ ਕਿਹਨੂੰ ਕਹਿੰਦੇ ਹਨ। ਇਹ ਹੈ ਪੂਰਨ ਗੁਰੂ ਦੀ ਦਿੱਤੀ ਹੋਈ ਸਿਖਿਆ ਦੀ ਨਿਸ਼ਾਨੀ:

“ਪੂਰੇ ਗੁਰ ਕੀ ਪੂਰੀ ਦੀਖਿਆ ॥ ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ ॥” (ਪੰਨਾ ੨੯੩)

ਪੂਰੇ ਗੁਰਦੇਵ ਨੇ ਇਹ ਨਹੀਂ ਕਿਹਾ ਕਿ ਇਹ ਕਿਰਿਆ ਕਰਮ ਨਿਭਾ ਜਾਂ ਇੱਥੇ ਜਾ ਕੇ ਇਤਨੇ ਡਾਲਰ ਦਾਨ ਕਰ ਬਲਕਿ ਇਹ ਕਿਹਾ ਕਿ ਉਸ ਪਰਮ ਸ਼ਕਤੀ ਨਾਲ ਜੁੱੜ ਜਾ, ਸਚੁ ਦੀ ਪਹਿਚਾਨ ਕਰਵਾਕੇ ਉਸ ਨਾਲ ਜੁੱੜਨ ਦਾ ਢੰਗ ਸਮਝਾ ਦਿਤਾ ਕਿ ਇਹ ਜਿਹੜੇ ਦੂਜੇ ਰਸਾਂ ਨਾਲ ਤੂੰ ਲੱਗਾ ਹੋਇਆ ਹੈਂ ਇਹ ਰਸ ਐਸੇ ਹਨ ਕਿ ਇਨ੍ਹਾਂ ਦੇ ਨਾਲ ਕਦੀ ਸੰਪੂਰਨ ਮਨ ਭਰ ਸਕਦਾ ਹੀ ਨਹੀਂ।

ਕਿਸੇ ਰਾਜ ਦਰਬਾਰ ਦੇ ਕੋਲੋਂ ਦੀ ਇਕ ਫਕੀਰ ਲੰਘ ਰਿਹਾ ਸੀ ਕਿ ਰਾਜੇ ਨੇ ਅਵਾਜ ਮਾਰੀ। “ਸਾਂਈ ਜੀ ਅੱਜ ਕੁਝ ਮਾਰਫਤ ਦੀ ਗਲ ਦੱਸਦੇ ਜਾਉ ਲਾਗੋ ਖਾਲੀ ਹੀ ਲੰਘ ਚੱਲੇ ਹੋ”। ਫਕੀਰ ਬੋਲਿਆ “ਰਾਜਨ ਮਾਰਫਤ ਦੀ ਗਲ ਸਿੱਖਣ ਦੇ ਲਈ ਕੁਝ ਦਕਸ਼ਣਾ ਨਹੀਂ ਦੇਣੀ ਹੁੰਦੀ?” ਰਾਜੇ ਨੇ ਸੋਚਿਆ ਕਿ ਇਹ ਬੜਾ ਅਜੀਬ ਸੰਤ ਮਿਲਿਆ ਹੈ, ਇਹ ਤੇ ਬੜਾ ਲਾਲਚੀ ਹੈ। ਚਲੋ, ਕੋਈ ਗੱਲ ਨਹੀ, ਹੁਣ ਅਵਾਜ਼ ਤੇ ਮਾਰ ਹੀ ਲਈ ਹੈ। ਰਾਜੇ ਨੇ ਇਕ ਸੇਵਕ ਨੂੰ ਆਵਾਜ਼ ਮਾਰੀ ਅਤੇ ਕਿਹਾ ਕਿ ਜਾ ਥਾਲੀ ਵਿੱਚ ਕੁਝ ਕੀਮਤੀ ਚੀਜ਼ਾਂ ਪਾ ਲਿਆ। ਸੇਵਕ ਥਾਲ ਭਰਕੇ ਲਿਆਇਆ, ਫਕੀਰ ਨੇ ਝੋਲੀ ਅੱਗੇ ਕਰ ਦਿੱਤੀ ਅਤੇ ਉਹਨੇ ਥਾਲੀ ਉਲਟਾ ਦਿਤੀ। ਫ਼ਕੀਰ ਨੇ ਝੋਲੀ ਝਾੜ ਦਿੱਤੀ ਤਾਂ ਦੇਖਿਆ ਗਿਆ ਕਿ ਉਹ ਖਾਲੀ ਦੀ ਖਾਲੀ ਹੀ ਸੀ। ਰਾਜਨ ਨੇ ਸੋਚਿਆ ਕਿ ਫਕੀਰ ਉਸਦੇ ਨਾਲ ਤਮਾਸ਼ਾ ਕਰ ਰਿਹਾ ਹੈ। ਰਾਜੇ ਨੇ ਸੇਵਕ ਨੂੰ ਹੋਰ ਲੈ ਕੇ ਆਉਣ ਲਈ ਕਿਹਾ। ਉਹ ਸੇਵਕ ਥਾਲੀਆਂ ਲਿਆ ਕੇ ਪਾਈ ਜਾਵੇ ਪਰ ਝੋਲੀ ਖਾਲੀ ਦੀ ਖਾਲੀ। ਰਾਜਾ ਥੋੜਾ ਜਿਹਾ ਖਿੱਝਕੇ ਕਹਿੰਦਾ “ਮਹਾਰਾਜ ਜਿਤਨਾ ਲੈਣਾ ਹੈ ਮੰਗਕੇ ਲੈ ਲਉ। ਤੁਸੀਂ ਇਹ ਕੀ ਤਮਾਸ਼ਾ ਬਣਾਇਆ ਹੋਇਆ ਹੈ? ਮੈਂ ਮੰਨ ਲਿਆ ਕਿ ਤੁਹਾਡੇ ਕੋਲ ਸ਼ਕਤੀ ਹੈ ।” ਫਕੀਰ ਨੇ ਜਵਾਬ ਦਿਤਾ “ਰਾਜਨ ਤੂੰ ਕਿਹੜੇ ਚੱਕਰਾਂ ਵਿੱਚ ਪਿਆ ਹੋਇਆਂ। ਤੂੰ ਕਿਹਾ ਸੀ ਕਿ ਮਾਰਫਤ ਦੀ ਗਲ ਦੱਸਦਾ ਜਾ। ਮੈਂ ਤੇ ਤੈਨੂੰ ਗਲ ਦੱਸ ਰਿਹਾ ਹਾਂ ਪਰ ਤੂੰ ਸਮਝਦਾ ਹੀ ਨਹੀ, ਤੂੰ ਸੁਣਦਾ ਹੀ ਨਹੀ। ਤੇਰਾ ਧਿਆਨ ਹੀ ਕਿਸੇ ਹੋਰ ਪਾਸੇ ਹੈ ।” ਰਾਜਾ ਹੈਰਾਨ ਹੋਇਆ ਅਤੇ ਪੁਛਣ ਲਗਾ ਕਿ ਇਹਦੇ ਵਿੱਚ ਕੀ ਮਾਰਫਤ ਦੀ ਗਲ ਹੈ। ਸੇਵਕ ਝੋਲੀ ਵਿੱਚ ਪੈਸੇ ਪਾਈ ਜਾ ਰਿਹਾ ਹੈ ਅਤੇ ਤੂੰ ਉਹ ਵਿੱਚੋਂ ਗਾਇਬ ਕਰੀ ਜਾ ਰਿਹਾ ਹੈਂ। ਫਕੀਰ ਬੋਲਿਆ “ਹੇ ਰਾਜਨ, ਇਹ ਮੇਰਾ ਥੈਲਾ ਨਹੀਂ ਹੈ। ਦਰਅਸਲ ਇਹ ਤੇਰਾ ਦਿਲ ਹੈ। ਆਪਣੇ ਅੰਦਰ ਝਾਤੀ ਮਾਰਕੇ ਦੇਖ। ਤੂੰ ਭਾਂਵੇਂ ਕਿੱਡਾ ਵੱਡਾ ਰਾਜਾ ਵੀ ਕਿਉਂ ਨਾ ਬਣ ਜਾਂਏ, ਤੂੰ ਕਦੀ ਇਹ ਨਹੀਂ ਕਿਹਾ ਕਿ ਬਸ, ਇਤਨਾ ਕਾਫੀ ਹੈ। ਹੋਰ ਚਾਰ ਪਿੰਡ ਮਿਲ ਜਾਣ, ਹੋਰ ੧● ਪਿੰਡ ਮਿਲ ਜਾਣ, ਉਹਦਾ ਰਾਜ ਵੀ ਮਿਲ ਜਾਏ, ਉਹਦਾ ਰਾਜ ਵੀ ਮਿਲ ਜਾਏ। ਮੈਂ ਤੈਨੂੰ ਇਹ ਦੱਸਣ ਦੀ ਕੋਸ਼ਿਸ਼ ਕਰ ਰਿਹਾ ਹਾਂ ਕਿ ਇਸ ਦਿਲ ਦਾ ਥੱਲਾ ਹੁੰਦਾ ਹੀ ਨਹੀਂ। ਜੋ ਇਸ ਵਿੱਚ ਪਾਈ ਜਾਉ ਉਹ ਗਾਇਬ ਹੋਈ ਜਾਂਦਾ ਹੈ, ਇਹ ਕਦੀ ਨਹੀਂ ਭਰਦਾ ।”

ਇਸ ਗਾਥਾ ਦੀ ਤਰਾਂ ਸਭ ਕਰਮ ਇੰਦਰੀਆਂ ਦਾ ਵੀ ਇਹੀ ਸੁਭਾਅ ਹੈ ਕਿ ਜੋ ਇਨ੍ਹਾਂ ਵਿੱਚ ਪਾਈ ਜਾਉਗੇ ਇਨ੍ਹਾਂ ਨੇ ਕਦੀ ਵੀ ਭਰਨਾ ਨਹੀਂ। ਚਾਹੇ ਉਹ ਜੀਭਾ ਹੈ, ਅੱਖਾਂ ਹਨ, ਕੰਨ ਹਨ, ਚਮੜੀ ਹੈ, ਇਹ ਕਦੇ ਨਹੀਂ ਕਹਿਣਗੇ ਕਿ ਹੋਰ ਨਹੀਂ ਚਾਹੀਦਾ। ਇਸ ਕਰਕੇ ਗਰਬਾਣੀ ਨੇ ਇਸ਼ਾਰਾ ਕੀਤਾ ਕਿ ਇਨ੍ਹਾ ਰਸਾਂ ਤੋਂ ਥੋੜਾ ਜਿਹਾ ਪਿਛਾਂਹ ਨੂੰ ਹੱਟ ਕੇ ਜ਼ਰਾ ਅੰਦਰ ਦੇ ਰਸ ਵੱਲ ਆ। ਤੇ ਫਿਰ ਕੀ ਹੋਏਗਾ?

“ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥੩੪॥”

ਇਥੇ ਕਰਮ ਇੰਦਰੀਆਂ ਦੇ ਰਸਾਂ ਦੀ ਗਲ ਹੋ ਰਹੀ ਹੈ। ਇਸ ਲਈ ਗੁਰਬਾਣੀ ਪ੍ਰੇਰਨਾ ਦੇ ਰਹੀ ਹੈ ਕਿ ਉਸ ਰਸ ਵੱਲ ਆ ਤਾਂ ਕਿ ਇਹ ਜਿਹੜੀ ਯਾਤਰਾ ਕਰਨ ਆਇਆਂ ਸਾਂ ਉਹ ਉਸ ਦੇ ਪ੍ਰਸਾਦਿ ਕਰਕੇ ਪੂਰੀ ਹੋ ਸਕੇ।

ਗੁਰਬਾਣੀ ਨੇ ਜੀਵਨ ਯਾਤਰਾ ਮਾਤ ਲੋਕ ਤੋ ਪਰਮ ਧਾਮ ਤੱਕ ਪਹੁੰਚਣ ਲਈ ਚਾਰ ਖੰਡਾਂ ਵਿੱਚ ਵੰਡੀ ਹੈ। ਜਪੁ ਬਾਣੀ ਵਿਚ ਇਹਨਾਂ ਖੰਡਾਂ ਦੀ ਵਿਚਾਰ ਖੁੱਲ ਕੇ ਕੀਤੀ ਗਈ ਹੈ। ਉਹ ਚਾਰ ਖੰਡ ਹਨ – ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਅਤੇ ਕਰਮ ਖੰਡ। ਕਈ ਵਿਦਵਾਨ ਸੱਚ ਖੰਡਿ ਨੂੰ ਵੀ ਖੰਡ ਸਮਝਦੇ ਹਨ। ਇਹ ਸਾਡਾ ਭੁਲੇਖਾ ਹੈ। ਸੱਚੁ ਨਾਮ ਦਾ ਕੋਈ ਖੰਡ ਨਹੀਂ ਹੋ ਸਕਦਾ ਕਿਉਂਕਿ ਪ੍ਰਮਾਤਮਾ ਤਾਂ ਸਰਬ-ਵਿਆਪੀ ਹੈ। ਜਪੁ ਬਾਣੀ ਨੂੰ ਧਿਆਨ ਨਾਲ ਪੜ੍ਹਨ ਵਾਲੇ ਇਹ ਜਾਣਦੇ ਹਨ ਕਿ ਉਥੇ ਖੰਡ ਦੇ ਅਖਰਾਂ ਦਾ ਜੋੜ (spelling) ਵੀ ਅਲੱਗ ਹੈ, ਉਥੇ 'ਖੰਡਿ' ਹੈ, ਖੰਡ ਨਹੀਂ ਹੈ, 'ਡੱਡੇ' ਨੂੰ ਸਿਹਾਰੀ ਪਾਈ ਹੋਈ ਹੈ। ਕਿਉਂ? ਇਹ ਖੰਡ ਨਹੀਂ ਹੈ, ਇਹ ਅਵਸਥਾ ਹੈ। "ਸਚ ਖੰਡਿ ਵਸੈ ਨਿਰੰਕਾਰੁ" ਨਿਰੰਕਾਰ ਕਿਸੇ ਵੀ ਇਕ ਜਗ੍ਹਾ ਦਾ ਵਾਸੀ ਨਹੀਂ ਹੈ ਇਸ ਕਰਕੇ ਉਸ ਨੂੰ ਖੰਡ ਨਹੀਂ ਕਿਹਾ ਗਿਆ। ਖੰਡ ਚਾਰ ਹੀ ਹਨ। ਜੀਵਨ ਯਾਤਰਾ ਦੇ ਚਾਰ ਪੜਾਵ ਹਨ (ਪਹਿਲਾ ਮਹਲਾ, ਜਪੁ), ਚਾਰ ਲਾਵਾਂ ਹਨ (ਚੌਥਾ ਮਹਲ, ਰਾਗ ਸੂਹੀ), ਇਸੇਤਰਾ ਪੰਜਵੇਂ ਮਹਿਲ (ਰਾਗ ਮਾਝ) ਦੇ ਚਾਰ ਹੀ ਚੌਪਦੇ (ਚਿਠੀਆਂ ਨਹੀਂ) ਹਨ। ਤਰ੍ਹਾਂ-ਤਰ੍ਹਾਂ ਦੇ ਤਰੀਕਿਆਂ ਨਾਲ ਇਸ਼ਾਰਾ ਕੀਤਾ ਗਿਆ ਹੈ ਕਿ ਜਦ ਇਨਸਾਨ ਦੀ ਅਧਿਆਤਮਿਕ ਯਾਤਰਾ ਸ਼ੁਰੂ ਹੁੰਦੀ ਹੈ ਤਾਂ ਉਸਨੂੰ ਚੌਥਾ ਖੰਡ (ਕਰਮ ਖੰਡ) ਜਿੱਥੇ ਜਾ ਕੇ ਪ੍ਰਵਾਨਗੀ ਹੁੰਦੀ ਹੈ "ਤਿਥੈ ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ ਸਚਾ ਮਨਿ ਸੋਇ ॥" ਉਹ ਉਸ ਦੀ ਕ੍ਰਿਪਾ ਦਾ ਖੰਡ ਹੈ। ਅਨੰਦ ਬਾਣੀ ਦੀ ਯਾਤਰਾ ਸਰਮ ਖੰਡ ਤੋਂ ਸ਼ੁਰੂ ਹੋਈ ਹੈ। ਔਰ ਇਥੋਂ ਕਰਮ ਖੰਡ ਤੱਕ ਜਾਣ ਦੇ ਕਿਹੜੇ ਪੜਾਵ ਹਨ, ਰਸਤੇ ਵਿੱਚ ਕੀ ਕਰਨਾ ਹੈ, ਰਸਤੇ ਵਿਚ ਕਿਹੜੀਆਂ ਔਖਿਆਈਆਂ ਆਉਂਦੀਆਂ ਹਨ, ਇਸ ਯਾਤਰਾ ਦੇ ਬਦਲੇ ਵਿੱਚ ਦੁਨੀਆਂ ਕੀ ਕਰਨ ਲੱਗ ਪਈ ਹੈ, ਇਹ ਚਾਲ੍ਹੀ ਪੱਦਿਆਂ ਦੇ ਵਿੱਚ ਗੁਰਬਾਣੀ ਨੇ ਸਾਡੇ ਨਾਲ ਸਾਂਝਾ ਕੀਤਾ ਹੈ। ਤੋਂ ਪਿਛਲੇ ਪਦੇ ਦੇ ਵਿੱਚ ਸਾਨੂੰ ਗੁਰਬਾਣੀ ਇਸ਼ਾਰਾ ਕਰ ਰਹੀ ਸੀ "ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ"। ਹੁਣ ਕਰਮ ਇੰਦਰੀਆਂ ਨੂੰ ਸੋਧਣ ਦੀ ਜਾਂ ਕਰਮ ਇੰਦਰੀਆਂ ਨੂੰ ਨੱਥਣ ਦੀ ਜੁਗਤੀ ਦਸੀ ਜਾ ਰਹੀ ਹੈ। ਸ਼ਾਇਦ ਤੁਸੀਂ ਜਾਣਦੇ ਹੋਵੋ ਕਿ ਜਿੰਨਾ ਨੂੰ ਯੋਗ ਮਤ ਨਾਥ ਜੀ ਕਹਿੰਦਾ ਸੀ ਉਹਦਾ ਮਤਲਬ ਇਹ ਹੁੰਦਾ ਸੀ ਕਿ ਇਸ ਨੇ ਕਰਮ ਇੰਦਰੀਆਂ ਨੂੰ ਨੱਥ ਲਿਆ ਹੈ ਭਾਵ ਨੱਥ ਪਾ ਲਈ ਹੈ ਅਤੇ ਕਰਮ ਇੰਦਰੀਆਂ ਇਹਦੇ ਕੰਟਰੋਲ ਵਿੱਚ ਹਨ। ਯੋਗੀ ਉਸ ਨੂੰ ਕਿਹਾ ਜਾਂਦਾ ਸੀ ਜਿਸ ਨੇ ਸਾਰਿਆਂ ਇਛਾਵਾਂ ਦਾ ਯੋਗ (ਇਕੱਠਾ) ਕਰ ਲਿਆ। ਗੁਰਬਾਣੀ ਇਥੇ ਇੱਕ-ਇੱਕ ਕਰਮ ਇੰਦਰੀ ਨੂੰ ਸੰਬੋਧਨ ਹੋ ਰਹੀ ਹੈ। ਸਾਰਿਆਂ ਤੋਂ ਪਹਿਲਾਂ ਜਿਹੜੀ ਕਰਮ ਇੰਦਰੀ ਲਈ ਉਹ ਸੀ ਜਿਹਬਾ। ਕਿਉਂ?

ਗੁਰਮੱਤ ਗੁਰਸਿੱਖ ਨੂੰ ਹੱਥ ਪੱਕੜਕੇ ਯਾਤਰਾ ਤੇ ਨਾਲ ਲੈ ਜਾਣ ਦੀ ਕੋਸ਼ਿਸ਼ ਕਰ ਰਹੀ ਹੈ। ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸਿਰਫ਼ ਇੱਕੋ ਇਕ ਮੱਕਸਦ ਹੈ ਕਿ ਜਗਿਆਸੂ ਨੂੰ ਮਾਤ ਲੋਕ ਦੇ ਵਿੱਚੋਂ ਉਠਾ ਕੇ ਪਰਮ ਧਾਮ ਤੱਕ ਕਿਸ ਤਰ੍ਹਾਂ ਪਹੁੰਚਾਇਆ ਜਾਏ। ਇਸੇ ਕਰਕੇ ਇਸ ਗਿਆਨ ਦੀ ਕੋਈ ਕੀਮਤ ਨਹੀਂ, ਇਸ ਦਾ ਕੋਈ ਮੁੱਲ ਨਹੀਂ ਕਿਉਂਕਿ ਇਸ ਯਾਤਰਾ ਦਾ ਮੁੱਲ ਪਾਇਆ ਹੀ ਨਹੀਂ ਜਾ ਸਕਦਾ। ਇਹ ਸਾਡੀ ਬਦਨਸੀਬੀ ਹੈ ਕਿ ਅਸੀਂ ਆਪਣੀਆਂ ਕਰਮ ਇੰਦਰੀਆਂ ਦੇ ਰਸਾਂ ਵਿਚ ਫਸੇ ਹੋਣ ਕਰਕੇ ਇਸ ਗਿਆਨ ਭੰਡਾਰ ਦਾ ਵੀ ਮੁੱਲ ਪਾਉਣ ਲੱਗ ਪਏ ਹਾਂ। ਅੱਜ ਜੀਸਸ ਦੇ ਚੇਲਿਆਂ ਨੇ ਆਪਣੇ ਗੁਰੂ ਦੀ ਗੱਲ ਹਰ ਹੋਟਲ ਦੇ ਕਮਰੇ ਵਿੱਚ ਰੱਖ ਦਿਤੀ ਹੈ ਤੇ ਅਤੇ ਉਥੇ ਲਿਖਿਆ ਹੁੰਦਾ ਹੈ ਕਿ ਇਹ ਬਾਈਬਲ ਬਿਲਕੁਲ ਬਿਨਾ ਕਿਸੀ ਕੀਮਤ ਹੈ ਅਤੇ ਤੁਹਾਡੇ ਘਰ ਲਿਜਾਣ ਲਈ ਰਖੀ ਗਈ ਹੈ। ਐਸੀ ਸੋਚਣੀ ਕਰਕੇ ਹੀ ਕ੍ਰਿਸ਼ਚੀਅਨ ਧਰਮ ਸਾਰੀ ਦੁਨੀਆਂ ਵਿਚ ਫੈਲ ਗਿਆ ਹੈ ਪਰ ਸਾਡੇ ਧਰਮ ਦਾ ਸੁਨੇਹਾਂ ਅਸੀਂ ਹਿੰਦੁਸਤਾਨੀ ਘਰਾਂ ਤੱਕ ਨਹੀਂ ਪਹੁੰਚਾ ਸਕੇ। ਇਹ ਸਾਡੀ ਬਦਨਸੀਬੀ ਵੀ ਹੈ ਅਤੇ ਤੰਗ ਦਿਲੀ ਦਾ ਸਬੂਤ ਵੀ ਹੈ। ਅਸੀਂ ਆਪਣੀ ਪੇਟ ਦੀ ਹੀ ਅੱਗ ਦੇ ਵਿੱਚੋਂ ਬਾਹਰ ਨਹੀਂ ਨਿਕਲ ਪਾਏ। ਸਾਨੂੰ ਤਾਂ ਇਤਨਾ ਵੀ ਦ੍ਰਿੜ ਵਿਸ਼ਵਾਸ ਨਹੀਂ ਹੈ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ੧੪੩● ਪੰਨੇ ਹੀ ਧੁਰ ਕੀ ਬਾਣੀ ਹੈ। ਅਸੀਂ ਕਈ ਤਰਾਂ ਦੇ ਵਾਦ-ਵਿਵਾਦ ਚਲਾਏ ਹੋਏ ਹਨ, ਕਦੀ ਸਾਨੂੰ ਭਗਤਾਂ ਦੇ ਸ਼ਬਦਾਂ ਉਤੇ ਸ਼ਕ ਹੋ ਜਾਂਦਾ ਹੈ ਅਤੇ ਕਦੀ ਭੱਟ ਬਾਣੀ ਤੇ। ਜਿਸ ਗੁਰਸਿੱਖ ਨੂੰ ਇਹ ਹੀ ਵਿਸ਼ਵਾਸ ਨਹੀਂ ਕਿ ਇਹ ੧੪੩● ਪੰਨਿਆਂ ਵਿਚ ਧੁਰੋਂ ਆਇਆ ਹੋਇਆ ਸੰਦੇਸ਼ ਹੈ, ਉਹ ਗੁਰਸਿੱਖ ਇਹਦੇ ਵਿੱਚੋਂ ਸੱਚਾਈ ਲੱਭ ਹੀ ਨਹੀਂ ਸਕਦਾ। ਉਹ ਵੰਡੀਆਂ ਪਾ ਦਏਗਾ ਕਿ ਇਹ ਗੱਲ ਤਾਂ ਠੀਕ ਲਗਦੀ ਹੈ ਪਰ ਉਹ ਦੂਜੀ ਨਹੀਂ, ਮਾਨੋਂ ਕਿ ਬਿਸਮਿੱਲਾ (ਪਹਿਲ) ਹੀ ਗੱਲਤ ਹੋ ਗਿਆ, ਫਉਂਡੇਸ਼ਨ ਹੀ ਗੱਲਤ ਰਖਿਆ ਗਿਆ। ਇਸ ਤੋਂ ਵਡੀ ਅਗਿਆਨਤਾ ਹੋਰ ਕੀ ਹੋ ਸਕਦੀ ਹੈ ਕਿ:

"ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥ ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ" (ਪੰਨਾ ੪੭੪)

"ਮੁੰਢਹੁ" ਭਾਵ ਪਹਿਲਾ ਕਦੱਮ ਹੀ "ਘੁਥਾ ਜਾਇ" ਗੱਲਤ ਹੋ ਗਿਆ। ਜਦੋਂ ਪਹਿਲਾਂ ਕਦਮ ਹੀ ਗੱਲਤ ਚੁੱਕਿਆ ਗਿਆ ਤਾਂ ਮੰਜ਼ਲ ਤੇ ਕਿਸ ਤਰ੍ਹਾਂ ਪਹੁੰਚੇਗਾ ? ਇਸੇ ਕਰਕੇ ਗੁਰਬਾਣੀ ਨੇ ਇਸ਼ਾਰਾ ਕੀਤਾ:

"ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥ ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ" (ਪੰਨਾ ੪੭੪)

ਐਸੇ ਅਨਜਾਨ ਦੀ ਤਾਂ ਸੰਗਤ ਵੀ ਕਿਸੇ ਫਾਇਦੇ ਦੀ ਨਹੀਂ ਹੋ ਸਕਦੀ ਕਿਉਂਕਿ ਉਸਨੇ ਤਾਂ ਹਰ ਸਮੇਂ ਆਪਣੀ ਮਨ ਦੀ ਮੱਤ ਹੀ ਵਰਤਣੀ ਹੈ। ਜਿਹੜਾ ਐਸਾ ਅਨਜਾਨਾ ਹੈ, ਨਾ-ਸਮਝ ਹੈ, ਅੱਕਲ ਦੀ ਗੱਲ ਨੂੰ ਪਕੜਦਾ ਹੀ ਨਹੀਂ ਉਹਦੇ ਕੋਲੋਂ ਜੇ ਕਦੀ ਸੁਤੇ ਸਿਧ ਇੱਕ ਅੱਧੀ ਗੱਲ ਠੀਕ ਵੀ ਹੋ ਜਾਂਦੀ ਹੈ ਤਾਂ ਉਹਨੇ ਦੂਜੀ ਵਾਰੀ ਫਿਰ ਪਹਿਲਾਂ ਜੈਸੀ ਗਲਤੀ ਕਰ ਲੈਣੀ ਹੈ:

"ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥ ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ" (ਪੰਨਾ ੪੭੪)

ਅਨੰਦ ਬਾਣੀ ਹੁਣ ਆਖਰੀ ਪੜਾਵ ਤੇ ਆ ਰਹੀ ਹੈ ਇਸ ਕਰਕੇ ਗੁਰਬਾਣੀ ਇੱਕ-ਇੱਕ ਕਰਮ ਇੰਦਰੀ ਨੂੰ ਸੰਬੋਧਨ ਹੋਕੇ ਸਮਝਾ ਰਹੀ ਹੈ। ਇਹ ਸਾਰੀ ਵਿਚਾਰ ਜ਼ੁਬਾਨ ਤੋਂ ਸ਼ੁਰੂ ਕੀਤੀ ਹੈ ਕਿਉਂਕਿ ਅਗਰ ਛੱਤੀ ਪ੍ਰਕਾਰ ਦੇ ਭੋਜਨ ਸਾਹਮਣੇ ਪਏ ਹੋਣ ਤਾਂ ਜਿਸ ਚੀਜ਼ ਨੂੰ ਅੱਖ ਨੇ ਖਾ ਲਿਆ ਉਸ ਚੀਜ਼ ਨੂੰ ਜਿਹਬਾ ਵੀ ਖਾ ਲਏਗੀ। ਜਿਹੜੀ ਚੀਜ਼ ਅੱਖ ਨਹੀਂ ਖਾਂਦੀ ਉਹਨੂੰ ਜਿਹਬਾ ਵੀ ਨਹੀਂ ਖਾਂਦੀ। ਅੱਖ ਨੂੰ ਵਸਤੂ ਚੰਗੀ ਨਜ਼ਰ ਆਈ ਤਾਂ ਉਸਦਾ ਸਵਾਦ ਵੀ ਲੈ ਲਿਆ। ਪਰ ਹੁਣ ਤਾਂ ਗੱਲ ਖ਼ਤਮ ਹੋ ਜਾਣੀ ਚਾਹੀਦੀ ਹੈ। ਪਰ ਗੱਲ ਖ਼ਤਮ ਹੁੰਦੀ ਨਹੀਂ। ਜੇਕਰ ਇਕੱਲਾ ਸਵਾਦ ਲੈਣਾ ਹੀ ਮੱਕਸਦ ਹੁੰਦਾ ਤਾਂ ਜਿਸ ਚੀਜ਼ ਦਾ ਸਵਾਦ ਆ ਗਿਆ ਹੈ ਉਹਦੇ ਨਾਲ ਤ੍ਰਿਪਤੀ ਹੋ ਜਾਂਦੀ, ਸੰਤੁਸ਼ਟ (Content) ਹੋ ਜਾਣਾ ਚਾਹੀਦਾ ਹੈ ਪਰ ਇਹ ਇਸ ਕਰਕੇ ਨਹੀ ਹੋ ਪਾਂਦਾ ਕਿਉਂਕਿ ਇਹ ਜੀਭਾ ਅੱਲਗ-ਅੱਲਗ ਰਸਾਂ ਦੇ ਨਾਲ ਰਚੀ ਬੈਠੀ ਹੈ।

"ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥ ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥" (ਪੰਨਾ ੧੫)

"ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ"

ਜੀਭਾ ਦੀ ਪਿਆਸ ਕਦੀ ਜਾਂਦੀ ਹੀ ਨਹੀਂ। ਸਾਰਿਆਂ ਤੋਂ ਪਹਿਲਾਂ ਗੁਰਬਾਣੀ ਨੇ ਜਿਹਬਾ ਬਾਰੇ ਇਸ ਕਰਕੇ ਇਸ਼ਾਰਾ ਕੀਤਾ ਹੈ ਕਿ ਇਨਸਾਨੀ ਸਰੀਰ ਦੀ ਇਹ ਕਰਮ ਇੰਦਰੀ ਬਾਕੀਆਂ ਕਰਮ ਇੰਦਰੀਆਂ ਨਾਲੋਂ ਵਿਲੱਖਣੀ ਹੈ। ਬਾਕੀ ਸਾਰੀਆਂ ਕਰਮ ਇੰਦਰੀਆਂ ਜਾਨਵਰਾਂ ਅਤੇ ਪੰਛੀਆਂ ਨਾਲ ਮਿਲਦੀਆਂ ਜੁਲਦੀਆਂ ਹਨ ਪਰ ਇਨਸਾਨ ਦੀ ਇਹ ਕਰਮ ਇੰਦਰੀ ਜਿਥੇ ਖਾਣਾ ਖਾਣ ਦੇ ਕੰਮ ਆਂਉਦੀ ਹੈ ਉਥੇ ਬੋਲਣ ਦੇ ਕੰਮ ਵੀ ਆਉਂਦੀ ਹੈ। ਭਾਵ ਕਿ ਇਸ ਨਾਲ ਜਾਪ ਕੀਤਾ ਜਾ ਸਕਦਾ ਹੈ। ਸੋ ਇਸ ਭਗਤੀ ਮਾਰਗ ਉਤੇ ਚੱਲਣ ਵਾਲਿਆਂ ਲਈ ਭਗਤ ਕਬੀਰ ਜੀ ਨੇ ਸਿੱਧਾ ਹੀ ਕਹਿ ਦਿੱਤਾ:

"ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥" (ਪੰਨਾ ੬੫੬)

ਪ੍ਰਚਲਤ ਸੰਪਰਦਾਂਵਾਂ ਨੇ ਇੰਨਾ ਤੁਕਾਂ ਦਾ ਭਾਵਅਰਥ ਬੜਾ ਅਨੋਖਾ ਕੱਢਿਆ ਹੈ ਕਿ ਜਿਹਨੂੰ ਭੁੱਖ ਲੱਗੀ ਹੋਈ ਹੈ, ਉਹ ਭਗਤੀ ਨਹੀਂ ਕਰ ਸਕਦਾ। ਇਥੇ ਇਹ ਬਿਲਕੁਲ ਹੀ ਨਹੀਂ ਕਿਹਾ ਜਾ ਰਿਹਾ ਬਲਕਿ ਇਹ ਕਿਹਾ ਜਾ ਰਿਹਾ ਹੈ ਕਿ ਜਿਹੜੇ ਇਸ ਜਿਹਬਾ ਦੇ ਸਵਾਦ ਤੋਂ ਅੱਗੇ ਨਹੀਂ ਨਿਕਲ ਸਕਦੇ, ਭਾਵ ਜਿਸਦਾ ਅਜੇ ਧਿਆਨ ਚੌਵੀਂ ਘੰਟੇ ਪੇਟ ਵਿੱਚ ਹੀ

ਰਹਿੰਦਾ ਹੈ, ਉਹਨੂੰ ਭਗਤੀ ਵਲ ਲਗਣਾ ਨਾਮੁਮਕਿਨ ਹੈ। ਪੰਜਾਬ ਦੀਆਂ ਬੀਬੀਆਂ ਦੇ ਲਈ ਸਾਰਾ ਦਿਨ ਰਸੋਈ ਕੋਲੋਂ ਛੁੱਟੀ ਨਹੀਂ ਮਿਲਦੀ। ਉਹ ਸਵੇਰੇ ਉਠਦੀਆਂ ਹਨ ਤਾਂ ਪਹਿਲਾਂ ਨਾਸ਼ਤਾ (breakfast) ਤਿਆਰ ਕਰਨ ਵਿਚ ਰੁਝ ਜਾਂਦੀਆਂ ਹਨ। ਅਜੇ ਉਹਨਾਂ ਨੇ ਉਹ ਭਾਂਡੇ ਮਾਂਜੇ ਵੀ ਨਹੀਂ ਹੁੰਦੇ ਤਾਂ ਦੁਪਹਿਰ ਦੀ ਰੋਟੀ (lunch) ਦੀ ਤਿਆਰੀ ਸ਼ੁਰੂ ਹੋ ਜਾਂਦੀ ਹੈ। ਅਜੇ ਲੰਚ (lunch) ਖ਼ਤਮ ਨਹੀਂ ਹੋਇਆ ਹੁੰਦਾ ਤੇ ਸ਼ਾਮ ਦੀ ਚਾਹ ਸ਼ੁਰੂ ਹੋ ਜਾਂਦੀ ਹੈ। ਅਜੇ ਸ਼ਾਮ ਦੀ ਚਾਹ ਖ਼ਤਮ ਨਹੀਂ ਹੋਈ ਹੁੰਦੀ ਤੇ ਰਾਤ ਦੇ ਖਾਣੇ (dinner) ਦੀ ਤਿਆਰੀ ਸ਼ੁਰੂ ਹੋ ਜਾਂਦੀ ਹੈ, ਅਤੇ ਅਜੇ ਦਨਿਨਏਰ ਖ਼ਤਮ ਨਹੀਂ ਹੁੰਦਾ ਤੇ ਸ਼ਾਮ ਨੂੰ ਸੌਣ ਤੋਂ ਪਹਿਲਾਂ ਗਰਮ ਦੁੱਧ ਨਾਲ ਕੁਝ ਮਿੱਠਾ (snacks) ਚੱਲ ਪੈਂਦਾ ਹੈ। ਸੋ ੧੪-੧੫ ਘੰਟਿਆਂ ਵਿਚ ਇਹ ਪੰਜ ਵਾਰੀ ਖਾਣਾ ਹੋ ਗਇਆ। ਇਹ ਸੋਚਣ ਵਾਲੀ ਗਲ ਹੈ ਕਿ ਸਾਡੇ ਜਿੰਨੇ ਉਤਸਵ ਹਨ ਉਹਨਾਂ ਉੱਤੇ ਅਸੀਂ ਤਰ੍ਹਾਂ-ਤਰ੍ਹਾਂ ਦੇ ਖਾਣੇ ਬਣਾਉਂਦੇ ਹਾਂ। ਸਾਡੇ ਲਈ ਮੇਲਾ ਜਾਂ ਗੁਰਪੁਰਬ ਕੇਵਲ ਮਿਠਾਈਆਂ ਖਾਣ ਦਾ ਇਕ ਬਹਾਨਾ ਹੈ। ਇਸੇਤਰਾਂ ਸਾਡੀ ਮਹਿਮਾਨ ਨਿਵਾਜ਼ੀ ਵੀ ਖਾਣੇ ਤੱਕ ਹੀ ਸੀਮਿਤ ਹੈ। ਜਦੋਂ ਸਾਡੇ ਕੋਲ ਕੋਈ ਆ ਕੇ ਬੈਠਦਾ ਹੈ ਤਾਂ ਅਸੀਂ ਕਦੀ ਉਹਨੂੰ ਇਹ ਨਹੀਂ ਪੁੱਛਿਆ ਕਿ ਕੋਈ ਗੁਰੂ ਸ਼ਬਦ ਬਾਰੇ ਗਲ ਸੁਣਾ ਜਾਂ ਆਓ ਇਕੱਠੇ ਬੈਠ ਕੇ ਭਗਤੀ ਕਰੀਏ। ਕੀ ਚਾਹ ਪਾਣੀ ਲਿਆਈਏ, ਕੀ ਖਾਓਗੇ, ਕੀ ਪੀਓਗੇ ਬਸ; ਸਾਡੀ ਇਹ ਹੀ ਪ੍ਰਾਹੁਣਾਚਾਰੀ ਹੈ। ਇਸਦਾ ਭਾਵਅਰਥ ਇਹ ਵੀ ਨਹੀਂ ਕੱਢ ਲੈਣਾ ਕਿ ਤੁਸੀਂ ਪ੍ਰਾਹੁਣਾਚਾਰੀ ਬੰਦ ਕਰ ਦਿਉ। ਬਲਕਿ ਗੁਰਬਾਣੀ ਇਹ ਕਹਿ ਰਹੀ ਹੈ ਕਿ ਜੇਕਰ ਚੋਵੀਂ ਘੰਟਿਆਂ ਦੇ ਵਿੱਚੋਂ ਕਰੀਬ ਸੋਲਾਂ ਘੰਟੇ ਦਾ ਜਾਗਣਾ ਹੈ ਤਾਂ ਸੋਲਾਂ ਘੰਟਿਆਂ ਨੂੰ ਤੂੰ ਪੰਜਾਂ ਹਿੱਸਿਆਂ ਵਿੱਚ ਵੰਡ ਕੇ ਤਿੰਨ-ਤਿੰਨ ਘੰਟੇ ਬਾਅਦ ਖਾਣਾ ਸ਼ੁਰੂ ਕਰ ਦਿੱਤਾ ਹੈ ਤਾਂ ਭਗਤੀ ਕਿਹੜੇ ਵੇਲੇ ਕਰੇਂਗਾ ? ਜਿਹੜੀ ਜਿਹਬਾ ਲਲਚਾ ਰਹੀ ਹੈ, ਉਸ ਜਿਹਬਾ ਤੋਂ ਜਿਹੜਾ ਅੱਗੇ ਨਿਕਲਦਾ ਹੈ ਉਹਦੇ ਬਾਰੇ ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਜਦੋਂ ਹਰੀ ਦੇ ਨਾਮ ਦਾ ਸਵਾਦ ਆਉਣਾ ਸ਼ੁਰੂ ਹੁੰਦਾ ਹੈ ਤਾਂ ਫੇਰ ਬਾਕੀ ਇਹ ਸਾਰੇ ਰੱਸ ਫਿੱਕੇ ਪੈ ਜਾਂਦੇ ਹਨ। ਫਿਰ ਸਰੀਰਕ ਰੱਸਾਂ ਦੀ ਇਤਨੀ ਪੱਕੜ ਨਹੀਂ ਰਹਿ ਜਾਦੀਂ। ਇਸਦਾ ਇਹ ਭਾਵ ਨਹੀਂ ਕਿ ਫਿਰ ਉਹਨਾਂ ਦਾ ਖਾਣਾ-ਪੀਣਾ ਬੰਦ ਹੋ ਜਾਂਦਾ ਹੈ ਪਰ ਹੁਣ ਸਵਾਦਾਂ ਦਾ ਬੰਧਨ ਨਹੀਂ ਹੈ। ਸਵਾਲ ਇਹ ਹੈ ਕਿ (Are you living to eat or you are eating to live?) ਤੁਸੀਂ ਖਾਣ ਲਈ ਜੀ ਰਹੇ ਹੋ ਕਿ ਜੀਉਣ ਲਈ ਖਾ ਰਹੇ ਹੋ ? ਜੇਕਰ ਤੇ ਖਾਣਾ ਇਸ ਕਰਕੇ ਹੈ ਕਿ ਸਰੀਰ ਤੰਦਰੁਸਤ ਰਹੇ ਤਾਂ ਇਹ ਦੇਖਣ ਦਾ ਢੰਗ ਕੁਝ ਹੋਰ ਹੈ। ਜੇਕਰ ਇਹ ਹੈ ਕਿ ਜਿੰਨਾ ਚਿਰ ਜਿਹਬਾ ਚੱਲਦੀ ਹੈ, ਉਨਾਂ ਚਿਰ ਜਿਤਨਾ ਵੀ ਖਾਧਾ ਜਾ ਸਕਦਾ ਹੈ, ਖਾ ਲਓ। ਜੋ ਸਵਾਦ ਲਿਆ ਜਾਂਦਾ ਹੈ, ਲੈ ਲਓ ਤਾਂ ਉਹ ਗੱਲ ਕੁਝ ਹੋਰ ਹੈ। ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਤੈਨੂੰ ਆਪਣੀ ਦਿਸ਼ਾ (direction) ਬਦਲਣੀ ਪਏਗੀ। Eat to live, not live to eat ਭਾਵ ਕਿ ਜੀਉਣ ਲਈ ਖਾ, ਨਾ ਕਿ ਖਾਣ ਲਈ ਜੀ। ਜਦੋਂ ਇਹ ਅਵਸਥਾ ਆ ਜਾਂਦੀ ਹੈ ਤਾਂ ਸਰੀਰ ਤੰਦਰੁਸਤ ਹੋ ਗਿਆ। ਤੰਦਰੁਸਤ ਸਰੀਰ ਨਾਲ ਚਾਹੀਦਾ ਹੈ, ਇਹ ਬਹੁਤ ਜਰੂਰੀ ਹੈ।

"ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ" (ਪੰਨਾ ੪੪੯)

ਜੇਕਰ ਕਾਂਇਆ ਤੰਦਰੁਸਤ ਨਹੀਂ ਹੈ ਤਾਂ ਮਨ ਵੀ ਨਾਲ ਬਿਮਾਰ ਹੋ ਜਾਵੇਗਾ ਅਤੇ ਜੇਕਰ ਮਨ ਬਿਮਾਰ ਹੈ ਤਾਂ ਉਹ ਤਨ ਨੂੰ ਨਾਲ ਬਿਮਾਰ ਕਰ ਲਏਗਾ। ਇਸੇ ਕਰਕੇ ਗੁਰਬਾਣੀ ਨੇ ਕਿਹਾ:

"ਜੀਅਹੁ ਨਿਰਮਲ ਬਾਹਰਹੁ ਨਿਰਮਲ ॥
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ"

ਅੰਦਰੋਂ ਵੀ ਸਾਫ਼ ਹੋਵੇ ਅਤੇ ਬਾਹਰੋਂ ਵੀ ਸਾਫ਼ ਹੋਵੇ ਇਹ ਗੱਲ ਤਾਂ ਸਹੀ ਹੈ। ਪਰ ਅਗਲੀ ਤੁੱਕ ਵਿੱਚ ਇਸ਼ਾਰਾ ਕੀਤਾ "ਬਾਹਰਹੁ ਤ ਨਿਰਮਲ ਜੀਅਹੁ ਨਿਰਮਲ" ਭਾਵ ਬਾਹਰ ਦਾ ਨਿਰਮਲ ਹੋਣਾ ਤਾਂ ਹੀ ਚੰਗਾ ਹੈ ਜੇਕਰ ਅੰਦਰੋਂ ਪਹਿਲਾਂ ਨਿਰਮਲ ਹੋਵੇ। ਅਸੀਂ ਇਸ ਨੂੰ ਜਲਦੀ ਪੜ੍ਹ ਜਾਂਦੇ ਹਾਂ ਅਤੇ ਉਹ "ਤੱਤਾ" ਖਾਧਾ ਹੀ ਜਾਂਦਾ ਹੈ। ਪਰ ਗੁਰਬਾਣੀ ਨੇ ਉਹਦੇ ਉਤੇ ਜ਼ੋਰ ਦਿੱਤਾ ਹੈ ਕਿ ਜਦੋਂ ਇਹ ਦੋਨੋਂ ਬਰਾਬਰ ਤੰਦਰੁਸਤ ਹੁੰਦੇ ਹਨ, ਤੱਦ ਹੀ ਭਗਤੀ ਮਾਰਗ ਉਤੇ ਚਲਿਆ ਜਾ ਸਕਦਾ ਹੈ। ਇਥੇ ਸਵਾਲ ਉਠ ਜਾਏਗਾ ਕਿ ਇਸ ਸਰੀਰ ਨੂੰ ਤੰਦਰੁਸਤ ਹੋਣ ਦੇ ਬਾਦ ਕਿਹੜੇ ਪਾਸੇ ਲਾਉਣਾ ਹੈ।

ਇਹ ਅਗਲੇ ਅੰਕ ਵਿਚ ਖੁਲਾਸਾ ਕੀਤਾ ਗਇਆ ਹੈ। ਇਹ ਸਾਰੀ ਭੂਮਿਕਾ ਇਸ ਕਰਕੇ ਬੰਨ੍ਹੀ ਗਈ ਹੈ ਤਾਂ ਕਿ ਅਸੀਂ ਇਸ ਸਾਰੀ ਵਿਚਾਰ ਨੂੰ ਇਕ ਲੜੀ ਬੱਧ ਵੇਖ ਸਕੀਏ। ਇਹ ਯਾਤਰਾ ਤੀਸਰੇ ਪੱਦ ਤੋਂ ਸ਼ੁਰੂ ਹੋਈ ਹੈ ਹੁਣ ਉਹਨਾਂ ਨੇ ਇਕ-ਇਕ ਕਰਮ ਇੰਦਰੀ ਨੂੰ ਘੜਨਾ ਹੈ। ਜਦ ਜਿਹਬਾ ਕੰਟਰੋਲ ਵਿੱਚ ਆ ਗਈ ਤਾਂ ਮਨ ਰਸਾ ਤੋਂ ਪਿਛਾਂਹ ਹੱਟਿਆ। "ਭੂਖੇ ਭਗਤਿ ਨ ਕੀਜੈ" ਵਾਲੀ ਗੱਲ ਦਾ ਭੁਲੇਖਾ ਦੂਰ ਹੋਇਆ ਤਾਂ ਗੁਰਬਾਣੀ ਨੇ ਸਾਨੂੰ ਬਖਸ਼ਿਸ਼ ਕੀਤੀ:

"ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ ॥
ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ ॥
ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ ॥
ਗੁਰ ਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ ॥
ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥"

ਜਦੋਂ ਦੋਨੋਂ ਚੀਜ਼ਾਂ ਸਹੀ ਹੋ ਗਈਆਂ ਹਨ ਤਾਂ ਹੁਣ ਆਪੇ ਬੈਠ ਕੇ ਜ਼ਰਾ ਆਪਣੇ ਜੀਵਨ ਦਾ ਹਿਸਾਬ ਕਿਤਾਬ ਕਰ। ਬਾਹਰ ਕਿਸੇ ਨੂੰ ਪੁੱਛਣ ਦੀ ਲੋੜ ਨਹੀਂ ਕਿਉਂਕਿ ਯਾਤਰਾ ਤਾਂ ਆਪਣੀ ਹੈ। ਆਪਣੇ ਆਪ ਨੂੰ ਜ਼ਰਾ ਅੰਦਰ ਮੁੜਕੇ ਦੇਖ, ਅਤੇ ਅੰਦਰ ਮੁੜ ਕੇ ਹਿਸਾਬ ਕਰ ਕਿ ਮੈਂ ਕੀ-ਕੀ ਕੰਮ ਕੀਤੇ ਹਨ। ਅੱਕਸਰ ਵੇਖਣ ਵਿਚ ਆਇਆ ਹੈ ਕਿ ਬੱਚਪਨ ਵਿੱਚ ਖੇਡਿਆਂ, ਬਾਲ ਅਵੱਸਥਾ ਵਿੱਚ ਪੜ੍ਹਾਈ ਲਿਖਾਈ ਕੀਤੀ, ਜਵਾਨੀ ਵਿੱਚ ਬਾਲ ਬੱਚਾ ਪਾਲਿਆ, ਅੱਧਖੜ ਉਮਰ ਹੋਈ ਤਾਂ ਲੋਕਾਂ ਨੂੰ ਲੈਕਚਰ ਕੀਤੇ, ਬੁਢਾਪਾ ਆਇਆ ਤਾਂ ਪੋਤਰੇ ਪੋਤਰੀਆਂ ਨੂੰ ਖਿਡਾਇਆ। ਜੇਕਰ ਤੇਰਾ ਵੀ ਇਹੀ ਹਿਸਾਬ ਹੈ ਤਾਂ ਗੁਰਦੇਵ ਕੋਲੋਂ ਪੁੱਛ ਕਿ ਗੁਰਬਾਣੀ ਵਿਚ ਇਸ ਤੋਂ ਜ਼ਿਆਦਾ ਵੀ ਕੁਝ ਕਰਨ ਲਈ ਕਿਹਾ ਗਿਆ ਹੈ ਕਿ ਨਹੀਂ। ਤਾਂ ਗੁਰਬਾਣੀ ਨੇ ਆਵਾਜ਼ ਦਿਤੀ ਕਿ ਉਸ ਪਰਮਾਤਮਾ ਨੇ ਜਿਹੜੇ ਪੰਜ ਚੋਰ ਤੇਰੇ ਨਾਲ ਖੇਡ ਖੇਡਣ ਲਈ ਭੇਜੇ ਹਨ ਉਹਨਾਂ ਸਾਰਿਆਂ ਦਾ ਸਰਦਾਰ ਅਹੰਕਾਰ ਹੈ।

"ਹਉਮੈ ਰੋਗੁ ਮਾਨੁਖ ਕਉ ਦੀਨਾ ॥ ਕਾਮ ਰੋਗਿ ਮੈਗਲੁ ਬਸਿ ਲੀਨਾ ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥ ਨਾਦ ਰੋਗਿ ਖਪਿ ਗਏ ਕੁਰੰਗਾ ॥੧॥
ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥" (ਪੰਨਾ ੧੧੪●)

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥ ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥ (ਪੰਨਾ ੪੬੬)

ਬਾਣੀ ਭੁਲੇਖਾ ਕੱਢਦੀ ਹੈ ਕਿ ਜਿਤਨੀ ਕਾਇਨਾਤ ਹੈ, ਜਿਤਨੀ ਸ੍ਰਿਸ਼ਟੀ ਹੈ ਉਹਦੇ ਵਿੱਚ ਅਹੰਕਾਰ ਦਾ ਰੋਗ ਇਕੱਲਾ ਇਨਸਾਨ ਨੂੰ ਲੱਗਾ ਹੈ। ਕੋਈ ਸ਼ੇਰ ਕਿਸੇ ਦੂਸਰੇ ਸ਼ੇਰ ਕੋਲ ਬਹਿ ਕੇ ਇਹ ਨਹੀਂ ਕਹਿੰਦਾ ਕਿ ਵੇਖ ਮੈਂ ਕਿੱਡਾ ਵੱਡਾ ਸ਼ਿਕਾਰ ਮਾਰਿਆ ਹੈ। ਕੋਈ ਗਾਂ ਦੂਜੀ ਗਾਂ ਨੂੰ ਨਹੀਂ ਕਹਿੰਦੀ ਵੇਖ ਮੇਰਾ ਦੁੱਧ ਕਿੰਨਾ ਜ਼ਿਆਦਾ ਹੈ। ਕੋਈ ਦਰਖ਼ਤ ਦੂਜੇ ਦਰਖ਼ਤ ਨੂੰ ਨਹੀਂ ਕਹਿੰਦਾ ਵੇਖ ਮੇਰੀ ਛਾਂ ਕਿੰਨੀ ਹੈ। ਕੋਈ ਪੰਛੀ ਦੂਜੇ ਪੰਛੀ ਨੂੰ ਨਹੀਂ ਕਹਿੰਦਾ ਵੇਖ ਮੇਰਾ ਸੰਗੀਤ ਕਿਤਨਾ ਅੱਛਾ ਹੈ। ਇਕੱਲਾ ਇਨਸਾਨ ਦੂਜੇ ਇਨਸਾਨ ਨੂੰ ਕਹਿੰਦਾ ਹੈ ਕਿ ਮੇਰੇ ਵੱਲ ਵੇਖ। ਉਰਦੂ ਸ਼ਾਇਰ ਅੱਕਬਰ ਇਲਾਹਾਬਾਦੀ ਦੀ ਇਕ ਬੜੀ ਮਸ਼ਹੂਰ ਰੁਬਾਈ ਹੈ:

"ਜ਼ੁਲਫ ਕਹਿਤੀ ਹੈ ਕਿ ਮੇਰੇ ਖ਼ੱਮ ਕੋ ਦੇਖੋ,
ਹੁਸਨ ਕਹਿਤਾ ਹੈ ਮੇਰੇ ਸਿਤੱਮ ਕੋ ਦੇਖੋ,
ਕਮਾਲੇ ਇਜ਼ਹਾਰ ਮੇਂ ਕਾਮਿਲ ਹੈ ਹਰ ਕੋਈ,
ਹਰ ਕਿਸੀ ਕੀ ਖ਼ਵਾਹਿਸ਼ ਹੈ ਕਿ ਹਮ ਕੋ ਦੇਖੋ"

ਅਹੰਕਾਰ ਦੇ ਨਾਲ ਚਾਰ ਹੋਰ ਸਾਥੀ ਹਨ, ਕਾਮ, ਕ੍ਰੋਧ, ਲੋਭ, ਅਤੇ ਮੋਹ। ਇਸ ਤਰਾਂ ਇਸ ਸਰੀਰ ਦੇ ਨਾਲ ਪੰਜ ਰੋਗੀ ਹਨ। ਮਾਤ ਲੋਕ ਵਿਚ ਜਾ ਕੇ ਤੂੰ ਇਹਨਾਂ ਰੋਗਾਂ ਦਾ ਇਲਾਜ ਕਰਨਾ ਸੀ। । ਇਹਨਾਂ ਨਾਲ ਯੁੱਧ ਕਰਕੇ ਇਹਨਾਂ ਨੂੰ ਜਿੱਤਣਾ ਸੀ। ਹੁਣ ਸਵਾਲ ਇਹ ਹੈ ਕਿ ਜੇਕਰ ਬਚਪਨ ਵਿੱਚ ਖੇਡਿਆ, ਬਾਲਪਨ ਵਿੱਚ ਪੜ੍ਹਾਈ ਕੀਤੀ, ਜਵਾਨੀ ਵਿੱਚ ਬਾਲ ਬੱਚਾ ਪਾਲਿਆ, ਅੱਧਖੜ ਦੇ ਵਿੱਚ lecture ਕੀਤੇ ਤੇ ਬੁਢਾਪੇ ਵਿੱਚ ਸੰਨਿਆਸ ਲੈ ਲਿਆ ਤਾਂ ਹੁਣ ਤੱਕ ਜਿੰਨੇ ਕਰਮ ਕੀਤੇ ਹਨ ਕੀ ਉਹਦੇ ਨਾਲ ਤੇਰਾ ਹੰਕਾਰ ਜਾਂ ਲੋਭ ਘਟਿਆ ਜਾਂ ਕ੍ਰੋਧ ਅਤੇ ਵਾਸਨਾਵਾਂ ਘਟੀਆਂ ? ਕੋਈ ਚੀਜ਼ ਕੰਟਰੋਲ ਵਿੱਚ ਆਈ ਹੈ ਕਿ ਨਹੀਂ ? ਉਲਟੇ ਜਦ ਆਪਣੇ ਅੰਦਰ ਝਾਤੀ ਮਾਰੀ ਤਾਂ ਪਤਾ ਲਗਾ ਕਿ ਘਟੀ ਤਾਂ ਨਹੀਂ ਬਲਕਿ ਹੁਣ ਤਾਂ ਗੁੱਸਾ ਜ਼ਿਆਦਾ ਆਉਂਦਾ ਹੈ। ਹੁਣ ਤਾਂ ਆਪਣੇ ਗੁਆਂਢੀ ਵੱਲ ਵੇਖ ਕੇ ਗੁੱਸਾ ਆ ਜਾਂਦਾ ਹੈ ਕਿ ਇਹਦੇ ਕੋਲ ਚਾਰ ਪੈਸੇ ਜ਼ਿਆਦਾ ਹਨ ਅਤੇ ਮੇਰੇ ਕੋਲ ਘੱਟ ਹਨ। ਇਹ ਮੇਰੇ ਨਾਲੋਂ ਸਕੂਲ ਵਿੱਚ ਨਾਲਾਇਕ ਸੀ, ਮੇਰੇ ਨੰਬਰ ਜ਼ਿਆਦਾ ਸਨ, ਇਹ ਤਾਂ ਮਸਾਂ ਨਕਲਾਂ ਮਾਰ ਕੇ ਪਾਸ ਹੋਇਆ ਸੀ ਪਰ ਇਹ ਤਾਂ Director ਬਣਿਆ ਬੈਠਾ ਹੈ ਅਤੇ ਮੈਨੂੰ ਕੋਈ ਚੱਜ ਦੀ ਨੌਕਰੀ ਵੀ ਨਹੀਂ ਮਿਲਦੀ। ਹੁਣ ਤਾਂ ਸਗੋਂ ਖਿੱਝ ਆਉਂਦੀ ਹੈ, ਹੁਣ ਤਾਂ ਸਗੋਂ ਪਰਮਾਤਮਾ ਉੱਤੇ ਸ਼ਿਕਵਾ ਹੈ, ਸ਼ਿਕਾਇਤ ਹੈ ਕਿ ਮੈਂ ਤੇਰਾ ਕੀ ਗਵਾਇਆ ਹੈ, ਮੈਨੂੰ ਘੱਟ ਕਿਉਂ ਦਿੱਤਾ ਈ। ਗੁਰਬਾਣੀ ਕਹਿ ਰਹੀ ਹੈ ਕਿ ਜ਼ਰਾ ਆਪਣੇ ਅੰਦਰ ਝਾਤੀ ਮਾਰੋ ਅਤੇ ਆਪਣੇ ਆਪ ਨੂੰ ਪੁਛੋ:

"ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ ॥
ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ ॥"

ਖੋਜਣ ਦੀ ਕੋਸ਼ਿਸ਼ ਕਰੋ ਕਿ ਜਿਤਨੇ ਵੀ ਜਨਮ ਤੋਂ ਲੈ ਕੇ ਅੱਜ ਤਕ ਕਰਮ ਕੀਤੇ ਗਏ ਹਨ, ਉਹਨਾ ਦਾ ਪ੍ਰੀਨਾਮ ਕੀ ਨਿਕਲਿਆ। ਇਹਨਾਂ ਪੰਜਾਂ ਚੋਰਾਂ ਦੀ ਤਾਕਤ ਬਜਾਇ ਘੱਟਣ ਦੇ ਇਸ ਤਰ੍ਹਾਂ ਵੱਧ ਕਿਉਂ ਗਈ ? ਜਨਮ ਤੋਂ ਲੈ ਕੇ ਹੁਣ ਤੱਕ ਕ੍ਰੋਧ ਕਿਉਂ ਵੱਧ ਗਿਆ, ਮੋਹ ਕਿਉਂ ਵੱਧ ਗਿਆ, ਹੰਕਾਰ ਕਿਉਂ ਵੱਧ ਗਿਆ, ਵਾਸਨਾਵਾਂ ਕਿਉਂ ਵੱਧ ਗਈਆਂ ? ਜਦੋਂ ਇਹ ਖੋਜ ਕਰਨ ਲਈ ਤਿਆਰ ਹੋਵੋਗੇ ਤਾਂ ਪਤਾ ਲਗੇਗਾ:

"ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ"

ਬਸ ਇਹ ਭੁਲੇਖਾ ਪੈ ਗਿਆ ਕਿ ਇਹ ਸਰੀਰ ਮੇਰਾ ਹੈ। ਜਿਸਨੇ ਇਹ ਦਾਤ ਬਖਸ਼ੀ ਸੀ (ਜਿਨਿ ਹਰਿ ਤੇਰਾ ਰਚਨੁ ਰਚਿਆ) ਉਹਨੂੰ ਬਿਲਕੁਲ ਭੁੱਲ ਹੀ ਗਿਆ। ਇਹ ਯਾਦ ਹੀ ਨਹੀਂ ਕਿ ਇਹ ਸਰੀਰ ਕਿਸੇ ਦਾ ਦਿੱਤਾ ਹੋਇਆ ਤੋਹਫਾ ਹੈ। ਅੱਜ ਅਮਰੀਕਾ ਵਿੱਚ ਬੜੇ ਜ਼ੋਰਾਂ ਨਾਲ ਇਕ ਬਹਿਸ ਹੋ ਰਹੀ ਹੈ, ਕੀ ਇਕ ਔਰਤ ਦਾ ਆਪਣੇ ਸਰੀਰ ਉਤੇ ਪੂਰਾ ਹੱਕ ਹੈ ? ਜੇ ਹੈ ਤਾਂ ਉਸਨੂੰ ਗਰਭ ਪਾਤ (abortion) ਕਰਨ ਦੀ ਪੂਰੀ ਖੁੱਲ ਹੋਣੀ ਚਾਹੀਦੀ ਹੈ (It is my body. I should be able to do what I want to do.)। ਇਸ ਵਿਸ਼ੇ ਕਰਕੇ ਮੁਲਕ ਦੋ ਹਿੱਸਿਆਂ ਵਿੱਚ ਵੰਡਿਆ ਗਇਆ ਹੈ। ਇਕ ਹਿਸਾ ਕਹਿੰਦਾ ਹੈ ਕਿ ਔਰਤ ਦਾ ਆਪਣੇ ਸਰੀਰ ਉਤੇ ਪੂਰਾ ਹੱਕ ਹੈ ਅਤੇ ਦੂਜਾ ਕਹਿੰਦਾ ਹੈ ਕਿ ਇਹਨੂੰ ਗਰਭ ਪਾਤ ਦਾ ਹੱਕ ਨਹੀਂ ਦਿਤਾ ਜਾ ਸਕਦਾ ਕਿਉਂਕਿ ਬਾਈਬਲ (Bible) ਕਹਿੰਦੀ ਹੈ ਕਿ ਇਹ ਖ਼ੂਨ ਹੈ, ਇਸਦਾ ਹੱਕ ਸਿਵਾਇ ਪ੍ਰਮਾਤਮਾ ਦੇ ਹੋਰ ਕਿਸੇ ਲਈ ਨਹੀਂ ਮੰਨਿਆਂ ਜਾ ਸਕਦਾ ।

ਗੁਰਬਾਣੀ ਇਹ ਗਵਾਹੀ ਦਿੰਦੀ ਹੈ ਕਿ ਇਨਸਾਨੀ ਸਰੀਰ ਸਾਨੂੰ ਇਕ ਦਾਤ ਵਜੋਂ ਪ੍ਰਾਪਤ ਹੋਇਆ ਹੈ ਅਤੇ ਇਹਦੇ ਲਈ ਸਾਡਾ ਕੋਈ ਫ਼ਰਜ਼ ਹੈ। ਅਸੀਂ ਉਸ ਫ਼ਰਜ਼ ਨੂੰ ਭੁੱਲ ਗਏ ਹਾਂ ਅਤੇ ਇਸ ਭੁੱਲ ਦਾ ਕਾਰਨ ਉਹਨਾਂ ਕਰਮ ਇੰਦਰੀਆਂ ਦੇ ਸਵਾਦ ਹਨ। ਜੇਕਰ ਇਹ ਸਰੀਰ ਤੇਰਾ ਹੈ ਤਾਂ ਤੂੰ ਜ਼ਰਾ ਇਹਨੂੰ ਬਿਮਾਰ ਹੋਣੋ ਰੋਕ ਲੈ, ਇਹਨੂੰ ਬੁੱਢਾ ਹੋਣੋ ਰੋਕ ਲੈ। ਜਿਹੜੀ ਚੀਜ਼ ਤੁਹਾਡੀ ਹੋਵੇ ਉਹਦੇ ਤੇ ਤੁਹਾਡਾ ਹੱਕ ਹੋਣਾ ਚਾਹੀਦਾ ਹੈ। ਜਿਹੜਾ ਰੁਪਈਆ ਤੁਹਾਡੀ ਜੇਬ ਵਿੱਚ ਪਿਆ ਹੈ ਉਹ ਤੁਹਾਡਾ ਹੈ। ਤੁਸੀਂ ਉਸ ਰੁਪਈਏ ਨੂੰ ਜਲਾ ਦਿਉ, ਤੁਸੀਂ ਉਸ ਰੁਪਈਏ ਨੂੰ ਖ਼ਰਚ ਲਵੋ, ਉਸ ਰੁਪਈਏ ਨੂੰ ਫਾੜ ਦਿਉ, ਜੇਬ ਵਿੱਚ ਰੱਖ ਲਉ, ਤਜੋਰੀ ਵਿੱਚ ਰੱਖ ਦਿਉ, ਉਹ ਰੁਪਈਆ ਤੁਹਾਨੂੰ ਕੁਝ ਨਹੀਂ ਕਹਿੰਦਾ। ਮਲਕੀਅਤ ਦਾ

ਮਤਲਬ ਹੈ ਕਿ ਤੁਸੀਂ ਜੋ ਕੁਝ ਵੀ ਕਰਨਾ ਚਾਹੋ, ਉਹ ਇਤਰਾਜ਼ ਨਾ ਕਰੇ। ਇਸੇ ਕਰਕੇ ਗੁਲਾਮ ਤੇ ਮਾਲਕ ਵਿਚ ਇਹ ਫ਼ਰਕ ਹੈ। ਜਿਹੜਾ ਗੁਲਾਮ ਹੈ ਉਹ ਕੁਝ ਕਹਿ ਨਹੀਂ ਸਕਦਾ, ਜੋ ਵੀ ਮਾਲਕ ਨੇ ਕਿਹਾ ਮੰਨਣਾ ਪਏਗਾ, ਕਿੰਤੂ ਨਹੀਂ ਕਰ ਸਕਦਾ। ਇਸੇ ਕਰਕੇ ਸਿੱਖ ਧਰਮ ਦੇ ਵਿੱਚ ਗੁਰਸਿੱਖ ਦਾ ਤੇ ਪਰਮਾਤਮਾ ਦਾ ਸੰਬੰਧ ਮਾਲਕ ਅਤੇ ਗੁਲਾਮ ਦਾ ਹੈ ।

''ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸ ਪਨਿਹਾਰੋ'' (ਪੰਨਾ ੪੫●)

''ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥'' (ਪੰਨਾ ੯੯੧)

''ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ ॥ ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ'' (ਪੰਨਾ ੩੯੬)

ਸਿਖ ਵਿਚਾਰਧਾਰਾ ਵਿਚ ਪ੍ਰਮਾਤਮਾ ਨਾਲ ਗੁਰਸਿਖ ਦਾ ਇਹ ਰਿਸ਼ਤਾ ਕਿਉਂ ਬਣਾਇਆ ਗਇਆ ? ਕਿਉਂਕਿ ਗੁਲਾਮ ਮਾਲਕ ਅਗੇ ਹੁਜੱਤ ਨਹੀਂ ਕਰ ਸਕਦਾ, ਉਹ ਮਾਲਕ ਦੇ ਹੁਕਮ ਨੂੰ ਕਿੰਤੂ ਕਰ ਹੀ ਨਹੀਂ ਸਕਦਾ। ਇਸ ਰਿਸ਼ਤੇ ਵਿਚ ਅਹੰਕਾਰ ਪੈਦਾ ਹੋਣ ਦਾ ਕੋਈ ਬਹਾਨਾ ਹੀ ਨਹੀਂ ਹੋ ਸਕਦਾ। ਇਸ ਕਰਕੇ ਗੁਰਬਾਣੀ ਨੇ ਯਾਦ ਦਿਲਾਇਆ ਕਿ ਇਹ ਸਰੀਰ ਤੇਰੀ ਮਲਕੀਅਤ ਨਹੀਂ ਪਰ ਤੈਨੂੰ ਤਾਂ ਇਹ ਵੀ ਯਾਦ ਨਹੀਂ ਕਿ ਇਹ ਆਇਆ ਕਿੱਥੋਂ ਹੈ। ਜੇਕਰ ਇਹ ਯਾਦ ਆਉਂਦਾ ਹੈ ਤਾਂ ਸਮਝ ਕਿ ਇਹ ਉਸੇ ਦੀ ਹੀ ਕ੍ਰਿਪਾ ਹੈ:

''ਗੁਰ ਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ ॥
ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥''

ਉਸ ਸਮੇਂ ਇਨਸਾਨ ਕਰਮ ਇੰਦਰੀਆਂ ਦੇ ਸਵਾਦਾਂ ਤੋਂ ਪਿਛੇ ਨੂੰ ਮੂੰਹ ਮੋੜਦਾ ਹੈ। ਹੁਣ ਸਾਰਾ ਵਕਤ ਰੋਟੀ ਪਾਣੀ ਵਿੱਚ ਨਹੀਂ ਲਾਉਂਦਾ, ਸਾਰਾ ਵਕਤ ਨੀਂਦ ਵਿੱਚ ਖਰਾਬ ਨਹੀਂ ਕਰਦਾ, ਸਾਰਾ ਵਕਤ ਫਾਲਤੂ ਗੱਲਾਂ-ਬਾਤਾਂ ਵਿੱਚ ਨਹੀਂ ਖਰਚ ਕਰਦਾ ਬਲਕਿ ਜਿਥੋਂ ਆਇਆ ਹੈ ਉਸਦੀ ਵਿਚਾਰ ਕਰਦਾ ਹੈ। ਉਹਦੇ ਜੀਵਨ ਕੁਝ ਤਬਦੀਲੀ ਆਉਂਦੀ ਹੈ। ਇਹ ਪੂਰਬਲੇ ਕਰਮਾਂ ਦੀ ਕੋਈ ਨਿਸ਼ਾਨੀ ਹੁੰਦੀ ਹੈ। ਜਿਸ ਦਿਨ ਉਸ ਪਾਸੇ ਵਲ ਮੁੜਦਾ ਹੈ ਤਾਂ ਸਮਝ ਲਓ ਕਿ ਜਿਹੜਾ ਸਰੀਰਕ ਜਨਮ ਹੈ ਉਹ ਕਿਸੇ ਕੰਮ ਆਉਣ ਲੱਗਾ ਹੈ। ''ਕਹੈ ਨਾਨਕੁ ਇਹ ਸਰੀਰੁ ਪਰਵਾਨ ਹੋਆ'' ਕਦੋਂ? ''ਜਿਨਿ ਸਤਿਗੁਰ ਸਿਉ ਚਿਤੁ ਲਾਇਆ'' ਜਦੋਂ ਇਸ ਪਾਸੇ ਮੁੜਦਾ ਹੈ ਤਾਂ ਹੌਲੀ-ਹੌਲੀ ਸਤਿਗੁਰੂ ਦੀ ਝਲਕ ਅੰਦਰ ਆਉਣੀ ਸ਼ੁਰੂ ਹੁੰਦੀ ਹੈ। ਸਰੀਰ ਦੀ ਪ੍ਰਵਾਨਗੀ ਹੋਣ ਦਾ ਭਾਵ ਕਿ ਉਹ ਸਾਕਾਰ ਹੋਣ ਲੱਗਦਾ ਹੈ। ਅਤੇ ਜਦੋਂ ਸਰੀਰ ਇਸ ਪਾਸੇ ਵੱਲ ਤੁਰ ਪਿਆ ਤਾਂ ਸਭ ਤੋਂ ਪਹਿਲਾਂ ਜਿਹਬਾ ਨੂੰ ਕੰਟਰੋਲ ਕੀਤਾ, ਪੇਟ ਵਿਚੋਂ ਸੋਚ ਬਾਹਰ ਕੱਢੀ। ਜਦ ਸਰੀਰ ਦੇ ਵਿੱਚ ਪਰਮਾਤਮਾ ਦੀ ਯਾਦ ਆਈ ਤਾਂ ਹੁਣ:

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥
ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥ ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥ ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ॥
ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥

ਇਸ ਯਾਤਰਾ ਦੀ ਤਰਤੀਬ ਦੇਖਣ ਜੋਗ ਹੈ, ਬੜੇ ਮੁਕੰਮਲ ਪੂਰਨੇ ਹਨ। ਗੁਰਮੁਖ ਸਿੱਖ ਨੂੰ ਸਮਝਾਇਆ ਗਿਆ ਕਿ ਪਹਿਲਾਂ ਜਿਹਬਾ ਦੇ ਬੰਧਨ ਤੋਂ ਬਾਹਰ ਨਿਕਲ। ਇਸਦੇ ਰਸਾਂ ਨੂੰ ਸਮਝ, ਜੋ ਖਾ ਲਿਆ, ਪੀ ਲਿਆ, ਇਕ ਵਾਰ ਵੇਖ ਲਿਆ ਹੈ, ਹੁਣ ਜਿੰਨੀ ਵਾਰ ਵੀ ਖਾਏਂਗਾ, ਇਸ ਤਰ੍ਹਾਂ ਦਾ ਹੀ ਸਵਾਦ ਮਿਲੇਗਾ। ਹੁਣ ਉਹਨੂੰ ਸਵਾਦਾਂ ਕਰਕੇ ਨਾਂ ਖਾ,

ਸਿਰਫ਼ ਇਸ ਕਰਕੇ ਖਾ ਕਿ ਇਹ ਸਰੀਰ ਦੀ ਖੁਰਾਕ ਹੈ। ਜਦੋਂ ਇਸ ਪਾਸੇ ਤੁਰ ਪਏਂਗਾ ਤਾਂ ਸਰੀਰ ਤੰਦਰੁਸਤ ਹੋ ਜਾਏਗਾ। ਜਦੋਂ ਸਰੀਰ ਤੰਦਰੁਸਤ ਹੋ ਜਾਏਗਾ ਤਾਂ ਸਰੀਰ ਨੂੰ ਇਹ ਗੱਲ ਯਾਦ ਦਿਲਾਉਣੀ ਹੈ ਕਿ ਤੇਰੇ ਸਿਰ ਤੇ ਇਕ ਕਰਜਾ ਹੈ। ਇਹ ਸਰੀਰ ਕੁਝ ਦੇਰ ਦੇ ਲਈ ਹੀ ਮਿਲਿਆ ਹੈ। ਇਸ ਸਰੀਰ ਦੇ ਨਾਲ ਕੁਝ ਕਮਾਈ ਕਰਨੀ ਹੈ ਕਿਉਂਕਿ ਇਸੇ ਸਰੀਰ ਵਿਚੋਂ ਕਮਾਈ ਹੋ ਸਕਦੀ ਹੈ। ਹੋਰ ਕਿਸੇ ਸਰੀਰ ਵਿੱਚ ਉਹ ਕਮਾਈ ਨਹੀਂ ਹੋ ਸਕਦੀ। ਜਦੋਂ ਇਹ ਗੱਲ ਸਮਝ ਆ ਗਈ ਤਾਂ ਹੁਣ ਆਏ ਨੇ ਅੱਖਾਂ ਵੱਲ। ਕਿਉਂ? ਜਿਹੜਾ ਵੀ ਕੰਮ ਹੋਣਾ ਹੈ ਉਹ ਜੋ ਨਜ਼ਰ ਆਉਂਦਾ ਹੈ ਉਸਦੇ ਮੁਤਾਬਕ ਹੋਣਾ ਹੈ। ਅੱਖਾਂ ਗਿਆਨ ਦਾ ਸੂਤਰ ਹਨ। ਇਹ ਹੀ ਅੱਖ ਵੇਖਦੀ ਹੈ ਤੇ ਕਹਿੰਦੀ ਹੈ:

"ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥ ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥ ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥ ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥ ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥ ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥ ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥" (ਪੰਨਾ ੪੬੮)

ਸਾਰੇ ਦਾ ਸਾਰਾ ਕੁਝ ਝੂਠ ਨਜ਼ਰ ਆਂਉਦਾ ਹੈ ਕਿਉਂਕਿ ਜਿਸਦੇ ਨਾਲ ਵੀ ਪਿਆਰ ਪਾਉਣ ਦੀ ਵਿਚਾਰ ਬਣੀ, ਉਸੇ ਨੇ ਹੀ ਬਾਅਦ ਵਿੱਚ ਸੱਪ ਬਣ ਕੇ ਡੰਗ ਮਾਰਿਆ। ਗੁਰਬਾਣੀ ਨੇ ਜੀਵ ਨੂੰ ਝੰਜੋੜਿਆ ਅਤੇ ਕਿਹਾ ਕਿ ਸੋਚ, ਇਸ ਵਿਚ ਕੀ ਭੁਲੇਖਾ ਪਿਆ ਹੈ। ਭੁਲੇਖਾ ਇਹ ਹੈ ਕਿ ਤੇਰੀ "ਮੈਂ" ਸੰਸਾਰ ਦੇ ਨਾਲ ਜੁੜ ਗਈ ਹੈ। ਇਹ ਮੇਰਾ ਪੁੱਤਰ ਹੈ ਕਿਉਂਕਿ ਜਨਮ ਦਿੱਤਾ ਹੈ, ਪਾਲਿਆ ਹੈ, ਪੜ੍ਹਾਇਆ ਹੈ, ਲਿਖਾਇਆ ਹੈ, ਵਿਆਹਿਆ ਹੈ, ਜੇ ਮੇਰਾ ਨਹੀਂ ਤਾਂ ਹੋਰ ਕਿਸਦਾ ਹੈ? ਗੁਰਬਾਣੀ ਨੇ ਅਜੇ ਹੁਣੇ ਹੀ ਗੱਲ ਸਮਝਾਈ ਹੈ ਕਿ ਜਿਹੜੀ ਚੀਜ਼ ਆਪਣੀ ਹੋਵੇ, ਉਹਦੇ ਉਤੇ ਆਪਣਾ ਸਾਰਾ ਕੰਟਰੋਲ ਹੁੰਦਾ ਹੈ। ਇਹ ਵਿਚਾਰਨ ਜੋਗ ਗਲ ਹੈ ਕਿ ਕੀ ਮਾਂ ਬਾਪ ਦਾ ਆਪਣੇ ਪੁਤੱਰ ਉਪਰ ਪੂਰਾ ਕੰਟਰੋਲ ਹੈ? ਸਗੋਂ ਸਾਰਾ ਰੋਣਾ ਹੀ ਇਹ ਹੈ ਕਿ ਔਲਾਦ ਉਪਰ ਕੋਈ ਕੰਟਰੋਲ ਹੈ ਹੀ ਨਹੀਂ। ਸੱਸਾਂ ਇਹ ਅਕਸਰ ਕਹਿੰਦੀਆਂ ਹਨ ਕਿ ਪਤਾ ਨਹੀਂ ਇਹ ਕੀ ਹੈ; ਇਹ ਅਠਾਰਾਂ ਉੱਨੀ ਸਾਲ ਦੀ ਕੁੜੀ ਵਿਆਹ ਕੇ ਲੈ ਆਈ ਹਾਂ; ਮੇਰੀ ਪੰਜਾਹ ਸਾਲ ਦੀ ਮਿਹਨੱਤ ਉੱਤੇ ਇਸਨੇ ਪਾਣੀ ਫੇਰ ਦਿੱਤਾ ਹੈ; ਮੁੰਡਾ ਹੁਣ ਮੇਰੀ ਕੋਈ ਗਲ ਨਹੀਂ ਮੰਨਦਾ। ਪਤਾ ਨਹੀਂ ਉਸਨੇ ਕੀ ਜਾਦੂ ਕਰ ਦਿੱਤਾ ਹੈ? ਉਹ ਭੋਲੀਏ, ਜਦੋਂ ਅਰਦਾਸਾਂ ਕਰ-ਕਰ ਕੇ ਹੱਥ ਜੋੜ ਕੇ ਮੰਗਦੀ ਸੈਂ ਮੈਨੂੰ ਪੁੱਤਰ ਦੇ ਦੇ, ਕੀ ਤੈਨੂੰ ਇਸ ਗਲ ਦਾ ਪਤਾ ਨਹੀਂ ਸੀ, ਤੂੰ ਕਦੀ ਹੋਰ ਸੱਸਾਂ ਨੂੰ ਰੋਂਦਿਆਂ ਨਹੀਂ ਸੀ ਵੇਖਿਆ? ਪੁੱਤਰ ਕੀ ਕਰੇ, ਪਿਛਾਂਹ ਨੂੰ ਹੀ ਵੇਖੀ ਜਾਵੇ ਜਾਂ ਅੱਗੇ ਵੱਲ ਵੇਖੇ? ਸਭ ਦੁਨੀਆਂ ਦਾ ਇਹੀ ਰੋਣਾ ਹੈ। ਹਰ ਚੀਜ਼ ਨਾਲ ਮੈਂ ਲਗਾ ਲਈ, ਇਹ ਮੇਰਾ ਘਰ ਹੈ, ਇਹ ਮੇਰਾ ਸਰੀਰ ਹੈ, ਪਰ ਜਿਵੇਂ-ਜਿਵੇਂ ਝਾਤੀ ਮਾਰੀ ਤਾਂ ਪਤਾ ਲੱਗਾ ਕਿ ਮੇਰਾ ਤੇ ਕੁਝ ਵੀ ਨਾਂ ਬਣਿਆ। ਉਸਦੀ ਕੁਦਰਤ ਦਾ ਤਾਂ ਫੈਸਲਾ ਹੀ ਕੁਝ ਹੋਰ ਨਿਕਲਿਆ।

"ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ ॥" (ਪੰਨਾ ੧੪੨੮)

ਆਪਣੇ ਆਪ ਤਾਂ ਸੁਖਾਂ ਲਈ ਹੀ ਕਰਮ ਕਰਦਾ ਰਿਹਾ "ਦੁਖ ਕੋ ਕੀਓ ਨਾ ਕੋਇ"। ਕਬੀਰ ਜੀ ਨੇ ਤਾਂ ਬਿਲਕੁਲ ਹੀ ਫੈਸਲਾ ਦੇ ਦਿੱਤਾ:

"ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥
ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ ॥" (ਪੰਨਾ ੧੩੭੬)

ਦਿਮਾਗ ਵਿੱਚ ਇਹ ਗੱਲ ਵੀ ਨਹੀਂ ਆਈ ਹੁੰਦੀ ਕਿ ਇਸ ਕਰਮ ਦਾ ਫਲ ਇਹ ਬਣ ਜਾਏਗਾ। ਬਿਲਕੁਲ ਪਤਾ ਹੀ ਨਹੀਂ ਹੁੰਦਾ; ਇਸ ਕਰਕੇ ਹਥਿਆਰ ਹੀ ਸੁੱਟ ਦਿੱਤੇ ।

"ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥ ਮੈ ਕਿਆ ਜਾਨਉ ਬਾਬਾ ਰੇ ॥" (ਪੰਨਾ ੯੭●)

ਮੈਂ ਆਪਣੇ ਆਪ ਤਾਂ ਚੰਗਾ ਹੀ ਕਰ ਰਿਹਾ ਹਾਂ। ਮੈਂ ਤਾਂ ਗੁਰਦਵਾਰੇ ਆਇਆ ਸੀ ਕਿ ਕੋਈ ਚੰਗੀ ਗੱਲ ਸੁਣ ਕੇ ਆਵਾਂਗਾ ਪਰ ਮੈਨੂੰ ਕੀ ਪਤਾ ਸੀ ਕਿ ਕਿਸੇ ਵਿਰੋਧੀ ਕੋਲੋ ਚਾਰ ਗਾਲਾਂ ਪੈ ਜਾਣੀਆਂ ਹਨ। ਮੈਂ ਤਾਂ ਸੇਵਾ ਕਰਨ ਆਇਆ ਸੀ, ਮੈਨੂੰ ਕੀ ਪਤਾ ਸੀ ਕਿ ਹੋਰ ਅਹੰਕਾਰ ਹੀ ਵੱਧ ਜਾਣਾ ਹੈ। ਮੈਂ ਤਾਂ ਲੰਗਰ ਕਰਵਾਉਣ ਦੀ ਗੱਲ ਕਰਨ ਆਇਆ ਸਾਂ ਮੈਨੂੰ ਕੀ ਪਤਾ ਸੀ ਕਿ ਰਸੋਈਏ ਦੇ ਨਾਲ ਹੀ ਝੱਗੜਾ ਹੋ ਜਾਣਾ ਹੈ। ਕੀ ਪਤਾ ਹੁੰਦਾ ਹੈ ਕਿ ਕਿਸ ਕਰਮ ਦਾ ਕੀ ਫਲ ਮਿਲ ਜਾਣਾ ਹੈ? ਇਹ ਸਭ ਦਾ ਸੰਸਾਰਕ ਤਜੁਰਬਾ ਹੈ। ਪਰ ਜੇ ਕਿਤੇ ਗੁਰੂਦੇਵ ਕੋਲ ਬੈਠ ਜਾਏ ਤਾਂ:

"ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥" (ਪੰਨਾ ੨੯੪)

ਉਹੀ ਅੱਖ ਜਿਹੜੀ ਅੱਜ ਕੂੜ ਰਾਜਾ ਕੂੜ ਪਰਜਾ ਦੇਖ ਰਹੀ ਹੈ ਉਹਦੇ ਵਿੱਚ ਜਦੋਂ ਗੁਰੂ ਗਿਆਨ ਦਾ ਸੁਰਮਾ ਪਾ ਦਿੰਦਾ ਹੈ ਤਾਂ ਫਿਰ ਉਹੀ ਅੱਖ ਫਿਰ ਸੰਸਾਰ ਵੱਲ ਵੇਖਦੀ ਹੈ ਤੇ ਫਿਰ ਕੀ ਕਹਿੰਦੀ ਹੈ:

ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ ਸਚੇ ਆਕਾਰ ॥ ਸਚੇ ਤੇਰੇ ਕਰਣੇ ਸਰਬ ਬੀਚਾਰ ॥
ਸਚਾ ਤੇਰਾ ਅਮਰੁ ਸਚਾ ਦੀਬਾਣੁ ॥ ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥ ਸਚਾ ਤੇਰਾ ਕਰਮੁ ਸਚਾ ਨੀਸਾਣੁ ॥
ਸਚੇ ਤੁਧੁ ਆਖਹਿ ਲਖ ਕਰੋੜਿ ॥ ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥
ਸਚੀ ਤੇਰੀ ਸਿਫਤਿ ਸਚੀ ਸਾਲਾਹ ॥ ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥
ਨਾਨਕ ਸਚੁ ਧਿਆਇਨਿ ਸਚੁ ॥ ਜੋ ਮਰਿ ਜੰਮੇ ਸੁ ਕਚੁ ਨਿਕਚੁ ॥ (ਪੰਨਾ ੪੬੩)

"ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥" (ਪੰਨਾ ੪੬੩)

"ਬਲਿਹਾਰੀ ਕੁਦਰਤਿ ਵਸਿਆ ॥ ਤੇਰਾ ਅੰਤੁ ਨ ਜਾਈ ਲਖਿਆ ॥" (ਪੰਨਾ ੪੬੯)

ਅਜੇ ਹੁਣੇ ਤਾਂ ਕੂੜ ਰਾਜਾ ਕੂੜ ਪਰਜਾ ਹੋ ਰਿਹਾ ਸੀ ਤਾਂ ਹੋਇਆ ਕੀ? ਉਹ ਵੇਖਣ ਵਾਲੀ ਅੱਖ ਬਦਲ ਗਈ। ਹੋਰ ਕੁਝ ਵੀ ਨਹੀਂ ਹੋਇਆ, ਸਰੀਰ ਦੇ ਸਾਰੇ ਅੰਗ ਉਸੇ ਤਰ੍ਹਾਂ ਦੇ ਹਨ, ਸਿਰਫ਼ ਦੇਖਣ ਵਾਲੀ ਅੱਖ ਬਦਲ ਗਈ। ਹੁਣ ਉਹ ਪੱਗੜੀ ਜਾਂ ਟੋਪੀ ਨੂੰ ਨਹੀਂ ਵੇਖਦੀ। ਹੁਣ ਇਹਦੇ ਵਿੱਚ ਵੀ ਉਹ ਬੈਠਾ ਹੈ ਅਤੇ ਉਹਦੇ ਵਿੱਚ ਵੀ ਉਹ ਬੈਠਾ ਹੈ। ਗੁਰਬਾਣੀ ਨੇ ਸਮਝਾ ਦਿੱਤਾ ਕਿ ਭੋਲਿਆ ਉਹਦੇ ਅੱਗੇ ਆਪਣਾ ਬਲ ਹਾਰ ਜਾ "ਬਲਿ ਹਾਰੀ", ਜਿਹੜਾ ਕੁਦਰਤ ਵਿੱਚ ਵਸਿਆ ਬੈਠਾ ਹੈ। ਉਹ ਜੋ ਤੂੰ ਬਾਹਰ ਵੇਖ ਰਿਹਾ ਹੈਂ ਇਹ ਤਾਂ ਸਿਰਫ਼ ਇੱਕ ਬਾਹਰ ਦਾ ਢਾਂਚਾ ਹੈ, ਬਕਸਾ ਹੈ, ਇਹ ਤਾਂ ਇੱਕ Package ਹੈ ਪਰ ਉਸਦੇ ਅੰਦਰ ਕੁਝ ਹੋਰ ਹੈ।

"ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥
ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥
ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥"

ਜਦੋਂ ਵੀ ਜ਼ਿੰਦਗੀ ਦੇ ਵਿੱਚ ਕੋਈ Revolution ਆਉਂਦਾ ਹੈ ਤਾਂ ਕੇਵਲ ਵਿਚਾਰ ਬਦਲ ਜਾਂਦੇ ਹਨ ਹੋਰ ਤਾਂ ਕੁਝ ਵੀ ਨਹੀਂ ਬਦਲਦਾ। ਸੰਸਾਰ ਕਹੇਗਾ ਕਿ ਲਉ ਜੀ ਕਿਸੇ ਜ਼ਮਾਨੇ ਵਿੱਚ ਇਹ ਸਾਡਾ ਬੜਾ ਮਿੱਤਰ ਸੀ, ਇੱਕਠੇ ਬੈਠ ਕੇ ਖਾਂਦੇ ਪੀਂਦੇ ਸਾਂ; ਅੱਜ ਆਉਂਦਾ ਲਾਗਿਉਂ ਦੀ ਲੰਘ ਜਾਂਦਾ ਹੈ। ਅਸੀਂ ਆਪ ਨਹੀਂ ਬਦਲਣਾ ਚਾਹੁੰਦੇ ਸਗੋਂ ਜੋ ਬਦਲਣ ਦੀ

ਕੋਸ਼ਿਸ਼ ਕਰਦਾ ਉਹਦੇ ਉਤੇ ਹੁੱਜਤ ਕਰਦੇ ਹਾਂ, ਉਹਨੂੰ ਵੀ ਪਿਛਾਂਹ ਖਿੱਚਣਾ ਚਾਹੁੰਦੇ ਹਾਂ। ਪਰ ਜਿਹਨੂੰ ਉਹ ਸਵਾਦ ਆ ਗਿਆ ਉਹ ਵਾਪਸ ਨਹੀਂ ਆਉਂਦਾ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਦੁਨੀਆਂ ਦੀ ਕੋਈ ਚੀਜ਼ ਨਹੀਂ ਭਟਕਾ ਸਕੀ। ਵਿਆਹ ਵੀ ਹੋਇਆ, ਬੱਚੇ ਵੀ ਹੋਏ, ਸੱਸਾਂ ਸਹੁਰਿਆਂ ਦੇ ਤਾਹਨੇ ਵੀ ਖਾਧੇ, ਸਾਰਿਆਂ ਕੋਲੋਂ ਬੁਰਾ ਭਲਾ ਵੀ ਸੁਣਿਆ,

"ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥ ਹਉ ਹਰਿ ਬਿਨੁ ਅਵਰੁ ਨ ਜਾਨਾ ॥" (ਪੰਨਾ ੯੯੧)

ਜਿਹੜਾ ਇਕ ਵਾਰ ਉਹਦਾ ਸਵਾਦ ਲੈ ਗਿਆ ਉਹ ਫਿਰ ਵਾਪਸ ਨਹੀਂ ਆ ਸਕਦਾ। ਇਸ ਕਰਕੇ ਗੁਰਬਾਣੀ ਸਾਨੂੰ ਕਹਿ ਰਹੀ ਹੈ ਕਿ ਹੁਣ ਆਪਣੀ ਅੱਖ ਵੱਲ ਧਿਆਨ ਦੇ ਕਿ ਇਹ ਕੀ ਵੇਖਦੀ ਹੈ। ਜੇ ਤਾਂ ਇਹ ਕਿਸੇ ਵੱਲ ਵੇਖ ਕੇ ਉਹਦਾ ਮਾੜਾ ਕਰਮ ਦੇਖਦੀ ਪਈ ਹੈ ਤਾਂ ਇਹਦਾ ਮਤਲਬ ਹੈ ਕਿ ਅਜੇ ਤੂੰ ਪਰਮਾਤਮਾ ਵਾਲੇ ਪਾਸੇ ਚਲਿਆ ਹੀ ਨਹੀਂ। ਆਤਮਾ ਦੇ ਲਈ ਜਿਹੜੀ ਮਾੜੀ ਚੀਜ਼ ਹੈ ਬਾਣੀ ਉਸਨੂੰ ਜ਼ਹਿਰ ਮੰਨਦੀ ਹੈ, ਤਾਂ ਜੇਕਰ ਕਿਸੇ ਵੀ ਇਨਸਾਨ ਵੱਲ ਵੇਖ ਕੇ ਇਹ ਗੱਲ ਯਾਦ ਆ ਜਾਵੇ ਕਿ ਇਹ ਗੱਲ ਤੇ ਸਹੀ ਹੈ ਪਰ ਦੂਜੀ ਗਲ ਸਹੀ ਨਹੀਂ ਤਾਂ ਉਹ ਜਿਹੜੀ ਗਲ ਸਹੀ ਨਹੀਂ ਹੈ ਉਹਨੇ ਤੇਰਾ ਬੰਧਨ ਬਣ ਜਾਣਾ ਹੈ। ਪਰ ਜੇਕਰ ਅੱਖ ਬਦਲ ਗਈ ਹੈ ਤੇ ਉਹ ਕਹੇਗੀ ਕਿ ਇਸ ਗੁਰਮੁੱਖ ਕੋਲ ਇਹ ਗੁਣ ਹੈ। ਸੋ ਇਹਦੀ ਸ਼ਗਿਰਦੀ ਕਰਕੇ ਕਹੋ ਕਿ ਇਹ ਗੁਣ ਮੈਨੂੰ ਵੀ ਦੇ ਦੇ। ਹੁਣ ਗੁਣਾ ਦੀ ਸਾਂਝ ਬਣ ਜਾਏਗੀ ਅਤੇ ਅਵਗੁਣਾ ਵਲ ਧਿਆਨ ਹੀ ਨਹੀਂ ਜਾਏਗਾ।

"ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥ ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥ ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥" (ਪੰਨਾ ੭੬੫)

ਦੇਖਣ ਦੇ ਢੰਗ ਵਿਚ ਇਹ ਇਕ ਤਰਾਂ ਦੀ ਬੁਨਿਆਦੀ ਤਬਦੀਲੀ ਹੈ। ਹੁਣ "ਵਿਸੁ ਸੰਸਾਰ" ਦਾ ਰੂਪ ਬਦਲਕੇ "ਹਰਿ ਕਾ ਰੂਪ ਹੈ" ਦਾ ਭੇਦ ਖੁਲ ਜਾਏਗਾ ਅਤੇ ਹੌਲੀ-ਹੌਲੀ 'ਹਰਿ ਕਾ ਰੂਪ ਨਦਰੀ ਆਇਆ' ਦੀ ਆਵਸਥਾ ਬਣ ਜਾਏਗੀ। ਹੁਣ ਅਸਲੀ ਝੱਲਕ ਆ ਜਾਏਗੀ।

"ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ"

ਉਸਦੇ ਪ੍ਰਸਾਦਿ ਦਾ ਸਦਕਾ ਇਹ ਭੇਦ ਖੁਲ ਗਿਆ ਕਿ ਜਿਥੇ ਤਕ ਵੀ ਨਿਗਾਹ ਜਾਂਦੀ ਹੈ ਉਥੇ ਬਸ ਇੱਕੋ ਹੀ ਹੈ। ਜਦੋਂ ਇਸ ਅੱਖ ਨੂੰ ਕਿਹਾ ਗਿਆ ਹੈ ਕਿ "ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ" ਇਹਦਾ ਮਤਲਬ ਇਹ ਨਹੀਂ ਹੈ ਕਿ ਜੇਕਰ ਅਜੇ ਪਰਮਾਤਮਾ ਨਜ਼ਰ ਨਹੀਂ ਆਇਆ ਤਾਂ ਅੱਖਾਂ ਬੰਦ ਕਰਕੇ ਬੈਠ ਜਾਓ। ਇਹ ਇਹਦੀ ਸ਼ਬਦੀ ਵਿਆਖਿਆ (literal translation) ਨਹੀਂ ਕਰਨੀ। "ਹਰਿ ਬਿਨੁ ਅਵਰੁ ਨਾ ਦੇਖਹੁ ਕੋਈ" ਤੋਂ ਭਾਵ ਹੈ ਕਿ ਜਦ ਸਾਰੀ ਸ੍ਰਿਸ਼ਟੀ ਵਿਚ ਉਹ ਆਪ ਹੀ ਹੈ ਤਾਂ ਉਸਨੂੰ ਹਰ ਜਗਹ ਵੇਖਣ ਦਾ ਅਭਿਆਸ ਕਰ। ਉਹ ਸਾਰਿਆਂ ਵਿਚ ਛੁੱਪਕੇ ਬੈਠਾ ਹੋਇਆ ਹੈ ਸੋ ਜੋ ਉਪਰੋਂ ਦਿਸਦਾ ਹੈ ਉਸੇ ਨੂੰ ਹੀ ਸਹੀ ਮੰਨਕੇ ਨਾ ਬੈਠ ਜਾ। ਪ੍ਰਮਾਤਮਾ ਦਾ ਹਰ ਥਾਂ ਤੇ ਨਜ਼ਰ ਆ ਜਾਣਾ ਕੋਈ ਸੌਖੀ ਗੱਲ ਨਹੀਂ। ਇਹ ਬ੍ਰਹਮ ਗਿਆਨ ਦੀ ਪ੍ਰਾਪਤੀ ਦੀ ਅਵਸਥਾ ਹੈ। ਸਾਨੂੰ ਤੇ ਇਹ ਯਕੀਨ ਹੈ ਹੀ ਨਹੀਂ, ਨਜ਼ਰ ਆਉਣਾ ਤਾਂ ਕਿਧਰੇ ਰਿਹਾ ਸੀ। ਪਰ ਗੁਰਦੇਵ ਕਹਿ ਰਹੇ ਹਨ ਕਿ ਇਹਨਾਂ ਅੱਖਾਂ ਨੂੰ ਸਿਖਾਉਣਾ ਹੈ ਕਿ ਹੁਣ ਜਿੱਥੇ ਵੀ ਵੇਖਣਾ ਹੈ ਉੱਥੇ ਹੀ ਇਹ ਕਹਿਣਾ ਹੈ ਕਿ ਇਹਦੇ ਵਿੱਚ ਵੀ ਪਰਮਾਤਮਾ ਹੈ। ਜੇਕਰ ਇਸਤਰਾਂ ਨਾਲ ਤਬਦੀਲੀ ਆਉਣੀ ਸ਼ੁਰੂ ਹੋ ਜਾਏਗੀ ਤਾਂ:

"ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ"

"ਗੁਰ ਪਰਸਾਦੀ ਬੁਝਿਆ" ਧਿਆਨ ਦਿਉ ਕਿ ਇੱਥੇ ਅੱਖਰ ਹੈ "ਬੁਝਿਆ"। ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਇਹ ਕੋਈ ਐਸੀ ਅੜਾਉਨੀ ਨਹੀਂ ਹੈ ਜਿਹੜੀ ਹੱਲ ਨਹੀਂ ਕੀਤੀ ਜਾ ਸਕਦੀ, ਇਹ ਤਾਂ ਇਕ ਛੋਟੀ ਜਿਹੀ ਬੁਝਾਰਤ ਹੈ। ਜਿਸ ਦਿਨ ਇਹ ਯਕੀਨ ਹੋ ਗਿਆ ਕਿ ਅਸਲੀ ਰੂਪ ਵਿਚ ਤਾਂ ਹਰ ਇਕ ਦੇ ਅੰਦਰ ਉਸੇ ਦਾ ਹੀ ਨੂਰ ਹੈ ਤਾਂ ਕੀ ਤੂੰ ਕਿਸੇ ਨੂੰ ਮਾੜਾ ਕਹਿ ਸਕੇਂਗਾ ? ਕਿਉਂਕਿ ਜਿਸਦੇ ਵਿੱਚ ਤਾਂ ਰੱਬ ਬੈਠਾ ਹੋਇਆ ਹੈ ਜਦੋਂ ਉਸਨੂੰ ਮਾੜਾ ਕਿਹਾ ਤਾਂ ਫਿਰ ਰੱਬ ਨੂੰ ਵੀ ਮਾੜਾ ਕਹਿ ਦਿੱਤਾ।

"ਮੰਦਾ ਕਿਸ ਨੋ ਆਖੀਐ ਜੇ ਦੂਜਾ ਹੋਈ ॥" (ਪੰਨਾ ੪੨੫)

"ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ ॥" (ਪੰਨਾ ੧੨੩੮)

"ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥" (ਪੰਨਾ ੧੩੮੧)

ਫਿਰ ਕਿਸਨੂੰ ਮੰਦਾ ਕਹਿ ਸਕੋਗੇ ? ਪਰ ਸਾਨੂੰ ਇਹ ਯਕੀਨ ਨਹੀਂ ਕਿਉਂਕਿ ਅਸੀਂ ਤਾਂ ਸਰੀਰ ਵੱਲ ਵੇਖ ਰਹੇ ਹੁੰਦੇ ਹਾਂ। ਸਰੀਰ ਦੇ ਵਿੱਚ ਜੋ ਛੁਪਿਆ ਬੈਠਾ ਉਹਦੇ ਤੱਕ ਅੱਖ ਜਾਂਦੀ ਹੀ ਨਹੀਂ। ਗੁਰਬਾਣੀ ਨੇ ਸਰੀਰ ਨੂੰ ਸਮਝਾਇਆ ਕਿ ਹੁਣ ਅੱਗੇ ਚੱਲਣ ਦੇ ਲਈ ਜਿਹੜੀ ਤੇਰੀ ਪਹਿਲੀ ਕਰਮ ਇੰਦਰੀ ਨੂੰ ਘੜੇਂਗਾ ਉਹ ਤੇਰੇ ਨੇਤਰ ਹਨ। ਅੱਖਾਂ ਦੇ ਵੇਖਣ ਦਾ ਢੰਗ ਬਦਲ। ਜਿਹੜੇ ਬਾਹਰ ਨੂੰ ਵੇਖਦੇ ਨੇ ਉਹਨਾ ਨੂੰ ਅੰਦਰ ਨੂੰ ਮੋੜ। ਜਦੋਂ ਅੰਦਰ ਨੂੰ ਮੋੜੇਂਗਾ ਤੇ ਉੱਥੇ ਤੈਨੂੰ ਉਹਦੀ ਬੈਠੀ ਹੋਈ ਸ਼ਕਤੀ ਨਜ਼ਰ ਆਏਗੀ। ਜਦੋਂ ਆਪਣੇ ਵਿੱਚ ਉਹ ਸ਼ਕਤੀ ਨਜ਼ਰ ਆਏਗੀ ਤਾਂ ਸਾਰਿਆਂ ਵਿੱਚ ਨਜ਼ਰ ਆ ਜਾਏਗੀ। ਜਿੰਨਾ ਚਿਰ ਆਪਣੇ ਵਿੱਚ ਨਜ਼ਰ ਨਹੀਂ ਆਉਂਦੀ ਉੱਨੀ ਚਿਰ ਸਾਰਿਆਂ ਵਿੱਚ ਨਜ਼ਰ ਵੀ ਨਹੀਂ ਆਉਣੀ। ਹੁਣ ਇਹ ਯਾਤਰਾ ਅਗੇ ਚੱਲ ਪਵੇਗੀ।

ਜੇਕਰ ਦਿਲ ਦਿਮਾਗ ਪਵਿੱਤਰ ਨਹੀਂ ਹੈ ਤਾਂ ਉਸ ਦੇ ਵਿੱਚ ਪਵਿੱਤਰ ਭਾਵਨਾਵਾਂ ਨਹੀਂ ਉੱਠ ਸਕਦੀਆਂ। ਇਹ ਬਿਲਕੁਲ ਨਾ-ਮੁਮਕਿਨ ਗਲ ਹੈ। ਜਿੱਥੇ ਵੀ "ਮੈਂ" ਭਾਵ ਅਹੰਕਾਰ ਨੱਚੇਗਾ ਉਥੋਂ ਨਾਮ ਖੰਭ ਲਗਾ ਕੇ ਉੜ ਜਾਏਗਾ। ਇਹ ਗੁਰਬਾਣੀ ਦਾ ਅਟੱਲ ਫੈਸਲਾ ਹੈ।

"ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥" (ਪੰਨਾ ੫੬●)

ਮੋਹਰ ਲਗਾ ਦਿੱਤੀ ਗਈ ਹੈ ਕਿ ਇਹ ਗਲ ਹੋ ਹੀ ਨਹੀਂ ਸਕਦੀ। ਜਿੱਥੇ ਵੀ "ਮੈਂ ਕੁਝ ਹਾਂ" ਦਾ ਨਾਹਰਾ ਲਗਾਇਆ ਜਾ ਰਿਹਾ ਹੈ, ਜਿੱਥੇ ਇਹ ਜ਼ਬਾਨੀ ਮੰਗਿਆ ਜਾ ਰਿਹਾ ਕਿ ਮੇਰੀ ਇੱਜ਼ਤ ਕਰੋ, ਉਥੇ ਨਾਮ ਨਹੀਂ ਹੋ ਸਕਦਾ। ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਕਰਮ ਇੰਦਰੀਆਂ ਨੂੰ ਤੇ ਉਹਨਾਂ ਦੇ ਨਾਲ ਜੁੜੀਆਂ ਹੋਈਆਂ ਜਿਹੜੀਆਂ ਗਿਆਨ ਇੰਦਰੀਆਂ ਹਨ, ਦੋਨਾਂ ਨੂੰ ਮਾਪਣਾ ਹੈ ਅਤੇ ਉਹਨਾ ਨੂੰ ਬਦਲਣ ਲਈ ਮਿਹਨਤ ਕਰਨੀ ਹੈ। ਪਿਛੇ ਅਸੀਂ ਨੈਣਾਂ ਦੀ ਅਤੇ ਅੱਖਾਂ ਦੀ ਗਲ ਕਰ ਆਏ ਹਾਂ ਕਿ ਜਿਹੜੇ ਨੇਤਰ ਹਨ ਇਹ ਜਦੋਂ ਵੇਖਦੇ ਹਨ ਤੇ ਇਹਨਾਂ ਦਾ ਸਵਭਾਵ ਬਹੁਤ ਅਜੀਬ ਬਣ ਗਿਆ ਹੈ। ਧਿਆਨ ਦੇਣਾ ਕਿ ਅਸੀਂ ਆਪਣੀ ਅਰਦਾਸ ਦੇ ਵਿੱਚ ਰੋਜ਼ ਇਹ ਗਲ ਕਹਿੰਦੇ ਹਾਂ " --- ਜਿੰਨ੍ਹਾ ਪਿਆਰਿਆ ਸਚਿਆਰਿਆ ਦੇਖ ਕੇ ਅਣਡਿੱਠ ਕੀਤਾ, ਤਿੰਨ੍ਹਾ ਦਾ ਧਿਆਨ ਧਰਕੇ ਬੋਲੋ ਜੀ ਵਾਹਿਗੁਰੂ"। ਹੁਣ ਆਪਣੇ ਅੰਦਰ ਜ਼ਰਾ ਝਾਤੀ ਮਾਰ ਲਈਏ। ਅਰਦਾਸ ਤਾਂ ਇਹ ਕਰਦੇ ਹਾਂ ਕਿ "ਦੇਖ ਕੇ ਅਣਡਿੱਠ ਕੀਤਾ" ਪਰ ਅਸੀਂ ਤਾਂ ਦੇਖ ਕੇ ਅਣਡਿੱਠ ਕਰਨ ਦੀ ਜਗਹ ਜੋ ਨਹੀਂ ਦੇਖਿਆ ਹੁੰਦਾ ਉਹ ਵੀ ਨਾਲ ਬਣਾ ਕੇ ਸੁਣਾਉਂਦੇ ਹਾਂ। ਗੁਰਬਾਣੀ ਕਹਿ ਰਹੀ ਹੈ ਕਿ ਜੇਕਰ ਕਿਸੇ ਦੀ ਬੁਰਾਈ, ਕੋਈ ਕਮਜ਼ੋਰੀ, ਕੋਈ ਘਾਟ, ਦਿਖਾਈ ਵੀ ਦੇ ਜਾਵੇ ਤਾਂ ਗੁਰਸਿੱਖ ਦਾ ਫਰਜ਼ ਹੈ ਕਿ ਉਸਨੂੰ ਦੇਖ ਕੇ ਅਣਡਿੱਠਾ ਕਰ ਦੇਵੇ। ਪਰ ਸਾਡਾ ਸਵਭਾਵ ਬਿਲਕੁਲ ਉਲਟਾ ਬਣ ਗਇਆ ਹੈ। ਜਿਹਨਾਂ ਅੱਖਾਂ ਨੂੰ ਇਹ ਆਦਤ ਪੈ ਜਾਏ ਉਹ ਗੁਰੂ ਦੇ ਨੇੜੇ ਕਦੇ ਨਹੀਂ ਹੋ ਸਕਦੀਆਂ। ਤਾਂ ਗੁਰਬਾਣੀ ਨੇ ਕਿਹਾ ਕਿ ਨੇਤਰਾਂ ਨੂੰ ਇੱਕ ਆਦਤ ਪਾਉਣੀ ਹੈ। ਉਹ ਸੱਚੀ ਚੀਜ਼ ਨੂੰ ਵੇਖ ਕੇ ਪੱਕੜਨ ਪਰ ਜਿਹੜੀ ਮਾੜੀ ਹੈ, ਕੌੜੀ ਹੈ, ਗੱਲਤ ਹੈ, ਗੰਦੀ ਹੈ, ਆਤਮਾ (consciousness) ਉਸ ਲਈ ਇਜਾਜਤ ਨਹੀਂ ਦਿੰਦੀ, ਉਹਦੇ ਤੋਂ ਮੂੰਹ ਪਰ੍ਹਾਂ ਕਰ ਲੈਣਾ ਹੈ ਪਰ ਇਹਦਾ ਮਤਲਬ ਇਹ ਨਹੀਂ ਕਿ ਉਹਨੂੰ ਹੋਰ ਕਿਸੇ ਥਾਂ ਜਾ ਕੇ ਦੁਹਰਾਉਣਾ ਸ਼ੁਰੂ ਕਰ ਦੇਣਾ ਹੈ। ਕਿਸੇ ਦੀ ਕਮਜੋਰੀ ਦਾ ਪਰਚਾਰ ਨਹੀਂ ਕਰਨਾ ਚਾਹੀਦਾ ।

ਗੁਰਬਾਣੀ ਨੇ ਜੀਵਨ ਦੇ ਲਈ ਜੋ ਇਸ਼ਾਰੇ ਕੀਤੇ ਸਨ, ਅਸੀਂ ਉਹਨਾਂ ਇਸ਼ਾਰਿਆਂ ਦੀ ਵਿਚਾਰ ਹੀ ਛੱਡ ਦਿੱਤੀ ਹੈ। ਗੁਰਬਾਣੀ ਨੇ ਕਿਹਾ ਸੀ ਕਿ ਇਹ ਜਿਹੜੇ ਨੇਤਰ ਹਨ, ਇਹਨਾਂ ਨੂੰ ਸਵਾਦ ਹੈ ਕਿ ਇਹ ਵੇਖ ਕੇ ਵੀ ਗਲ ਨੂੰ ਉਲਟ ਕਰ ਸਕਦੇ ਹਨ। ਨੇਤਰਾਂ ਵਿੱਚ ਹਰ ਸਮੇਂ ਸਹੀ ਵੇਖਣ ਦੀ ਸ਼ਕਤੀ ਹੀ ਨਹੀਂ। ਆਪਣੇ ਘਰ ਵਿੱਚ ਹੀ ਰੱਸੀ ਸੁੱਟ ਕੇ ਵੇਖ ਲਓ ਅਤੇ ਬੱਤੀ ਬੰਦ ਕਰ ਦਿਉ, ਉਹੀ ਰੱਸੀ ਸੱਪ ਵਾਂਗ ਲਗਦੀ ਹੈ। ਗੁਰਬਾਣੀ ਨੇ ਇਸ਼ਾਰਾ ਕੀਤਾ ਸੀ:

"ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥" (ਪੰਨਾ ੯੨੨)

ਅੱਖਾਂ ਨੂੰ ਸਹੀ ਦੇਖਣ ਦੀ ਆਦਤ ਹੈ ਹੀ ਨਹੀਂ, ਸਿਖਾਉਣੀ ਪੈਂਦੀ ਹੈ; ਇਹਨਾ ਅੰਖਾਂ ਨੂੰ train ਕਰਨਾ ਪੈਂਦਾ ਹੈ। ਇਹਨਾਂ ਨੂੰ ਬਾਰ-ਬਾਰ ਕਹਿਣਾ ਪੈਂਦਾ ਹੈ ਕਿ ਦੁਬਾਰਾ ਵੇਖ। ਜੋ ਤੂੰ ਵੇਖ ਰਿਹਾ ਹੈਂ ਗੁਰਬਾਣੀ ਮੁਤਾਬਿਕ ਉਹ ਇਹ ਨਹੀਂ ਹੈ। "ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ" ਤਾਂ ਫਿਰ ਕੀ ਕਰਨਾ ਚਾਹੀਦਾ ਹੈ? ਗੁਰਬਾਣੀ ਵਿਚੋਂ ਜਵਾਬ ਆਇਆ "ਸਤਿਗੁਰਿ ਮਿਲਿਐ" ਭਾਵ ਗੁਰਦੇਵ ਦੇ ਚਰਨਾਂ ਵਿੱਚ ਆ ਜਾ ਅਤੇ ਆਪਣੇ ਪੱਲੇ ਨਾਲ ਇਸ ਸ਼ਬਦ ਦੀ ਗੰਢ ਬੰਨ ਲੈ। ਜਿਸ ਦਿਨ ਤੂੰ ਸਤਿਗੁਰੂ ਦੀ ਗਲ ਦਾ ਪੱਲਾ ਪੱਕੜ ਲਿਆ ਉਸ ਦਿਨ ਤੋਂ ਆਪਣੀਆਂ ਅੱਖਾਂ ਨਾਲ ਵੇਖਣ ਦੀ ਲੋੜ ਹੀ ਨਹੀਂ ਰਹਿ ਜਾਣੀ ਕਿਉਂਕਿ ਹੁਣ ਗੁਰਬਾਣੀ ਦੀਆਂ ਅੱਖਾਂ ਨਾਲ ਵੇਖਣ ਦਾ ਅਭਿਆਸ ਸ਼ੁਰੂ ਹੋ ਜਾਏਗਾ। ਇਹ ਦੋ ਅੱਖਾਂ ਤਾਂ ਸਿਰਫ਼ ਮਾਇਆ ਨਾਲ ਸੰਬੰਧ ਰੱਖਦੀਆਂ ਹਨ। ਅਜ ਕਲ ਸ਼ੇਖ ਫਰੀਦ ਜੀ ਦੀ ਬਾਣੀ ਨਾਲ ਜੁੜੀਆਂ ਹੋਈਆਂ

ਕਹਾਣੀਆਂ ਦੀਆਂ ਟੇਪਾਂ ਵਿਕ ਰਹੀਆਂ ਹਨ ਜਿਸ ਵਿੱਚ ਉਹਨਾਂ ਦੇ ਸਲੋਕਾਂ ਦੀ ਰੱਜਕੇ ਬੇਅੱਦਬੀ ਕੀਤੀ ਹੋਈ ਹੈ ।

ਫਰੀਦ ਜੀ ਇਸ ਸਲੋਕ ਵਿਚ:

"ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥" (ਪੰਨਾ ੧੩੮੨)

ਇਹਨਾਂ ਅੱਖਾਂ ਦੀ ਗਲ ਨਹੀਂ ਸੀ ਕਹਿ ਰਹੇ। ਇਹ ਅੱਖਾਂ ਤਾਂ ਉਸ "ਪਿਰ" ਨੂੰ ਦੇਖ ਹੀ ਨਹੀਂ ਸਕਦੀਆਂ। ਉਸ ਪ੍ਰੀਤਮ ਨੂੰ ਦੇਖਣ ਲਈ ਤਾਂ ਬਿਲਕੁਲ ਹੋਰ ਤਰਾਂ ਦੀਆਂ ਅੱਖਾਂ ਦੀ ਲੋੜ ਹੈ ਤਾਂ ਫਿਰ ਫਰੀਦ ਜੀ ਇਹ ਅੱਖਾਂ ਬਚਾਕੇ ਕੀ ਕਰਨਗੇ? ਇਹਨਾਂ ਅੱਖਾਂ ਬਾਰੇ ਤਾਂ ਗੁਰਬਾਣੀ ਸਾਫ ਹੀ ਕਹਿ ਰਹੀ ਹੈ "ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ"। ਇਹ ਨੇਤ੍ਰ ਤਾਂ ਸੱਚਾਈ ਵੇਖ ਹੀ ਨਹੀਂ ਸਕਦੇ, ਇਹਨਾਂ ਨੂੰ ਸਿਰਫ ਬਾਹਰ ਮਾਇਆ ਵੇਖਣ ਦਾ ਸੁਵਾਦ ਹੈ। ਪਰ ਜੇਕਰ ਪ੍ਰਭੂ ਦੇ ਦਰਸ਼ਨ ਕਰਨੇ ਹਨ ਤਾਂਤੇ "ਦਿਬ ਦ੍ਰਿਸਟਿ ਹੋਈ" ਵਾਲੀ ਆਵੱਸਥਾ ਤਕ ਯਾਤਰਾ ਕਰਨੀ ਹੀ ਪਵੇਗੀ। ਸੋ ਗੁਰਬਾਣੀ ਮੁਤਾਬਿਕ ਗੁਰੂ ਦੇ ਸ਼ਬਦ ਨਾਲ ਜਿਸ ਵੇਲੇ ਜੁੜੇਂਗਾ ਤਾਂ ਅੰਦਰ ਦੀ ਅੱਖ ਖੁੱਲੇਗੀ ਅਤੇ ਉਸ ਅੱਖ ਦੇ ਨਾਲ ਜੋ ਵੀ ਵੇਖੇਂਗਾ ਉਹ ਗੁਰੂ ਦਾ ਦਿਖਾਇਆ ਹੋਇਆ ਹੋਵੇਗਾ, ਭਾਵ ਸਹਿਜ ਦੀ ਅਵਸਥਾ ਵਿੱਚ ਆਇਆਂ ਹੀ ਸਤਿਗੁਰੂ ਦੀ ਝੱਲਕ ਮਿਲਦੀ ਹੈ। ਉਸ ਵਕਤ ਇਹ ਬਾਹਰ ਵਾਲੇ ਨੇਤਰ ਬੰਦ ਹੋ ਜਾਂਦੇ ਹਨ ਅਤੇ ਅੰਦਰ ਵਾਲੇ, ਜਿਸ ਨੂੰ ਤੀਸਰੀ ਅੱਖ ਕਿਹਾ ਗਿਆ ਹੈ, ਉਹ ਖੁੱਲ ਜਾਂਦੇ ਹਨ। ਤੂੰ ਸਿਰਫ਼ ਇਹਨਾਂ ਅੱਖਾਂ ਨੂੰ train ਕਰ। ਜਦੋਂ ਵੀ ਇਸ ਅੱਖ ਨੇ ਮਾੜੀ ਝਾਕੀ ਵੇਖੀ ਹੈ ਇਸ ਅੱਖ ਨੂੰ ਉਸ ਵੇਲੇ ਬੰਦ ਕਰਕੇ ਅਣਡਿੱਠਾ ਕਰਦੇ ਜਿਸ ਤਰ੍ਹਾਂ ਕਿ ਵੇਖਿਆ ਹੀ ਨਹੀਂ। ਜਦੋਂ ਕੰਨ ਨੇ ਮਾੜਾ ਸੁਣਿਆ, ਕੰਨ ਨੂੰ ਉਸ ਤੋਂ ਦੂਰ ਕਰ। ਜਦੋਂ ਵੀ ਅੱਖ ਨੇ ਮਾੜਾ ਵੇਖਿਆ, ਉਹਨੂੰ ਉਸੇ ਵੇਲੇ ਭੁੱਲ ਜਾ। ਹੁਣ ਵਾਰੀ ਹੈ ਕੰਨ ਦੀ ।

"ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥ ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥
ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥ ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ ॥
ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥੩੭॥"

ਗੁਰਬਾਣੀ ਨੇ ਕਿਹਾ ਜਿੱਥੇ ਕੰਨ ਮਾਇਆ ਦੀ ਗਲ ਸੁਣਦਾ ਹੈ ਉੱਥੇ ਸੱਚਾਈ ਵੀ ਤਾਂ ਸੁਣ ਸਕਦਾ ਹੈ, ਉੱਥੇ ਸ਼ਬਦ ਵੀ ਤਾਂ ਸੁਣ ਸਕਦਾ ਹੈ। ਜਿੱਥੇ ਇਹ ਗੁਰੂ ਨਾਲੋਂ ਦੂਰ ਹੋਣ ਵਾਲੀ ਗਲ ਸੁਣ ਸਕਦਾ ਹੈ ਤਾਂ ਜੁੜਨ ਵਾਲੀ ਵੀ ਤਾਂ ਸੁਣ ਸਕਦਾ ਹੈ। ਹੁਣ ਫੈਸਲਾ ਤੇਰਾ ਹੈ ਕਿ ਤੂੰ ਗੁਰਦੇਵ ਦੇ ਸ਼ਬਦ ਨਾਲ ਜੁੜਨਾ ਚਾਹੁੰਦਾ ਹੈਂ ਕਿ ਇਹਦੇ ਤੋਂ ਵਿਛੜਨਾ ਚਾਹੁੰਦਾ ਹੈ, ਕੰਨ ਤਾਂ ਦੋਵੇਂ ਹੀ ਕੰਮ ਕਰ ਦੇਵੇਗਾ। ਇਸੇ ਕਰਕੇ ਜਪੁ ਬਾਣੀ ਦੇ ਸ਼ੁਰੂਆਤ ਵਿੱਚ ਹੀ ਗੁਰਬਾਣੀ ਨੇ ਇਸ ਕਰਮ ਇੰਦਰੀ ਨੂੰ ਪਕੜਿਆ ਅਤੇ ਇਸ਼ਾਰਾ ਕੀਤਾ ਹੈ ਕਿ ਜਿਸ ਦਿਨ ਸਹੀ ਸੁਣਨਾ ਆ ਜਾਏਗਾ ਉਸ ਦਿਨ "ਸੁਣਿਐ ਸਤੁ ਸੰਤੋਖੁ ਗਿਆਨੁ" ਵਾਲੀ ਘਟਨਾ ਜਰੂਰ ਘਟੇਗੀ। ਹੁਣ ਅਸੀਂ ਕਦੀ ਆਪਣੇ ਮਨ ਨਾਲ ਇਹ ਸੋਚਿਆ ਹੀ ਨਹੀਂ ਕਿ ਜਦੋਂ ਤੋਂ ਹੋਸ਼ ਸੰਭਾਲੀ ਹੈ, ਸੁਣਦੇ ਆ ਰਹੇ ਹਾਂ, ਕਹਿੰਦੇ ਆ ਰਹੇ ਹਾਂ, ਦੁਹਰਾਉਂਦੇ ਆ ਰਹੇ ਹਾਂ, ਪਰ ਨਾ ਸੰਤੋਖ ਆਇਆ, ਨਾ ਹੀ ਸੱਚਾਈ ਪਤਾ ਲੱਗੀ, ਨਾ ਕੋਈ ਗਿਆਨ ਹਾਸਲ ਹੋਇਆ, ਔਰ ਬਾਣੀ ਕਹਿ ਰਹੀ ਹੈ:

"ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥
ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ਸੁਣਿਐ ਲਾਗੈ ਸਹਜਿ ਧਿਆਨੁ ॥" (ਪੰਨਾ ੩)

ਕੀ ਸਾਡਾ ਕਦੀ ਧਿਆਨ ਲੱਗਿਆ ਹੈ? ਸਾਡੀ ਤਾਂ ਮੁਸੀਬਤ ਹੀ ਇਹ ਹੈ ਕਿ ਜਿ ਪਾਠ ਕਰਨ ਬੈਠਦੇ ਹਾਂ ਤਾਂ ਮਨ ਬਾਹਰ ਨੂੰ ਭੱਜ ਉੱਠਦਾ ਹੈ। ਸਾਡੀਆਂ ਅੱਖਾਂ ਪੰਨਿਆਂ ਉਤੇ ਤੁਰੀਆਂ ਜਾਂਦੀਆਂ ਹਨ, ਜਿਹਬਾ ਬੋਲੀ ਜਾਂਦੀ ਹੈ ਪਰ ਮਨ ਕਿਸੇ ਹੋਰ ਹੀ ਜਗਹ ਪਹੁੰਚ ਜਾਂਦਾ ਹੈ। ਗੁਰਬਾਣੀ ਦਾ ਫੈਸਲਾ ਹੈ ਕਿ ਜੇਕਰ ਸਹੀ ਸੁਣਨਾ ਸਿੱਖਿਆ ਹੋਵੇ ਤਾਂ ਇੰਝ ਕਦੀ

ਨਹੀਂ ਹੋ ਸਕਦਾ। ਸਹੀ ਸੁਣਨ ਦੇ ਲਈ ਜ਼ਰੂਰੀ ਹੈ ਕਿ ਇਹ ਆਪਣੇ ਅੰਦਰੋਂ ਆਵਾਜ਼ ਆਵੇ ਕਿ ਮੈਂ ਇਹ ਗਲ ਨਹੀਂ ਸੁਣਨੀ ਚਾਹੁੰਦਾ। ਗੁਰਬਾਣੀ ਨੇ ਇਸ਼ਾਰਾ ਕੀਤਾ:

"ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥ ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ" (ਪੰਨਾ ੮੨●)

ਗੁਰਦੇਵ ਕਹਿ ਰਹੇ ਹਨ ਕਿ ਐਸੇ ਗੀਤ, ਐਸੀਆਂ ਟਿਊਨਾਂ, ਜਿਹੜੀਆਂ ਸਾਕਤ (ਜੋ ਪ੍ਰਮਾਤਮਾ ਤੋਂ ਦੂਰ ਹੈ) ਦੇ ਮੂੰਹੋ ਨਿਕਲ ਰਹੀਆਂ ਹਨ ਉਹ ਮੇਰੇ ਕੰਨਾਂ ਵਿੱਚ ਪੈਣ ਹੀ ਨਾ। ਐਸੇ ਬੋਲ ਜਿਹੜੇ ਪਰਮਾਤਮਾ ਦੇ ਨੇੜੇ ਨਹੀਂ ਲਿਆ ਸਕਦੇ ਬਲਕਿ ਪਰਮਾਤਮਾ ਤੋਂ ਦੂਰ ਕਰਦੇ ਹਨ; ਜਿਹੜੇ ਹੰਕਾਰ ਨੂੰ ਨੀਵਾਂ ਨਹੀਂ ਕਰਦੇ ਸਗੋਂ ਉੱਚਾ ਕਰਦੇ ਹਨ, ਜਿਹੜੇ ਕ੍ਰੋਧ ਨੂੰ ਥੱਲੇ ਨਹੀਂ ਲਿਜਾਂਦੇ ਬਲਕਿ ਉਭਾਰਦੇ ਹਨ; ਜਿਹੜੇ ਲੋਭ ਨੂੰ ਹੋਰ ਚਾਰਾ ਪਾਉਂਦੇ ਹਨ, ਐਸੇ ਬੋਲਾਂ ਤੋਂ ਬੱਚਣ ਦੀ ਲੋੜ ਹੈ। ਸੋ ਗੁਰਬਾਣੀ ਯਾਦ ਦਿਲਾ ਰਹੀ ਹੈ:

"ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥ ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥"

ਇਹ ਭੁਲੇਖਾ ਕਿਸ ਤਰ੍ਹਾਂ ਪੈ ਗਿਆ ਕਿ ਸਵਾਦ ਦੀਆਂ ਗੱਲਾਂ ਸੁਣਨੀਆਂ ਚਾਹੀਦੀਆਂ ਸੀ। ਕੋਈ ਚੱਟਪਟੀ ਗਲ ਹੋਣੀ ਚਾਹੀਦੀ ਸੀ। ਤੱਰਕਬਾਜ਼ੀ ਕੀਤੀ ਜਾਂਦੀ ਹੈ ਕਿ ਬਾਣੀ ਨੇ ਮੰਨਿਆਂ ਹੈ "ਨਚਣੁ ਕੁਦਣੁ ਮਨ ਕਾ ਚਾਉ"। ਬਸ ਇਤਨੀ ਗਲ ਕਹਿ ਕੇ ਚੁੱਪ ਹੋ ਜਾਂਦੇ ਹਨ। ਭੋਲਿਓ ਅਗਲੀ ਤੁੱਕ ਕੌਣ ਪੜ੍ਹੇਗਾ "ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ" ਕੀ ਇਕੱਲਾ ਨੱਚਣ ਕੁੱਦਣ ਵਿੱਚ ਹੀ ਲੱਗੇ ਰਹਿਣਾ ਹੈ, ਕੋਈ ਭਾਵਨਾ ਪ੍ਰਾਪਤ ਨਹੀਂ ਕਰਨੀ? ਸਾਰਾ ਜੀਵਨ ਨੱਚਣ ਕੁੱਦਣ ਵਿੱਚ ਗੁਜ਼ਰ ਜਾਏ ਕੀ ਸਾਨੂੰ ਡਰ ਨਹੀਂ ਲਗਦਾ ਕਿ ਇਸਤਰਾਂ ਜੀਵਨ ਨਸ਼ਟ (waste) ਹੋ ਰਿਹਾ ਹੈ? ਜੇਕਰ ਜੀਵਨ ਕਰਮ ਇੰਦਰੀਆਂ ਦਾ ਸਵਾਦ ਭੋਗਣ ਵਿੱਚ ਬਿਤਾਣਾ ਹੈ ਤਾਂ ਇਸਦਾ ਇਹ ਵੀ ਮਤਲਬ ਨਹੀਂ ਕਿ ਪ੍ਰਮਾਤਮਾ ਬਿਲਕੁਲ ਭੁਲਾ ਹੀ ਦਿਤਾ ਜਾਇ। ਕੀ ਇਹ ਸਭ ਕੁਝ ਕਰਦਿਆਂ ਹੋਇਆਂ ਆਪਣੀ ਆਤਮਾ ਦੇ ਉਧਾਰ ਲਈ ਕੁਝ ਨਹੀਂ ਕੀਤਾ ਜਾ ਸਕਦਾ? ਸਿਖ ਧਰਮ ਦੀ ਤਾਂ ਨੀਂਹ ਹੀ ਇਸ ਵਿਚਾਰ ਉਤੇ ਨਿਰਧਾਰਤ ਹੈ ਕਿ:

"ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ" (ਪੰਨਾ ੫੨੨)

ਸਹੀ ਜੁਗਤੀ ਜਾਨਣ ਦੀ ਲੋੜ ਹੈ ਤਾਂ ਕਿ ਜੀਵਨ ਕੇਵਲ ਕਰਮ ਇੰਦਰੀਆਂ ਦੇ ਭੋਗਾਂ ਵਿੱਚ ਹੀ ਨਾ ਸਮਾਪਤ ਹੋ ਜਾਵੇ? ਕੰਨਾਂ ਨੂੰ ਸਹੀ ਤਰੀਕੇ ਨਾਲ ਸੁਣਨ ਦੀ ਜਾਚ ਸਿਖਾਉਣੀ ਪਵੇਗੀ। ਇਸੇ ਕਰਕੇ ਜਪੁ ਬਾਣੀ ਵਿੱਚ ਚਾਰ ਪੱਦੇ ਸਿਰਫ ਸਹੀ ਸੁਣਨ ਦੇ ਪ੍ਰੀਨਾਮ ਵਜੋਂ ਹੀ ਦਰਜ ਕਰ ਦਿਤੇ ਗਏ। ਗੁਰਬਾਣੀ ਵਿੱਚ ਇਸ ਵਿਚਾਰ ਨੂੰ ਕਈ ਵਾਰ ਅਲੱਗ ਅਲੱਗ ਤਰੀਕੇ ਨਾਲ ਦੁਹਰਾਇਆ ਗਿਆ ਹੈ ਕਿ ਕੰਨਾ ਨੂੰ ਸੱਚੀ ਬਾਣੀ ਸੁਣਨ ਦੀ ਆਦਤ ਪਾਓ। ਨਾਲ ਹੀ ਸਾਨੂੰ ਸੱਚੀ ਬਾਣੀ ਦੀ ਪਹਿਚਾਨ ਵੀ ਦਸ ਦਿਤੀ ਗਈ ਹੈ। ਇਸਦੀ ਵਿਚਾਰ ਅਸੀਂ ਪਹਿਲਾਂ ਕਰ ਚੁਕੇ ਹਾਂ ।

"ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥
ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ"

ਬ੍ਰਹਮ ਗਿਆਨੀਆਂ ਕੋਲੋਂ ਜਿਹੜੇ ਬੱਚਨ ਆਏ ਹਨ ਉਹਨਾ ਨੂੰ ਕੰਨਾਂ ਦੇ ਨਾਲ ਸੁਣਨ, ਸਮਝਣ, ਅਤੇ ਆਪਣੀ ਜ਼ਿੰਦਗੀ ਵਿੱਚ ਉਹਨਾ ਮੁਤਾਬਿਕ ਕੋਈ ਤਬਦੀਲੀ ਲਿਆਉਣ ਦੀ ਲੋੜ ਹੈ। ਸਿਖ ਇਤਿਹਾਸ ਗਵਾਹ ਹੈ ਕਿ ਇਸ ਗ੍ਰੰਥ ਦੀ ਸਥਾਪਨਾ ਦੇ ਜਮਾਨੇ ਵਿੱਚ ਕਈ ਤਰਾਂ ਦਾ ਕਲਾਮ ਇਸ ਵਿੱਚ ਦਰਜ ਕਰਵਾਉਣ ਦੇ ਉਪਰਾਲੇ ਕੀਤੇ ਗਏ। ਮਿਸਾਲ ਵਜੋਂ ਉਸ ਵੇਲੇ ਬਾਬਾ ਗੁਰਦਿੱਤਾ ਜੀ, ਜੋ ਸ਼੍ਰੀ ਗੁਰੂ ਹਰਗੋਬਿੰਦ ਰਾਏ ਜੀ ਦੇ ਸਾਹਿਬਜ਼ਾਦੇ ਸਨ, ਦੀ ਲਿਖਤ ਵੀ ਮਾਉਜ਼ੂਦ

ਸੀ ਪਰ ਉਹ ਸੱਚੀ ਬਾਣੀ ਦੀ ਕੱਸਵਟੀ ਉਤੇ ਪੂਰੀ ਨਾ ਉਤਰਨ ਕਾਰਨ ਇਸ ਵਿੱਚ ਸ਼ਾਮਿਲ ਨਹੀਂ ਕੀਤੀ ਗਈ। ਇਸ ਤਰਾਂ ਦੇ ਦਾਹਵੇ ਹੋਰ ਵੀ ਕਈ ਲਿਖਾਰੀਆਂ ਨੇ ਕੀਤੇ ਅਤੇ ਗੁਰੂ ਘਰ ਵਿੱਚ ਐਸੀਆਂ ਗਲਾਂ ਕਰਕੇ ਕਈ ਤਰਾਂ ਦਾ ਵਾਦ-ਵਿਵਾਦ ਵੀ ਹੋਇਆ ਪਰ ਇਸ ਗ੍ਰੰਥ ਦਾ ਸੰਪਾਦਨ ਕਰਨ ਵਾਲੇ ਬ੍ਰਹਮ ਗਿਆਨੀਆਂ ਨੇ ਸੱਚੀ ਬਾਣੀ ਵਿੱਚ ਕੱਚੀ ਬਾਣੀ ਦੀ ਮਿਲਾਵਟ ਨਹੀਂ ਹੋਣ ਦਿਤੀ। ਸੱਚੀ ਬਾਣੀ ਦੀ ਇੱਕੋ ਇੱਕ ਕਸਵੱਟੀ ਸੀ:

"ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ" (ਪੰਨਾ ੩●੮)
"ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ" (ਪੰਨਾ ੭੬੩)
"ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ" (ਪੰਨਾ ੭੨੨)

ਜਿਹੜੀ ਗਲ "ਮੈਂ" ਨਾਲ ਜੁੜੀ ਹੋਈ ਹੈ ਉਹ ਸੱਚੀ ਬਾਣੀ ਨਹੀ ਕਹਿਲਾ ਸਕਦੀ। ਜਿਹੜੀ ਉਥੋਂ ਆਈ ਹੈ, ਉਹ ਉਸੇ ਦਾ ਹੀ ਸੁਨੇਹਾ ਹੈ। ਜਿਥੇ "ਹਉ ਆਪਹੁ ਬੋਲਿ ਨ ਜਾਣਦਾ" ਇਕ ਹਕੀਕੱਤ ਹੈ ਉਹ ਹੀ ਬਾਣੀ ਸੱਚੀ ਹੋ ਸਕਦੀ ਹੈ ਬਾਕੀ ਸਭ ਕੱਚੀਆਂ ਹਨ। ਜਿਸਦੇ ਨਾਲ ਵੀ ਮੈਂ ਲੱਗ ਗਈ ਉਹ ਕੱਚੀ ਹੋ ਹੀ ਗਈ। ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਜਿਹੜੇ ਕੰਨ ਹਨ ਇਹਨਾਂ ਨੂੰ ਸੱਤ ਬਾਣੀ ਸੁਣਨ ਦਾ ਸਵਾਦ ਪਾਉਣਾ ਹੈ। ਕੱਚੀ ਬਾਣੀ ਤੋਂ ਕੰਨਾਂ ਨੂੰ ਦੂਰ ਕਰਨਾ ਹੈ ਕਿਉਂਕਿ ਜਦੋਂ ਸੱਚੀ ਬਾਣੀ ਸੁਣੋਗੇ ਤਾਂ:

"ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥ ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ ॥ ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥"

ਇਹ ਕੰਨਾਂ ਦਾ ਫਰਜ਼ ਹੈ। ਗੁਰਬਾਣੀ ਦਾ ਫੈਸਲਾ ਹੈ ਕਿ ਕੰਨਾਂ ਦਾ ਅਸਲੀ ਕੰਮ ਇਹ ਦਿੱਤਾ ਸੀ। ਫੈਸਲਾ ਅਸਾਂ ਕਰਨਾ ਹੈ ਕਿ ਕਮਾਉਣਾ ਤਾਂ ਕਿਧਰੇ ਰਹਿ ਗਿਆ, ਕੀ ਅਸੀਂ ਇਹਨਾਂ ਗੱਲਾਂ ਨੂੰ ਸਮਝਣ ਦੀ ਕੋਸ਼ਿਸ਼ ਵੀ ਕਰ ਰਹੇ ਹਾਂ? ਇਹ ਸਾਰੀਆਂ ਕਰਮ ਇੰਦਰੀਆਂ ਦੀ ਅਲੱਗ-ਅਲੱਗ ਜ਼ੁਮੇਵਾਰੀ ਲਗਾਈ ਗਈ ਹੈ ਜੋ ਗੁਰਬਾਣੀ ਸਾਨੂੰ ਖੁਲਾਸਾ ਕਰਕੇ ਸਮਝਾ ਰਹੀ ਹੈ। ਅੱਖਾਂ ਦੀ ਗਲ ਕਰ ਦਿੱਤੀ, ਜਿਹਬਾ ਦੀ ਗਲ ਕਰ ਦਿੱਤੀ, ਕੰਨਾਂ ਦੀ ਗਲ ਕਰ ਦਿੱਤੀ, ਹੱਥਾਂ ਦੀ ਗਲ ਕਰ ਦਿੱਤੀ। ਇਹ ਇਕੱਲੀ-ਇਕੱਲੀ ਕਰਮ ਇੰਦਰੀ ਦੀ ਹੀ ਗਲ ਨਹੀਂ ਹੈ। ਅੰਤ ਵਿੱਚ ਇਹ ਸਾਰੇ ਸਰੀਰ ਨੂੰ ਕਿਸੀ ਖਾਸ ਹਾਲਤ ਵਿੱਚ ਲੈ ਕੇ ਜਾਣਾ ਹੈ:

"ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ" (ਪੰਨਾ ੪੪੯)

ਜੇਕਰ ਕਾਇਆਂ ਸੋਨੇ ਦੀ ਤਰਾਂ ਪਵਿੱਤਰ ਨਹੀ ਅਤੇ ਕਿਲੇ ਦੀ ਤਰਾਂ ਮਜ਼ਬੂਤ ਨਹੀ ਤਾਂ ਫਿਰ ਇਹਦੇ ਵਿੱਚ ਮਾਇਆ ਤਾਂ ਬਹੁਤ ਭਰੀ ਜਾ ਸਕਦੀ ਹੈ, ਪ੍ਰਭੂ ਨਹੀਂ ਭਰਿਆ ਜਾ ਸਕਦਾ। ਅਗਲਾ ਅੰਕ ਆ ਗਿਆ ।

ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥ ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥ ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥ ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥ ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥੩੮॥

ਸਰੀਰ ਨੂੰ ਗੁਫਾ ਦੇ ਨਾਲ ਤਰਜੀਹ ਦਿੱਤੀ ਗਈ ਹੈ ਕਿਉਂਕਿ ਗੁਫਾ ਸਾਰੇ ਪਾਸਿਉਂ ਬੰਦ ਹੁੰਦੀ ਹੈ, ਬਸ ਇਕ ਹੀ ਰਾਹ ਖੁੱਲਾ ਹੁੰਦਾ ਹੈ। ਕਦੀ ਕਿਸੇ ਗੁਫਾ ਵਿੱਚ ਜਾ ਕੇ ਵੇਖੋ ਕਿ ਜਦ ਉਸ ਵਿੱਚ ਆਵਾਜ ਲਗਾਈ ਜਾਏ ਤਾਂ ਉਸ ਵਿਚੋਂ ਆਪਣੇ ਆਪ ਹੀ ਇਕ ਗੂੰਜ ਉਠਦੀ ਹੈ। ਜੀਵ ਇਸਤਰੀ ਦਾ ਸਰੀਰ ਇਕ ਪ੍ਰਕਾਰ ਦੀ ਗੁਫਾ ਹੈ, ਇਹ ਗੁਫਾ ਦੇ ਵਿੱਚੋਂ

ਇੱਕ ਵਾਜੇ ਦੀ ਤਰਾਂ ਗੁੰਬਜ ਵਰਗੀ ਆਵਾਜ਼ ਕੱਢੀ ਗਈ ਹੈ। ''ਵਾਜਾ ਪਵਣੁ ਵਜਾਇਆ'' ਇਸ ਗੁਫਾ ਵਿੱਚ ਹਵਾ ਭਰਨ ਨਾਲ ਆਵਾਜ਼ ਆਉਂਦੀ ਹੈ ਅਤੇ ਹਵਾ ਕੱਢਣ ਨਾਲ ਆਵਾਜ਼ ਬੰਦ ਹੋ ਜਾਂਦੀ ਹੈ। ਜਿੰਨਾ ਚਿਰ ਹਵਾ ਚੱਲ ਰਹੀ ਹੈ, ਉੱਨਾ ਚਿਰ ਆਵਾਜ਼ ਚੱਲ ਰਹੀ ਹੈ। ਪਰ ਇਸ ਸਰੀਰ ਨੂੰ ਉੱਥੋਂ ਤੱਕ ਲੈ ਕੇ ਜਾਣਾ ਜਿਥੇ ਜਾਕੇ ਪ੍ਰਭੂ ਨਾਲ ਸੁਰਤੀ ਜੁੜ ਜਾਏ। ਇਸ ਦਾ ਭੇਦ ਸਮਝਣ ਦੀ ਲੋੜ ਹੈ।

ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥
ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ

ਇਸ ਗੁਫਾ ਵਿਚੋਂ ਇਸਦੀ ਸ਼ਕਤੀ ਖਾਰਜ ਹੋਣ ਦੇ ਨੌ ਦਰਵਾਜੇ ਹਨ। ਇਹ ਜਿਹੜੇ ਨੌ ਦਰਵਾਜ਼ੇ ਹਨ ਜਿੰਨਾਂ ਰਾਹੀਂ ਇਨਸਾਨ ਦੀ ਸ਼ਕਤੀ (energy) ਬਾਹਰ ਨੂੰ ਜਾਂਦੀ ਹੈ ਉਹ ਹਨ ਦੋਨੋਂ ਅੱਖਾਂ, ਦੋਨੋਂ ਨਾਸਕਾਂ, ਦੋਨੋਂ ਕੰਨ, ਇੱਕ ਮੂੰਹ, ਸਰੀਰ ਦੇ ਵਿੱਚੋਂ ਗੰਦਗੀ ਕੱਢਣ ਵਾਲੇ ਦੋਵੇਂ ਛਿੱਦਰ, ਇਹ ਸਾਰੇ ਮਿਲਕੇ ਨੌਂ ਹੋ ਗਏ। ਤੋਂ ਬਾਣੀ ਇਸ਼ਾਰਾ ਕਰਦੀ ਹੈ ਇਹਨਾਂ ਰਾਹੀਂ ਸਰੀਰ ਦੀ ਸ਼ਕਤੀ ਬਾਹਰ ਨੂੰ ਭੱਜਦੀ ਹੈ। ਭਗਤ ਕਬੀਰ ਜੀ ਨੇ ਇਸ਼ਾਰਾ ਕੀਤਾ ਹੈ:

''ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥
ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹੱਦ ਬਾਜੇ ॥'' (ਪੰਨਾ ੬੫੬)

ਗੁਰਦੇਵ ਨੇ ਸਮਝਾ ਦਿੱਤਾ ਕਿ ਇਹ ਨੌਂ ਮੋਰੀਆਂ ਹਨ ਜਿੰਨਾਂ ਦੁਆਰਾ ਸਾਰੀ ਸ਼ਕਤੀ ਨਾਸ ਹੋ ਰਹੀ ਹੈ। ਜਦੋਂ ਇਹਨਾਂ ਨੌ ਦਰਵਾਜਿਆਂ ਨੂੰ ਬੰਦ ਕਰਨ ਦਾ ਤਰੀਕਾ ਸਮਝ ਵਿੱਚ ਆ ਗਿਆ ''ਮੂੰਦਿ ਲੀਏ ਦਰਵਾਜੇ'' ਉਸੇ ਦਿਨ ਜਿਹੜਾ ਦਰਵਾਜ਼ਾ ਗੁਪਤ ਸੀ, ਉਹ ਖੁੱਲ ਜਾਏਗਾ। ਉਹ ਜਿਹੜਾ ਗੁਪਤ (ਦਸਵਾਂ ਦਵਾਰ) ਦਰਵਾਜ਼ਾ ਹੈ ਉਥੇ ਹੀ ਸਾਰਾ ਖ਼ਜ਼ਾਨਾ ਰੱਖਿਆ ਪਿਆ ਹੈ। ਗੁਰਬਾਣੀ ਉਸ ਨੂੰ ਗੁਰੂ ਦੁਆਰ ਕਹਿੰਦੀ ਹੈ। ਉਹ ਨੌਂ ਦਰਵਾਜਿਆਂ ਦੀ ਅਤੇ ਦੱਸਵੇਂ ਦਰਵਾਜੇ ਦੀ ਜਿਹੜੀ ਦਹਿਲੀਜ਼ ਹੈ, Boundary ਹੈ ਉਸਨੂੰ ਗੁਰਬਾਣੀ ਗੁਰੂ ਦੁਆਰ ਕਹਿੰਦੀ ਹੈ। ਕਿਸੇ ਬਿਲਡਿੰਗ ਨੂੰ ਗੁਰਬਾਣੀ ਗੁਰਦੁਵਾਰਾ ਨਹੀਂ ਮੰਨਦੀ, ਇਸ ਲਈ ਗੁਰਬਾਣੀ ਨੇ ਅੱਖਰ ਧਰਮਸਾਲ ਵਰਤਿਆ ਸੀ। ਧਰਮਸਾਲ ਵਿੱਚ ਕੇਵਲ ਇਕੱਠੇ ਹੋਣ ਦਾ ਇੱਕ ਇੰਤਜ਼ਾਮ ਹੁੰਦਾ ਹੈ, ਇਹ ਗੁਰੂਦੁਆਰਾ ਨਹੀਂ ਹੈ, ਇਹ ਵਿਚਾਰ ਕਿਸੇ ਆਮ ਜੀਵ ਵਲੋਂ ਨਹੀਂ ਆਇਆ, ਇਹ ਬਾਣੀ ਕਹਿ ਰਹੀ ਹੈ। ਅਗਲੀ ਤੁੱਕ ਧਿਆਨ ਨਾਲ ਪੜੋ:

ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥ ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥ ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥੩੮॥

''ਇਕਨਾ ਦਸਵਾ ਦੁਆਰੁ ਦਿਖਾਇਆ'' ਉਹ ਦੱਸਵਾਂ ਦੁਆਰ ਜਿਹੜਾ ਹੈ ਜਿਹੜੀ ਉਹ Boundary ਹੈ, ਉਹ ਹੈ ਗੁਰੂ ਦਾ ਦੁਆਰਾ। ਕਿਉਂ? ਜਿਹੜੇ ਇਹ ਨੌਂ ਦਰਵਾਜ਼ੇ ਹਨ ਇਹ ਮਾਇਆ ਨਾਲ ਜੋੜਦੇ ਪਏ ਹਨ। ਅੱਖਾਂ ਸੰਸਾਰ ਨਾਲ ਜੋੜਦੀਆਂ ਹਨ, ਕੰਨ ਸੰਸਾਰ ਨਾਲ ਜੋੜ ਰਹੇ ਹਨ, ਜਿਹਬਾ ਸੰਸਾਰ ਨਾਲ ਜੋੜ ਰਹੀ ਹੈ, ਹੱਥ ਪੈਰ ਆਦਿ ਸਭ ਕਰਮ ਇੰਦਰੀਆਂ ਸੰਸਾਰ ਨਾਲ ਜੋੜ ਰਹੀਆਂ ਹਨ। ਕਰਤਾਰ ਨਾਲ ਜੋੜਨ ਵਾਲੀ ਇੱਕ ਹੀ ਜਗ੍ਹਾ ਹੈ ਅਤੇ ਉਹ ਹੈ ਦੱਸਵਾਂ ਦੁਆਰ। ਉਸ ਦੱਸਵੇਂ ਦੁਆਰ ਵਿੱਚ ਤਾਂ ਹੀ ਪ੍ਰਵੇਸ਼ ਹੋਏਗਾ ਜਦੋਂ ਨੌਵੇਂ ਦਰਵਾਜਿਆਂ ਵਿਚੋਂ ਸ਼ਕਤੀ ਵੇਸਟ ਹੋਣੀ ਬੰਦ ਹੋ ਜਾਏਗੀ। ਜਿੰਨਾ ਚਿਰ ਕਮਾਈ ਕਰਕੇ ਇਨ੍ਹਾਂ ਨੌਵਾਂ ਦਰਵਾਜਿਆਂ ਨੂੰ ਤੂੰ ਸੋਧ ਨਹੀਂ ਲੈਂਦਾ ਤੂੰ ਉਨ੍ਹਾਂ ਚਿਰ ਉਹ ਦੱਸਵਾਂ ਦੁਵਾਰ ਦੇ ਖੋਲਣ ਦਾ ਇੰਤਜ਼ਾਮ ਨਹੀਂ ਹੋ ਸਕਦਾ; ਇਹ ਗੁਰਬਾਣੀ ਦਾ ਫੈਸਲਾ ਹੈ। ਜਦੋਂ ਉਸਦਾ ਨਾਮ ਜੱਪਦਿਆਂ ਜੱਪਦਿਆਂ ਸਿਮਰਨ ਬਣ ਜਾਏ, ਸਿਮਰਦਿਆਂ ਸਿਮਰਦਿਆਂ ਧਿਆਨ ਬਣ ਜਾਏ, ਅਤੇ ਧਿਆਉਂਦਿਆਂ ਧਿਆਉਂਦਿਆਂ ਸਮਾਧੀ ਬਣ ਜਾਏ ਤਾਂ ਹੁਣ ਦਸਵਾਂ ਦੁਆਰ ਖੁੱਲ ਗਿਆ। ਅਧਿਆਤਮਿਕ ਯਾਤਰਾ ਦੀਆਂ ਇਹ ਚਾਰ ਸਟੇਜਾਂ ਹਨ। ਆਨੰਦ ਬਾਣੀ ਸਾਨੂੰ ਉਹ ਚੌਥੀ ਸਟੇਜ ਵੱਲ ਪ੍ਰੇਰਤ ਕਰ ਰਹੀ ਹੈ। ਪਹਿਲਾਂ ਇੱਕ-ਇੱਕ ਕਰਮ ਇੰਦਰੀ ਨੂੰ ਸੰਬੋਧਨ

ਕੀਤਾ ਅਤੇ ਉਹਨਾਂ ਇੰਦਰੀਆਂ ਨੂੰ ਸੰਬੋਧਨ ਕਰਨ ਤੋਂ ਬਾਦ ਸਾਰੇ ਸਰੀਰ ਨੂੰ ਇਕੱਠਾ ਕਰਕੇ ਕਿਹਾ ਕਿ ਇਹ ਜਿਹੜੀ ਤੈਨੂੰ ਛੋਟੀ ਜਿਹੀ ਗੁਫਾ ਪ੍ਰਭੂ ਨੇ ਦਿੱਤੀ ਹੈ ਨਾ, ਇਹ ਪ੍ਰਮਾਤਮਾ ਨੇ ਤੈਨੂੰ ਪ੍ਰਸਾਦ ਦਿੱਤਾ ਸੀ ਅਤੇ ਨਾਲ ਹੀ ਉਹਨੇ ਤੈਨੂੰ ਇੱਕ ਚੋਣ ਕਰਨ ਲਈ ਕਿਹਾ ਸੀ ਕਿ ਆਪਣੇ ਮਨ ਨਾਲ ਫੈਸਲਾ ਕਰ ਲੈ ਕਿ ਤੂੰ ਸੰਸਾਰ ਨਾਲ ਜੁੜਨਾ ਹੈ ਜਾਂ ਕਰਤਾਰ ਨਾਲ ਜੁੜਨਾ ਹੈ। ਜੇਕਰ ਸੰਸਾਰ ਨਾਲ ਜੁੜਨਾ ਹੈ ਤਾਂ ਇਹ ਨਾਉਂ ਦਰਵਾਜ਼ੇ ਤੈਨੂੰ ਇਸੇ ਕੰਮ ਲਈ ਦਿੱਤੇ ਹੋਏ ਹਨ। ਪਰ ਜੇਕਰ ਕਰਤਾਰ ਨਾਲ ਜੁੜਨਾ ਹੈ ਤਾਂ ਉਹ ਦੱਸਵਾਂ ਦੁਵਾਰ ਖੋਲਣ ਦਾ ਇੰਤਜ਼ਾਮ ਕਰ। ਇਸੇ ਕਰਕੇ ਇਸ਼ਾਰਾ ਕੀਤਾ ਗਿਆ ਹੈ:

''ਗੁਰਦੁਆਰੈ ਲਾਇ ਭਾਵਨੀ''

'ਭਾਵਨੀ' ਦਾ ਮੱਤਲਬ ਕਿਤੇ ਜਲਦੀ ਵਿੱਚ ਇਹ ਨਾ ਕੱਢ ਲੈਣਾ ਕਿ ਸਾਡੇ ਮਨ ਵਿੱਚ ਭਾਵਨਾ ਨਹੀਂ। ''ਭਾਉ'' ਪੰਜਾਬੀ ਭਾਸ਼ਾ ਦਾ ਖਾਸ ਅੱਖਰ ਹੈ ਅਤੇ ਇਸਦੇ ਵਿੱਚ ਦੋ ਚੀਜ਼ਾਂ ਦਾ ਇਕੱਠ ਹੈ। ਇਕ ਹੁੰਦਾ ਹੈ ਵਿਸ਼ਵਾਸ, ਇਕ ਹੁੰਦਾ ਹੈ ਪਿਆਰ। ਗੁਰਬਾਣੀ ਦੇ ਵਿੱਚ ਜਿੱਥੇ ਵਿਸ਼ਵਾਸ ਅਤੇ ਪਿਆਰ ਦੋਵੇਂ ਇਕੱਠੇ ਹੋ ਜਾਣ ਉਹਨੂੰ ''ਭਾਉ'' ਕਿਹਾ ਗਿਆ ਹੈ। ਪਿਆਰ ਤੁਹਾਨੂੰ ਗੁਰੂ ਵੱਲ ਲੈ ਕੇ ਆਏਗਾ। ਜੇਕਰ ਬਾਹਰੋਂ ਅਸੀਂ ਹਰ ਹਫਤੇ ਇਸ ਅਸਥਾਨ ਉਤੇ ਇਕੱਠੇ ਹੋਣ ਲਈ ਇੱਥੇ ਆ ਜਾਂਦੇ ਹਾਂ, ਤਾਂ ਸਿਰਫ਼ ਉਸ ਸ਼ਬਦ ਗੁਰੂ ਦੇ ਪਿਆਰ ਦੇ ਬੱਧੇ ਆਉਂਦੇ ਹਾਂ। ਪਰ ਸਾਡੇ ਕੋਲੋਂ ਇੱਕ ਚੀਜ਼ ਖੁੱਸ ਗਈ ਹੈ ਅਤੇ ਉਹ ਹੈ ਵਿਸ਼ਵਾਸ। ਜੋ ਇੱਥੇ ਕਿਹਾ ਜਾ ਰਿਹਾ ਹੈ ਉਸ ਤੇ ਵਿਸ਼ਵਾਸ ਨਹੀਂ ਹੈ। ਵਿਸ਼ਵਾਸ ਨਾ ਹੋਣ ਕਰਕੇ ਉਹ ਕਮਾਇਆ ਨਹੀਂ ਜਾਂਦਾ, ਉਹ ਸੁਨੇਹਾਂ ਹਿਰਦੇ ਵਿੱਚ ਬਹਿੰਦਾ ਹੀ ਨਹੀਂ। ਕੰਨਾ ਵਿੱਚ ਗਲ ਇਧਰੋਂ ਪੈਂਦੀ ਹੈ ਅਤੇ ਇਧਰੋਂ ਨਿਕਲ ਜਾਂਦੀ ਹੈ। ਸਾਡੇ ਨਾਲ ਐਸਾ ਇਸ ਕਰਕੇ ਹੁੰਦਾ ਹੈ ਕਿਉਂਕਿ ਵਿਸ਼ਵਾਸ ਉਠ ਚੁਕਾ ਹੈ। ਗੁਰਬਾਣੀ ਦੇ ਸੁਨੇਹੇ ਸਾਨੂੰ ਵਿਰੋਧਾਭਾਸੀ ਲੱਗਦੇ ਹਨ। ਕਿਸੇ ਸਟੇਜ ਤੇ ਕੋਈ ਵਿਦਵਾਨ ਸੱਜਣ ਇਸ ਸ਼ਬਦ ਦਾ ਗਾਇਨ ਕਰ ਰਹੇ ਸਨ:

''ਜਨ ਕੋ ਪ੍ਰਭੁ ਸੰਗੇ ਅਸਨੇਹੁ ॥ ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ ॥੧॥ ਰਹਾਉ ॥
ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ ॥'' (੧੩●੭)

ਉਹਨਾਂ ਨੇ ਵਿਆਖਿਆ ਕਰਦਿਆਂ ਕਿਹਾ ਕਿ ਬਾਣੀ ਕਹਿ ਰਹੀ ਹੈ ''ਜਨ ਕੋ ਪ੍ਰਭੁ ਸੰਗੇ ਅਸਨੇਹ'' ਭਾਵ ਕਿ ਜਿਸਦਾ ਵੀ ਪ੍ਰਮਾਤਮਾ ਦੇ ਨਾਲ ਸਨੇਹ ਹੈ ਉਸਨੂੰ ਸਭ ਕੁਝ ਮੰਗਣ ਦਾ ਹੱਕ ਹੈ। ਇਕ ਨੌਜਵਾਨ ਬੱਚਾ ਕੀਰਤਨ ਦੀ ਸਮਾਪਤੀ ਦੇ ਬਾਦ ਉਹਨਾਂ ਕੋਲ ਗਲ ਕਰਨ ਲਈ ਗਿਆ। ਉਸਨੇ ਪੁਛਿਆ ਕਿ ਜੇਕਰ ਗੁਰਬਾਣੀ ਸਾਨੂੰ ਪ੍ਰਮਾਤਮਾ ਕੋਲੋਂ ਧੰਨ ਦੌਲਤ ਮੰਗਣ ਜਾਂ ਪੁੱਤਰ ਮੰਗਣਾ ਸਿਖਾ ਰਹੀ ਹੈ ਤਾਂ ਮੈਨੂੰ ਇਹ ਦੱਸੋ ਕਿ ਕੁੜੀਆਂ ਨੂੰ ਕੌਣ ਮੰਗੇਗਾ? ਤੁੱਕ ਵਿੱਚ ਤਾਂ 'ਸੁਤ ਦੇਹ' ਲਿਖਿਆ ਹੈ ਤਾਂ ਕੁੜੀਆਂ ਜੰਮਨ ਦੀ ਮੰਗ ਕੌਣ ਕਰੇਗਾ? ਉਸ ਗਿਆਨੀ ਨੇ ਜਰਾ ਨਾਰਾਜ਼ਗੀ ਵਿੱਚ ਜਵਾਬ ਦਿਤਾ ਕਿ ਬਾਣੀ ਦੀਆਂ ਤੁੱਕਾਂ ਨੂੰ ਹੁੱਜਤ ਨਹੀਂ ਕਰੀਦੀ, ਇਹ ਬੇਅਦਬੀ ਹੈ। ਨੌਜਵਾਨ ਨੇ ਫਿਰ ਬੇਨਤੀ ਕੀਤੀ ਕਿ ਗੁਰਬਾਣੀ ਗੁਰਸਿੱਖ ਨੂੰ ਕੀ ਮੰਗਣ ਦੀ ਆਦਤ ਪਾਉਣੀ ਚਾਹੁੰਦੀ ਹੈ?

ਮਮਾ ਮਾਗਨਹਾਰ ਇਆਨਾ ॥ ਦੇਨਹਾਰ ਦੇ ਰਹਿਓ ਸੁਜਾਨਾ ॥
ਜੋ ਦੀਨੋ ਸੋ ਏਕਹਿ ਬਾਰ ॥ ਮਨ ਮੂਰਖ ਕਹ ਕਰਹਿ ਪੁਕਾਰ ॥
ਜਉ ਮਾਗਹਿ ਤਉ ਮਾਗਹਿ ਬੀਆ ॥ ਜਾ ਤੇ ਕੁਸਲ ਨ ਕਾਹੂ ਥੀਆ ॥
ਮਾਗਨਿ ਮਾਗ ਤ ਏਕਹਿ ਮਾਗ ॥ ਨਾਨਕ ਜਾ ਤੇ ਪਰਹਿ ਪਰਾਗ ॥ (ਪੰਨਾ ੨੫੮)

ਇਕ ਪਾਸੇ ਤਾਂ ਇਹ ਹੈ ਕਿ ਜੇ ਤੂੰ ਮੰਗ ਮੰਗਣੀ ਹੀ ਹੈ ਤਾਂ ਪ੍ਰਭੂ ਦਾ ਨਾਮ ਹੀ ਮੰਗ ਜਿਸ ਦੀ ਬਰਕਤਿ ਨਾਲ ਤੂੰ ਮਾਇਕ ਪਦਾਰਥਾਂ ਦੀ ਮੰਗ ਤੋਂ ਪਰਲੇ ਪਾਰ ਲੰਘ ਜਾਏਂ। ਬਾਕੀ ਹੋਰ ਕਿਉਂ ਨਾ ਮੰਗਿਆ ਜਾਏ ਇਸ ਬਾਰੇ ਬਾਣੀ ਦਾ ਫੈਸਲਾ ਹੈ:

"ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥" (ਪੰਨਾ ੭)

ਪਰਮਾਤਮਾ ਕੋਈ ਐਸਾ ਮਾਲਕ ਨਹੀਂ ਹੈ ਕਿ ਦੋ ਹਫਤੇ ਦਾ ਕੰਮ ਕਰ ਲੈ ਫਿਰ ਤੈਨੂੰ ਚੈੱਕ ਦਿਆਂਗਾ। ਉਸ ਦੀ ਸਾਰੀ ਸ੍ਰਿਸ਼ਟੀ ਦਾ ਇਹ ਕਾਨੂੰਨ ਹੈ ਕਿ ਜੋ ਪਾਲਣ ਲਈ ਚਾਹੀਦਾ ਹੈ ਉਹ ਸਾਰਾ ਇੱਕੋ ਵਾਰੀ ਪਾ ਦਿੱਤਾ ਹੈ। ਸੋ ਜਦੋਂ ਤੋਂ ਤੂੰ ਪੈਦਾ ਹੋਇਆ ਹੈਂ ਤੇਰੇ ਪਾਲਣ ਪੋਸ਼ਣ ਲਈ ਸਾਰਾ ਸਾਮਾਨ ਪਹਿਲਾਂ ਹੀ ਆ ਚੁੱਕਾ ਹੈ, ਸੋ ਇਹ ਨਾ ਮੰਗ। ਇਕ ਹੀ ਚੀਜ਼ ਤੈਨੂੰ ਨਹੀਂ ਦਿੱਤੀ ਗਈ। ਉਹ ਜਿੰਨਾ ਚਿਰ ਤੂੰ ਨਹੀਂ ਮੰਗਦਾ, ਉਹ ਬਿਨਾਂ ਮੰਗਿਆ ਨਹੀਂ ਮਿਲਣੀ। ਜੇ ਤੂੰ ਮਾਇਆ ਨਾਲ ਲੱਗਾ ਹੋਇਆਂ ਹੈਂ ਤਾਂ ਲੱਗਾ ਰਹਿ। ਜੇਕਰ ਮਾਇਆ ਤੋਂ ਪਿਛਾਂਹ ਹੱਟ ਕੇ ਉਹਦੇ ਨਾਲ ਜੁੜਨਾ ਚਾਹੁੰਦਾ ਹੈਂ ਤਾਂ ਉਹ ਮੰਗਕੇ ਲੈਣਾ ਪਵੇਗਾ:

"ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ" (ਪੰਨਾ ੭੩੮)

ਬਾਣੀ ਨੂੰ ਸਹੀ ਢੰਗ ਨਾਲ ਸਮਝ ਲਈਏ ਕਿ ਇਹ ਕਹਿ ਕੀ ਰਹੀ ਹੈ? ਉਸ ਪ੍ਰਚਾਰਕ ਨੇ ਬਾਣੀ ਦੀ ਤੁੱਕ

"ਜਨ ਕਉ ਪ੍ਰਭ ਅਪਨੇ ਕਾ ਤਾਣੁ" (ਪੰਨਾ ੬੭੭)

ਵਰਤੀ ਸੀ, ਇੱਥੋਂ ਗਲ ਸ਼ੁਰੂ ਕੀਤੀ ਅਤੇ ਦਲੀਲ ਪੇਸ਼ ਕੀਤੀ ਕਿ ਜੀਵ ਨੂੰ ਉਸ ਪ੍ਰਭੂ ਤੇ ਇਤਨਾ ਮਾਨ ਹੋਣਾ ਚਾਹੀਦਾ ਹੈ ਕਿ ਉਸਦੇ ਕੋਲੋ ਸਭ ਕੁਝ ਮੰਗਣ ਦਾ ਹੱਕ ਜਤਾ ਸਕਦਾ ਹੋਵੇ। ਇਹ ਬੜੀ ਹੀ ਹਾਸੋ ਹੀਣੀ ਦਲੀਲ ਹੈ ਕਿਉਂਕਿ ਇਹ ਤੁੱਕ ਮੰਗਣ ਦੇ ਵਿਸ਼ੇ ਨਾਲ ਸਬੰਧ ਹੀ ਨਹੀ ਰੱਖਦੀ। ਜਦ ਇਸਦੀ ਅਗਲੀ ਲਾਈਨ ਪੜੀਏ ਤਾਂ ਪਤਾ ਲਗੇਗਾ ਕਿ ਇਹ ਤਾਂ ਹੁਕਮ ਦੀ ਰਜ਼ਾ ਵਿੱਚ ਰਹਿਣ ਦੀ ਗਲ ਕਰ ਰਹੀ ਹੈ ।

"ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ" (ਪੰਨਾ ੬੭੭)

ਅਸੀਂ ਜਾਣ ਬੁਝਕੇ ਆਪਣੇ ਪੈਰਾਂ ਉਤੇ ਆਪ ਹੀ ਕੁਲਹਾੜੀ ਮਾਰ ਰਹੇ ਹਾਂ ਅਤੇ ਫਿਰ ਕਹਿੰਦੇ ਹਾਂ ਕਿ ਗੁਰਬਾਣੀ ਵਿੱਚ ਵਿਰੋਧਾਭਾਸੀ ਵਿਚਾਰਾਂ ਦਿਖਾਈ ਦਿੰਦੀ ਹਨ। ਇਹ ਬਿਲਕੁਲ ਹੀ ਝੂਠ ਵਿਚਾਰ ਹਨ। ਸਾਡੇ ਸਮਝਣ ਵਿੱਚ ਅਤੇ ਪ੍ਰਚਾਰਨ ਵਿੱਚ ਖਾਮੀਆਂ ਹਨ। ਗੁਰਬਾਣੀ ਵਿੱਚ ਕੁਝ ਵੀ ਵਿਰੋਧਾਭਾਸੀ ਨਹੀ ਹੈ।

"ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ"

ਇਸ ਤੁੱਕ ਨੂੰ ਧਿਆਨ ਨਾਲ ਵੇਖੋ। ਮਾਨ, ਤਾਨ, ਧਨ ਸਾਰਿਆਂ ਦੇ ਨੰਨੇ ਹੇਠ ਔਕੜ ਦੇਕੇ ਇਸ਼ਾਰਾ ਕੀਤਾ ਗਿਆ ਹੈ ਇਹਨਾ ਅੱਖਰਾਂ ਦਾ ਭਾਵ ਜਰਾ ਧਿਆਨ ਨਾਲ ਕੱਢਣਾ ਹੈ। ਗੁਰਬਾਣੀ ਇਥੇ ਕਹਿ ਰਹੀ ਹੈ ਕਿ ਜਿਸ ਨੂੰ ਤੂੰ ਮਾਨ ਸਮਝ ਰਿਹਾ ਹੈਂ, ਉਸ ਮਾਨ ਦੀ ਇਥੇ ਗਲ ਨਹੀਂ ਹੋ ਰਹੀ। ਜਿਸਨੂੰ ਤੂੰ ਤਾਨ ਸਮਝਦਾ ਹੈਂ ਉਸ ਤਾਨ ਦੀ ਗਲ ਗੁਰਬਾਣੀ ਨਹੀਂ ਕਰ ਰਹੀ। ਇਥੇ ਤਾਂ ਜੋ ਉਸਦਾ ਜਨ ਬਣ ਚੁੱਕਾ ਹੈ, ਉਸਦੇ ਬਾਰੇ ਕੁਝ ਕਿਹਾ ਜਾ ਰਿਹਾ ਹੈ। ਜੋ ਉਸਦਾ ਅਸਲੀ ਜਨ ਬਣ ਚੁੱਕਾ ਹੈ ਉਹ ਪਰਮਾਤਮਾ ਕੋਲੋਂ ਕੇਵਲ ਜੋ ਉਥੇ ਪ੍ਰਵਾਨ ਹੋ ਜਾਏ ਉਹੀ ਮੰਗੇਗਾ। ਔਰ ਇਹੀ ਗਲ ਤੀਸਰੇ ਮਹਿਲ ਆਨੰਦ ਬਾਣੀ ਵਿੱਚ ਕਹਿ ਰਹੇ ਹਨ ਕਿ ਹੇ ਜੀਵ ਉਸ ਦਸਵੇਂ ਦੁਵਾਰ ਨੂੰ ਜੇ ਖੋਲਣ ਦਾ ਇੰਤਜ਼ਾਮ ਕਰ ਲਏਂ ਤਾਂ:

"ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥
ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥੩੮॥"

ਗੁਰੂ ਕ੍ਰਿਪਾ ਕਰੇ ਕਿ ਅਸੀਂ ਜੋ ਸੁਣਦੇ ਹਾਂ, ਜੋ ਸਮਝਦੇ ਹਾਂ ਉਸ ਨੂੰ ਕਮਾਈ ਕਰਨ ਦੇ ਕਾਬਲ ਹੋਈਏ, ਸਾਡੇ ਅੰਦਰ ਉਹ ਸ਼ਕਤੀ ਪੈਦਾ ਹੋਵੇ, ਉਹ ਵੇਦਨਾ ਪੈਦਾ ਹੋਵੇ।

ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥ ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ ॥
ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ ॥ ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥ ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ ॥੩੯॥

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥ ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥ ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥
ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪●॥

ਅਸੀਂ ਪਿਛਲੇ ਅੰਕ ਵਿੱਚ ਗੁਰਦੇਵ ਕੋਲੋ ਇਹ ਸਿਖਿਆ ਸੀ ਕਿ ਇਹ ਸਰੀਰ ਇਕ ਉਸ ਗੁੱਫਾ ਦੀ ਭਾਂਤੀ ਹੈ ਜਿਹਦੇ ਵਿਚੋਂ ਹਵਾ ਚਲਣ ਨਾਲ ਆਵਾਜ਼ ਪੈਦਾ ਹੁੰਦੀ ਹੈ। ਜਿਵੇਂ ਵਾਜੇ ਨੂੰ ਹਵਾ ਭਰੀ ਦੀ ਹੈ ਅਤੇ ਉਹ ਵੱਜਣ ਲੱਗ ਜਾਂਦਾ ਹੈ ਇਸੇ ਤਰਾਂ ਹੀ ਇਹ ਸਰੀਰ ਵੀ ਇਕ ਵਾਜੇ ਵਾਂਗ ਹੈ ਜਿਸ ਵਿੱਚ ਪ੍ਰਮਾਤਮਾਂ ਨੇ ਹਵਾ ਨਾਲ ਬੋਲਣ ਦੀ ਸ਼ਕਤੀ ਪਾ ਦਿੱਤੀ ਹੈ। ਅੱਗਰ ਇਨਸਾਨੀ ਸਰੀਰ ਵਿੱਚ ਇਹ ਸ਼ਕਤੀ ਨਾ ਹੋਵੇ ਤਾਂ ਇਹ ਬਿਲਕੁਲ ਬੇਕਾਰ ਖਾਲੀ ਡੱਬੇ ਜਿਆਦਾ ਕੁੱਝ ਵੀ ਨਹੀਂ। ਇਸ ਬੋਲਣ ਦੀ ਸ਼ਕਤੀ ਦਾ ਸਹੀ ਇਸਤੇਮਾਲ ਕਰਨ ਦੀ ਜਾਚ ਸਿੱਖਣ ਦੀ ਲੋੜ ਹੈ। ਗੁਰਬਾਣੀ ਮੁਤਾਬਿਕ ਇਨਸਾਨੀ ਸਰੀਰ ਦਾ ਇਸ ਦੁਨੀਆਂ ਵਿੱਚ ਇਹ ਸਭ ਤੋਂ ਜਰੂਰੀ ਕੰਮ ਹੈ ਕਿ ਉਹ ਇਸ ਬੋਲਣ ਦੀ ਸ਼ਕਤੀ ਨੂੰ ਸਹੀ ਵਰਤੋਂ ਵਿੱਚ ਲਿਆਕੇ ਆਵਾਗੱਵਨ ਦੇ ਚੱਕਰ ਵਿਚੋਂ ਸਦਾ ਲਈ ਨਿਕਲ ਜਾਵੇ। ਸਾਡੇ ਮਨ ਵਿੱਚ ਕਈ ਵਾਰ ਇਹ ਹੁੱਜਤ ਉਠ ਖਲੋਂਦੀ ਹੈ ਕਿ ਜੇਕਰ ਸਾਰੇ ਹੀ ਭਗਤੀ ਕਰਨ ਲਗ ਜਾਣ ਤਾਂ ਦੁਨੀਆਂ ਕਿੰਝ ਚਲੇਗੀ? ਇਹ ਬੜੀ ਹੀ ਫਜ਼ੂਲ ਜਿਹੀ ਦਲੀਲ ਹੈ। ਦੁਨੀਆਂ ਨੂੰ ਚਲਾਉਣ ਵਾਲੇ ਅਸੀਂ ਨਹੀ ਹਾਂ, ਇਹ ਜ਼ੁੰਮੇਵਾਰੀ ਸਾਡੀ ਨਹੀਂ ਹੈ। ਅਗਰ ਸਾਰੇ ਭਗਤੀ ਮਾਰਗ ਉਤੇ ਚੱਲਣ ਲਈ ਤਿਆਰ ਹੋ ਜਾਣ ਤਾਂ ਪ੍ਰਭੂ ਛੁੱਟੀ ਲੈਕੇ ਕਿਧਰੇ ਨਹੀ ਜਾਏਗਾ। ਉਹ ਫਿਰ ਵੀ ਆਪਣਾ ਕੰਮ ਉਸੇ ਤਰਾਂ ਹੀ ਕਰਦਾ ਰਹੇਗਾ। ਸਾਨੂੰ ਐਸੀਆਂ ਚਿੰਤਾਵਾਂ ਵਿੱਚ ਨਹੀਂ ਪੈਣਾ ਚਾਹੀਦਾ। ਗੁਰਬਾਣੀ ਦਾ ਫੁਰਮਾਨ ਹੈ:

"ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ" (ਪੰਨਾ ੪੬੭)

ਜਿਸਨੇ ਇਹ ਸਾਰੀ ਕਾਇਨਾਤ ਨੂੰ ਬਣਾਇਆ ਹੈ ਉਹੀ ਇਸਦੇ ਚੱਲਣ ਦਾ ਵੀ ਇੰਤਜ਼ਾਮ ਕਰ ਰਿਹਾ ਹੈ। ਇਨਸਾਨੀ ਸਰੀਰ ਵਿਚ ਜੋ ਬੋਲਣ ਦੀ ਸ਼ਕਤੀ ਪਾਈ ਗਈ ਹੈ ਉਹ ਕਿਸੇ ਹੋਰ ਪਸ਼ੂ ਜਾ ਜਾਨਵਰ ਵਿੱਚ ਨਹੀ ਮਿਲਦੀ। ਕਈਆਂ ਨੂੰ ਗੁਰਬਾਣੀ ਦੇ ਇਸ ਵਿਚਾਰ ਉਤੇ ਵੀ ਸ਼ੱਕ ਹੈ। ਉਹਨਾ ਦੀ ਦਲਿਲ ਹੈ ਕਿ ਅਸੀਂ ਇਹ ਕਿੰਝ ਸਾਬਤ ਕਰ ਸਕਦੇ ਹਾਂ ਕਿ ਜਾਨਵਰ ਦਾ ਸਰੀਰ ਨਾਮ ਨਹੀਂ ਜੱਪ ਸਕਦਾ। ਜੋ ਜੀਵ ਆਪਣੇ ਸ਼ਬਦ ਗੁਰੂ ਨੂੰ ਹੀ ਸ਼ਕ ਦੀ ਨਿਗਾਹ ਨਾਲ ਵੇਖਦੇ ਹਨ, ਉਹ ਗੁਰਬਾਣੀ ਨੂੰ ਐਂਵੇ ਝੂਠੇ ਹੀ ਮੱਥੇ ਟੇਕਦੇ ਹਨ। ਉਹਨਾ ਨੂੰ ਇਸ ਵਿਚੋਂ ਕੁੱਝ ਵੀ ਹਾਸਲ ਨਹੀਂ ਹੋ ਸਕਦਾ। ਜੱਦ ਗੁਰਬਾਣੀ ਸਾਫ ਕਹਿ ਰਹੀ ਹੈ:

"ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥" (ਪੰਨਾ ੧੨)

ਭਾਵ ਕਿ ਇਹ ਮਾਨੁਖਾ ਦੇਹੀ ਇਸੇ ਕਰਕੇ ਮਿਲੀ ਹੈ ਤਾਂ ਕਿ ਉਸ ਪ੍ਰਭੂ ਨਾਲ ਮਿਲਾਪ ਹੋ ਸਕੇ ਤਾਂ ਫਿਰ ਸ਼ੰਕੇ ਦੀ ਗੁੰਜ਼ਾਇਸ਼ ਹੀ ਕਿਥੇ ਰਹਿ ਜਾਂਦੀ ਹੈ?

"ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥੧॥
ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥੧॥" (ਪੰਨਾ ੧੧੫੯)

ਗੁਰਬਾਣੀ ਪੂਰੇ ਦਾਹਵੇ ਨਾਲ ਇਹ ਕਹਿ ਰਹੀ ਹੈ ਕਿ ਮਾਨੁਖਾ ਸਰੀਰ ਨੂੰ ਤਾਂ ਦੇਵੀ ਦੇਵਤੇ ਵੀ ਤਰਸਦੇ ਹਨ ਕਿਉਂਕਿ ਇਸੇ ਦੇਹੀ ਵਿਚ ਉਸਦੀ ਭਗਤੀ ਕੀਤੀ ਜਾ ਸਕਦੀ ਹੈ ਅਤੇ ਪਰਮ ਆਵਸਥਾ ਪ੍ਰਾਪਤ ਹੋ ਸਕਦੀ ਹੈ। ਇਹਨਾਂ ਤੁਕਾਂ ਵਿਚ ਜ਼ਾਹਿਰ ਹੈ ਕਿ ਦੇਵੀ ਦੇਵਤਿਆਂ ਦੀ ਯਾਤਰਾ ਰੁੱਕ ਗਈ ਹੈ। ਉਹ ਅੱਗਲੀ ਸਟੇਜ਼ ਤੇ ਨਹੀਂ ਪਹੁੰਚ ਸਕਦੇ। ਦੇਵੀ ਦੇਵਤੇ ਦੀ ਆਵਸਥਾ ਤੋਂ ਅੱਗਲੀ ਯਾਤਰਾ ਲਈ ਮਾਨੁਖਾ ਜਨਮ ਲੈਣਾ ਹੀ ਪਵੇਗਾ। ਸੋ ਸਾਨੂੰ ਗੁਰਬਾਣੀ ਉਤੇ ਪੂਰਨ ਵਿਸ਼ਵਾਸ ਹੋਣਾ ਚਾਹੀਦਾ ਹੈ, ਤਾਂਹੀਓ ਹੀ ਇਹ ਸਾਡੇ ਜੀਵਨ ਵਿੱਚ ਕਿਸੇ ਕੰਮ ਆ ਸਕਦੀ ਹੈ।

ਰਾਮਕਲੀ ਅਨੰਦ ਹੁਣ ਆਪਣੇ ਆਖਰੀ ਪੜਾਵ ਉਤੇ ਪੁੱਜ ਰਹੀ ਹੈ ਅਤੇ ਅੰਤਿਮ ਸੁਨੇਹਾਂ ਦੇ ਰਹੀ ਹੈ। ਇਹ ਜੋ ਸਾਨੂੰ ਪਵਨ ਨਾਲ ਵੱਜਣ ਵਾਲਾ ਸਰੀਰ ਰੂਪੀ ਵਾਜਾ ਬਖਸ਼ਿਆ ਗਿਆ ਹੈ, ਇਸਨੂੰ ਉਸਦੀ ਭਗਤੀ ਨਾਲ ਜੋੜਨ ਦੀ ਪਰੈਕਟਿਸ ਕਰਨ ਦੀ ਲੋੜ ਹੈ।

"ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥ ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ ॥"

ਇਹ ਸੋਹਿਲਾ (ਖ਼ੁਸ਼ੀ ਦਾ ਗੀਤ) ਆਪਣੇ ਸਰੀਰ ਰੂਪੀ ਘਰ ਵਿੱਚ ਸਦਾ ਹੀ ਗਾਉਂਦੇ ਰਹਿਣਾ ਚਾਹੀਦਾ ਹੈ ਭਾਵ ਕਿ ਇਹ ਸਰੀਰ ਵਿਚੋਂ ਪ੍ਰਭੂ ਦੀ ਸਿਫਤੋ-ਸਲਾਹ ਕਦੀ ਨਹੀਂ ਭੁੱਲਣੀ ਚਾਹੀਦੀ। ਇਕ ਆਮ ਕਹਾਵਤ ਬਣੀ ਹੋਈ ਹੈ ਕਿ ਸੱਚ ਹਮੇਸ਼ਾ ਕੌੜਾ ਲਗਦਾ ਹੈ। ਇਹ ਬਹੁਤ ਹੀ ਅਜ਼ੀਬ ਵਿਚਾਰ ਹੈ ਕਿਉਂਕਿ ਗੁਰਬਾਣੀ ਤਾਂ ਪੂਰੀ ਸੱਚਾਈ ਹੈ, ਤਾਂ ਕੀ ਇਕ ਗੁਰਸਿੱਖ ਨੂੰ ਗੁਰਬਾਣੀ ਕੌੜੀ ਲਗਣੀ ਚਾਹੀਦੀ ਹੈ? ਨਹੀਂ, ਇਹ ਬਿਲਕੁਲ ਨਹੀਂ ਹੋ ਸਕਦਾ। ਪ੍ਰਮਾਤਮਾ ਸੱਚੁ ਹੈ, ਗੁਰਬਾਣੀ ਸੱਚੁ ਹੈ, ਗੁਰਦੇਵ ਸੱਚੇ ਹਨ, ਉਸਦੀ ਸਿਫਤੋ-ਸਲਾਹ ਸੱਚੀ ਹੈ ਅਤੇ ਇਹ ਸੱਚਾਈਆਂ ਸਾਨੂੰ ਮਿਠੀਆਂ ਲਗਣੀਆਂ ਚਾਹੀਦੀਆਂ ਹਨ। ਜਿਸ ਸਰੀਰ ਰੂਪੀ ਘਰ ਵਿੱਚ ਉਸ ਸੱਚੇ ਦੀ ਯਾਦ ਸਦਾ ਬਣੀ ਰਹਿੰਦੀ ਹੈ ਉਹ ਘਰ ਸਦਾ ਹੀ ਪਵਿਤ੍ਰ ਰਹਿੰਦਾ ਹੈ।

"ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ"

ਜੋ ਉਸਦੀ ਯਾਦ ਵਿੱਚ ਸਦਾ ਡੁੱਬੇ ਰਹਿੰਦੇ ਹਨ ਉਹਨਾ ਨੂੰ ਇਹ ਵੀ ਧਿਆਨ ਹੋਣਾ ਚਾਹੀਦਾ ਹੈ ਕਿ ਇਹ ਵੀ ਉਸਦੀ ਮਿਹਰ ਦੀ ਨਿਸ਼ਾਨੀ ਹੈ। ਜੇਕਰ ਇਹ ਯਾਦ ਨਾ ਰਿਹਾ ਤਾਂ ਹੰਕਾਰ ਦੇ ਹੋਰ ਵੱਧ ਜਾਣ ਦਾ ਖੱਤਰਾ ਹੈ। ਇਹ ਇਕ ਪ੍ਰਭੂ ਦੀ ਪਾਈ ਹੋਈ ਬੁਝਾਰਤ ਹੈ ਅਤੇ ਹਰ ਗੁਰਸਿੱਖ ਨੂੰ ਇਸਦਾ ਭੇਦ ਸਮਝ ਲੈਣਾ ਚਾਹੀਦਾ ਹੈ।

"ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥
ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ ॥੩੯॥"

ਗੁਰਦੇਵ ਇਕ ਬਾਰ ਸਾਨੂੰ ਫਿਰ ਯਾਦ ਦਿਲਾ ਰਹੇ ਹਨ ਕਿ ਸਾਡੇ ਸਾਰਿਆਂ ਦਾ ਮਾਲਕ ਇਕ ਪ੍ਰਮਾਤਮਾ ਹੀ ਹੈ ਅਤੇ ਉਹੀ ਅਸਲੀ ਰੂਪ ਵਿੱਚ ਸੰਪੂਰਨ ਸੱਚੁ ਹੈ। ਜੋ ਵੀ ਨਾਸਵਾਨ ਹੈ ਉਹ ਮਾਇਆ ਦਾ ਹਿਸਾ ਹੈ, ਕੇਵਲ ਉਹੀ ਸਦਾ ਚਿਰੰਜੀਵ ਰਹਿਣ ਵਾਲੀ ਸੱਚਾਈ ਹੈ। ਉਹ ਮਿਲਦਾ ਤਾਂ ਹੈ ਪਰ ਉਹ ਕਿਸੇ ਵੀ ਕਰਮ ਦਾ ਇਨਾਮ ਬਣਕੇ ਨਹੀਂ ਮਿਲਦਾ। ਉਹ ਜਿਸਨੂੰ ਵੀ ਮਿਲਿਆ ਹੈ ਆਪਣੀ ਮਿਹਰ ਦੇ ਸਦਕੇ ਮਿਲਿਆ ਹੈ, ਆਪਣੀ ਬਖਸ਼ਿਸ਼ ਕਰਕੇ ਮਿਲਿਆ ਹੈ।

ਧਿਆਨ ਦੇਣਾ ਕਿ ਅਨੰਦ ਬਾਣੀ ਦੀ ਯਾਤਰਾ ਦੀ ਸ਼ੁਰੂਆਤ ਹੋਈ ਸੀ:

"ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ" ਭਾਵ ਕਿ ਸਤਿਗੁਰੂ ਦੀ ਪ੍ਰਾਪਤੀ ਤੋਂ। ਇਹ ਅਧਿਆਤਮਿਕ ਯਾਤਰਾ ਦਾ ਤੀਸਰਾ ਪੜ੍ਹਾਵ ਮੰਨਿਆਂ ਗਿਆ ਹੈ ਜਿਸਨੂੰ ਸਤੋਰੀ ਦੀ ਆਵਸਥਾ ਵੀ ਕਿਹਾ ਗਿਆ ਹੈ। ਇਸ ਬਾਣੀ ਦੇ ੪●

ਅੰਕਾਂ ਵਿੱਚ ਤੀਸਰੇ ਪੜ੍ਹਾਵ ਤੋਂ ਚੌਥੇ ਪੱਧ ਤੱਕ ਦੀ ਯਾਤਰਾ ਦਾ ਵਰਨਨ ਹੈ। ਇਸ ਯਾਤਰਾ ਨੂੰ ਪੂਰਾ ਕਰਨ ਲਈ ਜੀਵ ਇਸਤਰੀ ਨੂੰ ਕੀ ਕੀ ਕਰਨਾ ਚਾਹੀਦਾ ਹੈ, ਉਸ ਬਾਰੇ ਖੁੱਲੀ ਵਿਚਾਰ ਕੀਤੀ ਗਈ ਹੈ। ਜੋ ਇਸ ਕਾਰਜ ਵਿੱਚ ਕਾਮਯਾਬ ਹੋ ਜਾਂਦੇ ਹਨ ਉਹਨਾ ਬਾਰੇ ਆਖਰੀ ਅੰਕ ਇਸ਼ਾਰਾ ਕਰਦਾ ਹੈ:

"ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥ ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥"

ਇਸ ਬਾਣੀ ਦੇ ਪਹਿਲੇ ਅੱਖਰ (ਅਨੰਦੁ) ਅਤੇ ਆਖਰੀ ਅੰਕ ਦੇ ਪਹਿਲੇ ਅੱਖਰ (ਅਨਦੁ) ਦੇ ਸਪੈਲਿੰਗਜ਼ ਵੱਲ ਧਿਆਨ ਦਿਓ। ਇਹਨਾ ਤੁਕਾਂ ਦਾ ਗਾਇਨ ਅਤੇ ਪਾਠ ਅਸੀਂ ਬਿਲਕੁਲ ਗੱਲਤ ਕਰਨ ਲਗ ਪਏ ਹਾਂ। ਇਸਨੂੰ ਅੱਕਸਰ ਗਾਇਆ ਜਾਂਦਾ ਹੈ "ਆਨੰਦੁ ਸੁਣਹੁ ਵਡਭਾਗੀਓ" ਜੋ ਕਿ ਕੇਵਲ ਉਚਾਰਨ ਹੀ ਗੱਲਤ ਨਹੀਂ ਬਲਕਿ ਭਾਵਅੱਰਥ ਵੀ ਬਿਲਕੁਲ ਬਦਲ ਜਾਂਦਾ ਹੈ। ਆਨੰਦ ਇਕ ਮਹਿਸੂਸ ਕਰਨ ਵਾਲੀ ਆਵਸਥਾ ਹੈ, ਆਨੰਦ ਸੁਣਿਆ ਤੇ ਜਾ ਹੀ ਨਹੀਂ ਸਕਦਾ। ਆਨੰਦ ਤਾਂ ਮਾਣਿਆ ਜਾ ਸਕਦਾ ਹੈ, ਇਸ ਨਾਲ ਕੰਨਾ ਦਾ ਤਾਂ ਕੋਈ ਸੰਬਧ ਹੀ ਨਹੀ ਹੈ। ਇਸੇ ਕਰਕੇ ਇਸ ਬਾਣੀ ਦੀ ਪਹਿਲੀ ਤੁੱਕ ਕਹਿ ਰਹੀ ਹੈ: "ਅਨੰਦੁ ਭਇਆ ਮੇਰੀ ਮਾਏ" ਭਾਵ ਅਨੰਦੁ ਦਾ ਅਹਿਸਾਸ ਹੋਇਆ ਹੈ, ਮਹਿਸੂਸ ਕੀਤਾ ਗਿਆ ਹੈ। ਪਰ ਆਖਰੀ ਅੰਕ ਵਿਚ "ਅਨਦੁ ਸੁਣਹੁ" ਦਾ ਭਾਵ ਅਨਹੱਦ ਨਾਦ ਦਾ ਸੁਣਾਈ ਪੈਣਾ ਹੈ। ਇਹ ਚੌਥੇ ਪੱਦ ਦੀ ਪ੍ਰਾਪਤੀ ਦੀ ਨਿਸ਼ਾਨੀ ਹੈ ਕਿਉਂਕਿ ਹੁਣ "ਪਾਰਬ੍ਰਹਮੁ ਪ੍ਰਭੁ ਪਾਇਆ" ਵਾਲੀ ਘੱਟਨਾ ਘੱਟ ਚੁਕੀ ਹੈ। ਇਹ ਯਾਤਰਾ ਸਤਿਗੁਰੂ ਦੇ ਦਰਸ਼ਨ ਹੋਣ ਤੋਂ ਸ਼ੁਰੂ ਹੋਈ ਸੀ ਅਤੇ ਪ੍ਰਭੂ ਪ੍ਰਾਪਤੀ ਆਕੇ ਸਮਾਪਤ ਹੋਈ ਹੈ। ਹੁਣ ਜਿਸ ਕੰਮ ਲਈ ਇਹ ਮਾਨੁਖਾ ਦੇਹੀ ਮਿਲੀ ਸੀ ਉਹ ਪੂਰਾ ਹੋ ਗਿਆ ਹੈ। ਇਹ ਬਹੁਤ ਹੀ ਵੱਡੇ ਭਾਗਾਂ ਦੀ ਨਿਸ਼ਾਨੀ ਹੈ।

"ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥ ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥"

ਜਿਸ ਸਮੇਂ ਪ੍ਰਭੂ ਦੀ ਝੱਲਕ ਅੰਦਰ ਆ ਗਈ ਤਾਂ ਉਹ "ਮੈਂ" ਵੀ ਮਰ ਗਈ ਜਿਹੜੀ ਸੁਖ ਦੁਖ ਮਹਿਸੂਸ ਕਰਦੀ ਸੀ। ਹੁਣ ਤਾਂ ਕੇਵਲ ਉਸਦੀ ਅਨਹੱਦ ਨਾਦ ਦੀ ਸੱਚੀ ਆਵਾਜ਼ ਹੀ ਸੁਣਾਈ ਦੇ ਰਹੀ ਹੈ। ਉਹ ਮਹਾਂਪੁਰਸ਼ ਜੋ ਇਸ ਯਾਤਰਾ ਵਿੱਚ ਸਾਥ ਦੇ ਰਹੇ ਸਨ ਉਹ ਵੀ ਸਾਰੇ ਗੁਰੁ ਕ੍ਰਿਪਾ ਸਦਕਾ ਨਿਹਾਲ ਨਿਹਾਲ ਹੋ ਗਏ।

"ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪●॥"

ਜਿੰਨ੍ਹਾਂ ਨੇ ਵੀ ਉਸਦੇ ਨਾਮ ਨੂੰ ਕਿਹਾ ਅਤੇ ਕਹਿਕੇ ਆਪ ਸੁਣਿਆ, ਉਹਨਾਂ ਅੰਦਰ ਸਤਿਗੁਰ ਸਾਖਸ਼ਾਤ ਪ੍ਰਗਟ ਹੋ ਗਿਆ ਅਤੇ ਉਹ ਬੇਨਤੀ ਰੂਪ ਹੋਕੇ ਉਸਦੇ ਚਰਨਾ ਵਿੱਚ ਬੈਠੇ ਹੋਏ ਅਲੋਕਿਕ ਸੁਰਾਂ ਦਾ ਆਨੰਦ ਮਾਣਦੇ ਰਹੇ।

ਇਹ ਰਾਮਕਲੀ ਅਨੰਦੁ ਦੀ ਆਗਾਧ ਬੋਧ ਬਾਣੀ ਨੂੰ ਸੱਮਝਣ ਦੀ ਇਕ ਨਿਮਾਣੀ ਜਿਹੀ ਕੋਸ਼ਿਸ਼ ਉਸ ਪ੍ਰਭੂ ਨੇ ਦਾਸ ਦੇ ਹੱਥਾਂ ਤੋਂ ਕਰਵਾਈ ਹੈ। ਇਸ ਵਿੱਚ ਜੋ ਵੀ ਕੰਮੀਆਂ ਰਹਿ ਗਈਆਂ ਹਨ ਉਹ ਦਾਸ ਦੀ ਅਗਿਆਨਤਾ ਦੀ ਸੂਚਕ ਹੈ ਅਤੇ ਦਾਸ ਉਸ ਲਈ ਸਮੂਹ ਪਾਠਕ ਸੰਗਤ ਕੋਲੋਂ ਖਿਮਾ ਦਾ ਜਾਚਕ ਹੈ। ਆਸ ਹੈ ਕਿ ਸੰਗਤ ਦਾਸ ਨੂੰ ਮੁਆਫੀਆਂ ਬਖਸ਼ਦੀ ਹੋਈ ਇਹ ਤੁੱਛ ਭੇਟਾ ਪਰਵਾਨ ਕਰਕੇ ਧੰਨਵਾਦੀ ਬਣਾਏਗੀ।